# ਸਤਿਜੁਗ

2000

ਵਿਸ਼ੇਸ਼ ਅੰਕ

ਸੰਮਤ ੨੦੫੬ ਸੰਨ ੨੦੦੦



ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ

## ਗੁਰਗੱਦੀ ਦੇ ਚਾਲੀ ਸਾਲ



ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨਾਲ
ਵਰਤਮਾਨ ਸਤਿਗੁਰੂ ਜੀ ਈਸਟ ਅਫਰੀਕਾ
ਦੇ ਦੌਰੇ ਸਮੇਂ - ੧੯੫੯



ਸਾਧ ਸੰਗਤ ਦੇ ਇਕੱਠ ਦਾ
ਦ੍ਰਿਸ਼



[illegible] ਜੀ [illegible] ਦੇ ਸਵਾ ਲੱਖ ਪਾਠ ਕਰਦਿਆਂ ਦਾ ਦ੍ਰਿਸ਼ - ੧੯੮੨

# ਹੁਕਮਨਾਮਾ
# ਸ੍ਰੀ ਸਤਿਗੁਰੂ ਰਾਮ ਸਿੰਘ ਜੀ

ਦੇਹਾ ਦਾ ਤਾ ਮੇਲਾ ਕੋਈ ਦਿਨ ਦਾ ਹੈ। ਧਨ ਨੂ, ਪੁਤਾ ਧੀਆ ਨੂ, ਦੌਲਤ ਨੂ ਛਡਿ ਛਡਿ ਕੇ ਪ੍ਰਿਥੀ ਚਲੀ ਜਾਦੀ ਹੈ। ਏਹੋ ਏਸ ਪ੍ਰਾਨੀ ਦੇ ਪਲੇ ਰਹਿੰਦਾ ਹੈ। ਕੁਛ ਪੁਨ ਦਾਨ ਅਰੁ ਭਜਨੁ ਬੰਦਗੀ ਹੋਇ ਆਵੇ ਤਾ ਹਛੀ ਹੈ। ਸਰੀਰ ਦਾ ਕੁਛ ਇਤਬਾਰ ਨਹੀ ਹੈ।

ਗੁਰੂ ਸਾਹਿਬ ਦਾ ਕਹਿਣਾ ਹੈ ਨਹ ਬਾਰਿਕ ਨਹ ਜੋਬਨੈ ਨਹ ਬਿਰਧੀ ਕਛੁ ਬੰਧੁ। ਸਰੀਰ ਤਾ ਛਿਨ ਭੰਗਰ ਹੈਨ। ਦੇਹਾ ਦਾ ਮੇਲਾ ਭੀ ਐਸਾ ਹੀ ਬਣਾ ਹੈ, ਮਿਲਨਾ ਵਿਛੜ ਜਾਣਾ। ਹਥ ਮੈ ਤਾ ਇਕ ਪ੍ਰਮੇਸਰ ਦਾ ਨਾਮ, ਕੁਛ ਪੁਨ ਦਾਨ ਹੋਇ ਆਵੇ, ਏਹੁ ਬਾਤ ਜੀਅ ਦੇ ਸਾਥ ਰੈਦੀ ਹੈ। ਹੋਰ ਧੀਆ ਪੁਤ ਸਭ ਬੇੜੀ ਦਾ ਈ ਪੂਰ ਹੈ। ਸੋ ਮਨੁਖਾ ਦੇਹ ਨੂ ਐਸੇ ਚਾਹੀਏ ਜੋ ਰਾਤ ਦਿਨੇ ਪ੍ਰਮੇਸਰ ਨੂ ਚਿਤ ਰਖਣਾ।

# ਸਤਿਗੁਰ ਮਹਿਮਾ

ਡਾ. ਹਰਿਭਜਨ ਸਿੰਘ

੧

ਬਖਸ਼ੋ ਸਤਿਗੁਰ ਚਰਨ ਕਮਲ ਕਾ ਪਿਆਰ
ਚਰਨ ਕਮਲ ਮੇਰੇ ਦੇਵੀ ਦੇਵਾ
ਮੇਰੇ ਸਰਬ ਅਵਤਾਰ
ਚਰਨ ਕਮਲ ਭਉਸਾਗਰ ਬੋਹਿਥ
ਕਲਯੁਗ ਮੇਂ ਆਧਾਰ

ਚਰਨ ਕਮਲ ਮੇਂ ਚਾਰ ਪਦਾਰਥ
ਇਨ ਮੇਂ ਮੋਖ ਦੁਆਰ
ਚਰਨ ਧੂੜ ਇਸ ਜਨ ਕੋ ਦੀਜੈ
ਅਵਰ ਨ ਕੁਛ ਦਰਕਾਰ
ਬਖਸ਼ੋ ਸਤਿਗੁਰ
ਚਰਨ ਕਮਲ ਕਾ ਪਿਆਰ

੨

ਜਾ ਦਿਨ ਤੇ ਹਮ ਸਤਿਗੁਰ ਸੰਗ ਚਲੇ
ਮਨ ਕੀ ਸਗਰੀ ਮੈਲ ਉਤਰ ਗਈ
ਹੋਇ ਗਏ ਨਿਰਮਲੇ
ਇਤਨੇ ਨਿਕਟ ਭਏ ਹੈਂ ਸਤਿਗੁਰ
ਕਭੀ ਨ ਹਮ ਇਕਲੇ
ਪੰਚ ਦੁਸ਼ਟ ਦਾ ਅਉਧ ਸਿਰਾਨਾ
ਦੂਤੀ ਦੁਸ਼ਟ ਗਲੇ
ਨੇਤ੍ਰ ਪ੍ਰਗਾਸ ਕੀਆ ਗੁਰ ਐਸਾ
ਹਰ ਥਾਂ ਪ੍ਰਭੁ ਮਿਲੇ
ਕਹਾਂ ਨਹੀਂ ਸਤਿਗੁਰ ਕੀ ਕਿਰਪਾ
ਸਤਿਗੁਰ ਜਲੇ ਥਲੇ
ਸਹਿਜ ਸੁਭਾਏ ਮਿਲੇਂ ਸਤਿਗੁਰੂ
ਪੂਰਬ ਕਰਮ ਫਲੇ
ਕ੍ਰਿਪਾ ਕਟਾਖ ਕੀਆ ਗੁਰ ਐਸਾ
ਸਭ ਮਾਹ ਦਿਵਸ ਭਲੇ

੧ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ।।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੁਆਰਾ ਬਿਕ੍ਰਮੀ ੧੯੭੬ (੧੯੨੦ ਈ:) ਤੋਂ ਸਥਾਪਿਤ

# ਸਤਿਜੁਗ

ਕਲਿਜੁਗ ਮੈਂ ਸਤਿਜੁਗ ਵਰਤਾਊਂ।। ਤਬੀ ਬਾਰਵਾਂ ਬਪੁ ਕਹਾਊਂ।।

# ਵਿਸ਼ੇਸ਼-ਅੰਕ ੨੦੫੬

## ਗੁਰਗੱਦੀ ਦੇ ਚਾਲੀ ਸਾਲ

## ਗੁਰੁ ਸੇਵਉ ਕਰਿ ਨਮਸਕਾਰ।।

ਗੁਰੁ ਸੇਵਉ ਕਰਿ ਨਮਸਕਾਰ।। ਆਜੁ ਹਮਾਰੈ ਮੰਗਲਚਾਰ।।
ਆਜੁ ਹਮਾਰੈ ਮਹਾ ਅਨੰਦ।। ਚਿੰਤ ਲਥੀ ਭੇਟੇ ਗੋਬਿੰਦ।।੧।।
ਆਜੁ ਹਮਾਰੈ ਗ੍ਰਿਹਿ ਬਸੰਤ।। ਗੁਨ ਗਾਏ ਪ੍ਰਭ ਤੁਮ ਬੇਅੰਤ।।੧।।ਰਹਾਉ।।
ਆਜੁ ਹਮਾਰੈ ਬਨੇ ਫਾਗ।। ਪ੍ਰਭ ਸੰਗੀ ਮਿਲਿ ਖੇਲਨ ਲਾਗ।।
ਹੋਲੀ ਕੀਨੀ ਸੰਤ ਸੇਵ।। ਰੰਗੁ ਲਾਗਾ ਅਤਿ ਲਾਲ ਦੇਵ।।੨।।
ਮਨੁ ਤਨੁ ਮਉਲਿਓ ਅਤਿ ਅਨੂਪ।। ਸੂਕੈ ਨਾਹੀ ਛਾਵ ਧੂਪ।।
ਸਗਲੀ ਰੂਤੀ ਹਰਿਆ ਹੋਇ।। ਸਦ ਬਸੰਤ ਗੁਰ ਮਿਲੇ ਦੇਵ।।੩।।
ਬਿਰਖੁ ਜਮਿਓ ਹੈ ਪਾਰਜਾਤ।। ਫੂਲ ਲਗੇ ਫਲ ਰਤਨ ਭਾਂਤਿ।।
ਤ੍ਰਿਪਤਿ ਅਘਾਨੇ ਹਰਿ ਗੁਣਹ ਗਾਇ।। ਜਨ ਨਾਨਕ ਹਰਿ ਹਰਿ ਹਰਿ ਧਿਆਏ।।੪।।੧।। ਬਸੰਤੁ ਮਹਲਾ ੫।।

# ਸਤਿਜੁਗ

## ਵਿਸ਼ੇਸ਼ ਅੰਕ ੨੦੦੦


੩ ਤੋਂ ੧੬ ਚੇਤਰ–੨੦੫੬
(੧੬ ਤੋਂ ੨੯ ਮਾਰਚ) ੨੦੦੦
ਸੰਮਤ ਸ੍ਰੀ ਸਤਿਗੁਰੂ ਰਾਮ ਸਿੰਘ ਜੀ ੧੮੫
ਜਿਲਦ ੮
ਨੰਬਰ ੫–੬

**ਸਤਿਜੁਗ**
ਨਾਮਧਾਰੀ ਗੁਰਦੁਆਰਾ, ਰਮੇਸ਼ ਨਗਰ
ਨਵੀਂ ਦਿੱਲੀ–੧੧੦੦੧੫
ਫ਼ੋਨ : ੫੧੫੬੬੨੫, ੨੨੪੨੫੫੨

**ਐਡੀਟਰ, ਛਾਪਕ ਤੇ ਪ੍ਰਕਾਸ਼ਕ :**
ਮਾਸਟਰ ਨਿਹਾਲ ਸਿੰਘ ਦੇ ਪ੍ਰਬੰਧ ਨਾਲ,
ਰਾਮ ਕ੍ਰਿਸ਼ਨਾ ਪ੍ਰੈਸ ਨਰਾਇਣਾ
ਨਵੀਂ ਦਿੱਲੀ ਵਿੱਚ ਛਪਿਆ,
ਦਫ਼ਤਰ ਸਤਿਜੁਗ,
ਨਾਮਧਾਰੀ ਗੁਰਦੁਆਰਾ, ਰਮੇਸ਼ ਨਗਰ,
ਨਵੀਂ ਦਿੱਲੀ–੧੧੦੦੧੫
ਤੋਂ ਪ੍ਰਕਾਸ਼ਤ ਹੋਇਆ।
(ਨਾਮਧਾਰੀ ਦਰਬਾਰ ਵਾਸਤੇ)

**THE SATJUG**
Namdhari Gurdwara
Ramesh Nagar, New Delhi-15
RNI No. 55658/93........
Postal Regd. No. DL-11303/2000
Licence No. U(C)-169/20000 to post without pre-payment at New Delhi PSO

| | | |
|---|---|---|
| ਇਕ ਸਾਲ | : | ਦੇਸ਼ – ੧੦੦ ਰੁ. |
| | : | ਪ੍ਰਦੇਸ਼ – ੨੦ ਪੌਂਡ |
| ਪੰਜ ਸਾਲ | : | ਦੇਸ਼ – ੪੦੦ ਰੁ. |
| | | ਪ੍ਰਦੇਸ਼ – ੮੦ ਪੌਂਡ |

*Designed and Typeset at*
*CADCON INC, New Delhi*
Ph : 5524527

*ਪੱਤਰ ਵਿਹਾਰ ਦਾ ਪਤਾ :*
ਮੈਨੇਜਰ, ਸਤਿਜੁਗ
ਨਾਮਧਾਰੀ ਗੁਰਦੁਆਰਾ ਰਮੇਸ਼ ਨਗਰ,
ਨਵੀਂ ਦਿੱਲੀ–੧੧੦੦੧੫


## ਤਤਕਰਾ

***His Holiness Satguru Jagjit Singh Ji represents the great humanitarian message of Guru Nanak Dev and the spirit of justice of Guru Gobind Singh. He represents the revolutionary ideals of freedom of man given by the great Satguru Ram Singh. Millions consider him the incarnation and inheritor of the spiritual crown and throne of all these great masters. To understand what he represents and what is his mission, one must be acquainted with the tradition and the values he upholds.***

# ਮੈ ਮਛੁਲੀ ਕੈਸੇ ਅੰਤ ਲਹਾ

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਗੱਦੀ ਨਸ਼ੀਨ ਹੋਇਆਂ ਨੂੰ ੪੦ ਸਾਲ ਹੋ ਚੁੱਕੇ ਹਨ। ਆਪ ਉਮਰ ਦੇ ੮੦ਵੇਂ ਵਰ੍ਹੇ ਵਿਚ ਹਨ। ਸ੍ਰੀ ਸਤਿਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਵਰਤਮਾਨ ਸਮੇਂ ਤਕ ਏਨਾ ਲੰਮਾਂ ਸਮਾਂ ਕੁਝ ਹੀ ਸਤਿਗੁਰੂ ਸਾਹਿਬਾਨ ਦੇ ਦਰਸ਼ਨ ਕਰਨ ਦਾ ਸੁਭਾਗ ਉਹਨਾ ਦੇ ਸਿੱਖਾਂ ਸੇਵਕਾਂ ਨੂੰ ਮਿਲਦਾ ਰਿਹਾ ਹੈ। ਕੁਦਰਤੀ ਗੱਲ ਹੈ ਆਪ ਜੀ ਦੇ ਸਿੱਖ ਏਨਾ ਲੰਮਾ ਸਮਾਂ ਆਪ ਜੀ ਦੀ ਰਹਿਨੁਮਾਈ ਦਾ ਲਾਹਾ ਲੈਣਾ ਆਪਣੀ ਖ਼ੁਸ਼ਨਸੀਬੀ ਸਮਝਦੇ ਹਨ।

੨੨ ਅਗਸਤ ੧੯੫੯ ਈ. ਨੂੰ ਆਪ ਜੀ ਦੇ ਗੁਰਗੱਦੀ ਤੇ ਬਿਰਾਜਮਾਨ ਹੋਣ ਸਮੇਂ ਕਈ ਭੁੱਲੜ ਆਪ ਜੀ ਦੀਆ ਸ਼ਕਤੀਆਂ ਤੋਂ ਅਣਭਿਜ ਸਨ। ਉਹਨਾ ਦੇ ਮਨਾਂ ਵਿਚ ਨਾਮਧਾਰੀ ਪੰਥ ਦੇ ਉੱਜਲੇ ਭਵਿੱਖਤ ਬਾਰੇ ਸ਼ੰਕਾ ਉਤਪਨ ਹੋ ਗਿਆ। ਪਰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਵੱਡੇ ਕਾਕੇ (ਵਰਤਮਾਨ ਸਤਿਗੁਰੂ ਜਗਜੀਤ ਸਿੰਘ ਜੀ) ਦੀ ਸਮਰਥਾ ਬਾਰੇ ਪੱਕਾ ਯਕੀਨ ਸੀ ਤਾਂ ਹੀ ਆਪ ਜੀ ਨੇ ਇਹਨਾਂ ਨੂੰ ਗੁਰਗੱਦੀ ਬਖ਼ਸ਼ੀ।

ਸੰਤ ਇੰਦਰ ਸਿੰਘ ਚਕਰਵਰਤੀ ਨੇ ਜਦ ੧੯੫੯ ਈ. ਵਿਚ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਗੁਰਗੱਦੀ ਦੇ ਭਵਿਖਤ ਬਾਰੇ, ਡਰਦਿਆਂ, ਝਿਜਕਦਿਆਂ ਅਰਜ਼ ਕੀਤੀ ਤਾਂ ਆਪ ਨੇ ਬਚਨ ਕੀਤਾ,

"ਇਹ ਫ਼ੈਸਲਾ ਤਾਂ ਅਸੀਂ ਜੀਵਨ ਨਗਰ ਤੋਂ ਤੁਰਨ ਸਮੇਂ ਹੀ ਕਰ ਆਏ ਹਾਂ।" ਹਜ਼ੂਰ ਨੇ ਸਾਦਰ ਕੀਤਾ। "ਡਰ ਨਾ, ਮੈਂ ਵਡੇ ਕਾਕੇ ਨੂੰ ਸਭ ਧਾਰਮਿਕ ਕੰਮਾਂ ਵਿਚ ਨਿਪੁੰਨ ਕਰ ਦਿੱਤਾ ਹੈ।"

ਸ੍ਰੀ ਜੀਵਨ ਨਗਰ ਸੁਣਾਇਆ ਫ਼ੈਸਲਾ ਸੀ, "ਹੁਣ ਸਾਰੇ ਅਖਤਿਆਰ ਵੱਡੇ ਕਾਕੇ ਪਾਸ ਹੀ ਹੋਣੇ ਹਨ।"

ਇੱਕ ਸਮੇਂ ਸ. ਨਾਹਰ ਸਿੰਘ ਐਮ. ਏ. ਨਾਲ ਆਪ ਨੇ ਬਚਨ ਕੀਤਾ, "ਵੱਡਾ ਕਾਕਾ ਇਨਸਾਨ ਹੀ ਨਹੀਂ ਸਗੋਂ ਕਲਾਧਾਰੀ ਚਿਤਵਨਵਾਨ ਹੈ। ਸਾਡੇ ਪਾਸ ਤਾਂ ਸਿਰਫ਼ ਰੱਬ ਦਾ ਦਿੱਤਾ ਵਰ ਅਤੇ ਸਰਾਪ ਹੀ ਹੈ ਪਰ ਇਹ ਕਾਕਾ ਅਲੌਕਿਕ ਸ਼ਕਤੀਆਂ ਦਾ ਮਾਲਕ ਹੈ। ਇਸਦੇ ਸਮੇਂ ਸਿੱਖੀ ਬਹੁਤ ਵਧੇਗੀ।"

ਇਸ ਤੋਂ ਬਿਨਾ ਆਪ ਜੀ ਨੂੰ ਗੁਰਗੱਦੀ ਦੀ ਜ਼ੁੰਮੇਵਾਰੀ ਸੌਂਪਣ ਸੰਬੰਧੀ, ਅਟੱਲ ਪ੍ਰਤਾਪੀ, ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਹੋਰ ਨਿਕਟ ਵਰਤੀਆਂ ਨਾਲ ਹੋਏ ਬਚਨ, ਬੀਤੇ ਦੀਆਂ ਪੈੜਾਂ, ਜੱਸ-ਜੀਵਨ ਤੇ ਹੋਰ ਪੁਸਤਕਾਂ ਵਿਚ ਦਰਜ ਹਨ।

ਇਹਨਾਂ ਲਿਖਤਾਂ ਨੂੰ ਰੂਪ ਮਾਨ ਹੁੰਦਾ ਵੇਖਣ ਵਾਲੇ ਸਿੱਖ ਖੁਦ ਜਿਉਂਦੇ ਜਾਗਦੇ ਇਤਿਹਾਸਿਕ ਵਿਅਕਤੀ ਹਨ ਪਰ ਇਤਿਹਾਸ ਦੇ ਸਿਰਜਣਹਾਰੇ ਸ੍ਰੀ ਸਤਿਗੁਰੂ ਜੀ ਦੀ ਮਹਿਮਾ ਅਗਾਧ ਬੋਧ ਹੈ।

ਨਾਮਧਾਰੀ ਸਿੱਖਾਂ ਦੇ ਵਧਣ ਫੁਲਣ ਦੀ ਸੀਮਾ ਵਿੱਚ ਹੁਣ ਦੋ-ਚਾਰ ਦੇਸ ਜਾਂ ਕੁਝ ਪਿੰਡ-ਸ਼ਹਿਰ ਨਹੀਂ ਸਗੋਂ ਪੰਜੇ ਮਹਾਂਦੀਪ ਹਨ। ਹੁਣ ਅਖੰਡ ਵਰਨੀ ਦੀ ਸੀਮਾ ਕੇਵਲ ਸ੍ਰੀ ਭੈਣੀ ਸਾਹਿਬ ਤੇ ਸ੍ਰੀ ਜੀਵਨ ਨਗਰ ਨਹੀਂ ਸਗੋਂ ਭਾਰਤ ਤੇ ਵਿਸ਼ਵ ਦੇ ਹੋਰ ਦੇਸਾਂ ਦੇ ਕਈ ਪਿੰਡ-ਸ਼ਹਿਰ ਹਨ। ਹੁਣ ਸਤਿਗੁਰੂ ਦੀ ਸੋਭਾ ਆਪਣੇ ਦਿਵਾਨਾਂ ਤਕ ਮਹਿਦੂਦ ਨਹੀਂ ਸਗੋਂ, ਸਿੱਖ ਤਖ਼ਤਾਂ, ਗੁਰਦੁਆਰਿਆਂ, ਹਿੰਦੂ ਮੰਦਰਾਂ, ਵਿਸ਼ਵ ਧਰਮਾਂ ਦੀ ਪਾਰਲੀਮੈਂਟ, ਸੰਮੇਲਨਾਂ ਵਿਚ ਆਪ ਜੀ ਦਾ ਸਨਮਾਨ ਹੁੰਦਾ ਹੈ। ਵਿਸ਼ਵ ਪੱਧਰ ਦੀਆਂ ਅਮਨ ਕਾਨਫ਼ਰੰਸਾਂ, ਸ਼ਾਕਾਹਾਰੀ ਕਾਨਫ਼ਰੰਸਾਂ ਵਿਚ ਆਪ ਜੀ ਦੀ ਸ਼ਮੂਲੀਅਤ ਜ਼ਰੂਰੀ ਸਮਝੀ ਜਾਂਦੀ ਹੈ।

ਸਿੱਖਿਆ ਦੇ ਖੇਤਰ ਵਿਚ ਮਾਂ-ਬੋਲੀ ਪੰਜਾਬੀ ਦੀ ਪੜ੍ਹਾਈ ਦੇ ਨਾਲ ਨਾਲ ਅੰਗਰੇਜ਼ੀ ਤੇ ਹੋਰ ਵਿਸ਼ਿਆਂ ਵਿਚ ਨਾਮਧਾਰੀ ਬੱਚਿਆਂ ਨੂੰ ਪ੍ਰਬੀਨ ਕਰਨ ਲਈ ਇੰਟਰਨੈਸ਼ਨਲ ਸਕੂਲ, ਅਕਾਦਮੀ, ਕਾਲਜ ਹਨ। ਖੋਜ ਤੇ ਅਧਿਐਨ ਲਈ ਦੋ ਯੂਨੀਵਰਸਿਟੀਆਂ ਵਿਚ ਸ੍ਰੀ ਸਤਿਗੁਰੂ ਰਾਮ ਸਿੰਘ ਚੇਅਰ (ਪੀਠ) ਸਥਾਪਤ ਹਨ। ਯੂਨੀਵਰਸਿਟੀ ਬਣਾਉਣ ਲਈ ਕਦਮ ਅੱਗੇ ਵਧ ਰਹੇ ਹਨ। ਖੇਡਾਂ ਵਿੱਚ ਨਾਮਧਾਰੀ ਖਿਡਾਰੀਆਂ ਮੱਲਾਂ ਮਾਰੀਆਂ ਹਨ। ਸੰਗੀਤ ਦੀ ਸਿੱਖਿਆ, ਸੰਮੇਲਨਾਂ ਅਤੇ ਇਸ ਖੇਤਰ ਵਿਚ ਆਪ ਜੀ ਦੇ ਕਮਾਲ ਨੇ, ਵਿਸ਼ਵ ਪਧਰ ਦੇ ਉਸਤਾਦ ਕਲਾਕਾਰਾਂ ਨੂੰ ਆਪ ਜੀ ਅਗੇ ਨਤਮਸਤਕ ਹੋਣ ਲਈ ਪ੍ਰੇਰਿਆ ਹੈ।

ਵਡੀ ਗਿਣਤੀ ਵਿੱਚ ਨਾਮਧਾਰੀ ਸਾਹਿਤ ਰਚਨਾ, ਸਾਹਿਤਕਾਰਾਂ ਦਾ ਸਨਮਾਨ ਤੇ ਉਹਨਾਂ ਦੀ ਸਹਾਇਤਾ, ਸੰਮੇਲਨਾਂ, ਕਾਨਫ਼ਰੰਸਾਂ ਦਾ ਆਯੋਜਨ ਤੇ ਸਰਪ੍ਰਸਤੀ ਆਪ ਦੁਆਰਾ ਗੱਡੇ ਗਏ ਨਵੇਂ ਮੀਲ ਪੱਥਰ ਹਨ। ਰਾਜਨੀਤਿਕ ਆਗੂ ਆਪ ਤੋਂ ਅਸ਼ੀਰਵਾਦ ਲੈਂਦੇ ਹਨ। ਖੇਤੀਬਾੜੀ, ਬਾਗਬਾਨੀ, ਫੁਲਵਾੜੀ, ਬੀਜ ਦਾ ਖੇਤਰ ਵਿਸ਼ਵ ਪੱਧਰ ਦਾ ਉਤਪਾਦਨ ਕਰ ਰਿਹਾ ਹੈ। ਆਪ ਜੀ ਦੀ ਦੇਖ ਰੇਖ ਹੇਠ ਬਿਰਧਾਂ, ਬਿਮਾਰਾਂ ਦੀ ਸੇਵਾ ਸੰਭਾਲ ਘਰ ਨਾਲੋਂ ਚੰਗੀ ਹੁੰਦੀ ਹੈ।

ਜਿਨ੍ਹਾਂ ਨੇ ਆਪ ਜੀ ਦੀ ਨੂਰਾਨੀ ਝਲਕ ਨਾਲ ਆਪਣਾ ਲੋਕ ਪ੍ਰਲੋਕ ਸਵਾਰਿਆ ਹੈ ਉਹਨਾ ਲੱਖਾਂ ਨੂੰ ਕੌਣ ਗਿਣੇ ! ਹਰ ਇਕ ਕੋਲ ਵਾਰਤਾਵਾਂ, ਸਾਖੀਆਂ, ਕਥਾਵਾਂ ਘਟਨਾਵਾਂ ਕਾ ਭੰਡਾਰ ਹੈ ਜੋ ਆਪ ਜੀ ਦੀ ੪੦ ਸਾਲਾਂ ਵਿਚ ਕੀਤੀ ਕਿਰਪਾ ਨੂੰ ਉਜਾਗਰ ਕਰਦਾ ਹੈ। ਪਰ ਉਹਨਾਂ ਨੂੰ ਕਹਿਣ ਲਈ ਸ਼ਬਦ ਭੰਡਾਰ ਅਮੁਕ ਨਹੀਂ। ਫਿਰ ਵੀ ਇਸ ਵਿਸ਼ੇਸ਼ ਅੰਕ ਰਾਹੀਂ ਇਕ ਝਲਕ ਪੇਸ਼ ਕਰਨ ਦੀ ਕੋਸ਼ਸ਼ ਕੀਤੀ ਹੈ। ਸ. ਹਰਵਿੰਦਰ ਸਿੰਘ ਹੰਸਪਾਲ ਦੀ ਵਿਉਂਤਬੰਦੀ, ਸ੍ਰੀ ਅਮਰ ਭਾਰਤੀ ਜੀ ਦੀ ਦਿੱਤੀ ਦਿਸ਼ਾ ਨੇ ਇਸ ਨੂੰ ਠੋਸ ਰੂਪ ਦਿਤਾ ਹੈ। ਨਾਮਵਰ ਲੇਖਕਾਂ, ਪੱਤਰਕਾਰਾਂ, ਕਵੀਆਂ ਤੋਂ ਬਿਨਾ ਸ੍ਰੀ ਸਤਿਗੁਰੂ ਜੀ ਦੇ ਬਾਲ ਸਖਾਈ ਮਿੱਤਰਾਂ, ਪ੍ਰਚਾਰਕਾਂ, ਸੇਵਕਾਂ ਨੇ ਕਲਮ ਚਲਾਉਣ ਵਿਚ ਖ਼ੁਸ਼ੀ ਮਹਿਸੂਸ ਕੀਤੀ ਹੈ। ਇੰਦਰਜੀਤ ਸਿੰਘ, ਹਰਕੀਰਤ ਸਿੰਘ, ਸੰਤੋਖ ਸਿੰਘ, ਗੁਰਦੇਵ ਸਿੰਘ ਨੇ ਦਿਨ ਰਾਤ ਮਿਹਨਤ ਕੀਤੀ ਹੈ। ਫੋਟੋਗ੍ਰਾਫ਼ਰਾਂ ਨੇ ਸਹਿਯੋਗ ਦਿੱਤਾ ਹੈ। ਸਭ ਧੰਨਵਾਦ ਦੇ ਪਾਤਰ ਹਨ। ਪਰ ਇਹ ਅੰਕ ਕਿੰਨਾ ਕੁ ਵਿਸ਼ੇਸ਼ ਹੈ ਉਹ ਪਾਠਕ ਹੀ ਦਸ ਸਕਦੇ ਹਨ।

ਸ੍ਰੀ ਸਤਿਗੁਰੂ ਜੀ ਦੇ ਵਰੋਸਾਏ ਵਿਅਕਤੀਆਂ ਨਾਲ ਗੱਲ ਬਾਤ ਕਰਕੇ ਆਪ ਜੀ ਸੰਬੰਧੀ ਉਹਨਾ ਦੀਆਂ ਲਿਖਤਾਂ ਪੜ੍ਹ ਕੇ ਅਤੇ ਆਪ ਜੀ ਦੀ ਮਿਹਰ ਦੀ ਨਿਗਾਹ ਦਾ ਅਨੰਦ ਮਾਣਦਿਆਂ ਬੇਅੰਤ ਜੀ ਦੀ ਕਿਰਪਾ ਬਾਰੇ ਇਹ ਹੀ ਕਿਹਾ ਜਾਣਾ ਸਹੀ ਹੈ : *ਤੂ ਦਰੀਆਉ ਦਾਨਾ ਬੀਨਾ ਮੈ ਮਛੁਲੀ ਕੈਸੇ ਅੰਤੁ ਲਹਾ॥*

—ਤਾਰਾ ਸਿੰਘ ਅਨਜਾਣ

# ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ

## ਸਭ ਤੋਂ ਪਹਿਲਾਂ ਸਾਡਾ ਧਰਮ ਸਿੱਖੀ ਹੋਵੇਗੀ

ਮੈਂ ਸਿਰਫ ਇਹ ਕਵ੍ਹਾਂਗਾ ਕਿ ਜਿਹੜੇ ਸਾਡੇ ਬੱਚੇ ਨੇ, ਏਹਨਾਂ ਤੋਂ ਪਹਿਲਾਂ ਪਹਿਲੀ ਟੀਮ ਦੇ ਬੱਚੇ ਇਹਨਾਂ ਦੇ ਕੋਲ ਨੇ। ਉਹਨਾਂ ਨੂੰ ਇਹ ਪੁਛਿਆ ਕਰਨ ਕਿ ਤੁਸੀਂ ਜਦੋਂ ਬਹੁਤ ਉੱਚੇ ਸੀ, ਉਸਦਾ ਕੀ ਕਾਰਨ ਸੀ? ਸਰਦਾਰੀ ਲਾਲ ਕਪੂਰ – ਹੈਲਥ ਮੰਤਰੀ ਨੇ ਦੱਸਿਆ, ਜਿਸ ਵੇਲੇ ਲੁਧਿਆਣੇ ਨਾਮਧਾਰੀ ਹਾਕੀ ਟੀਮ ਖੇਡਣ ਵਾਸਤੇ ਗਈ ਉਹਨਾਂ ਦੇ ਘਰ ਦੇ ਬਾਹਰ ਟੀਮ ਠਹਿਰੀ ਸੀ। ਉਹਨਾਂ ਨੇ ਸਾਨੂੰ ਦੱਸਿਆ ਭਾਰਤ ਦੀ ਅਸਲੀ ਪਰੰਪਰਾ ਤੁਹਾਡੇ ਬੱਚਿਆਂ ਵਿਚ ਵੇਖੀ ਹੈ, ਖੂਹ ਦਾ ਪਾਣੀ ਪੀਣੈ, ਨਲਕੇ ਦਾ ਪਾਣੀ ਨਹੀਂ ਪੀਣਾ, ਕਿਸੇ ਦੇ ਹੱਥੋਂ ਰੋਟੀ ਨਹੀਂ ਖਾਣੀ। ਏਸ ਮਰਯਾਦਾ ਨਾਲ ਇਕ ਵੇਰਾਂ ੧੯੮੩-੮੪ ਵਿਚ ਗੁਰਮੀਤ ਮੈਮੋਰੀਅਲ ਟੂਰਨਾਮੈਂਟ ਵਿਚ ਸਾਡੇ ਬੱਚੇ ਖੇਡਣ ਵਾਸਤੇ ਗਏ। ਕਾਕੇ ਦੋਵੇਂ ਨਾਲ ਸਨ। ਮੈਨੂੰ ਇਕ ਆਦਮੀ ਨੇ ਕਿਹਾ, "ਮੈਂ ਤੇ ਵੇਖਣ ਚੱਲਿਆਂ ਕਿ ਸਾਡੀ ਟੀਮ ਕਿੰਨੇ ਗੋਲਾਂ ਤੇ ਹਾਰਦੀ ਹੈ।" ਉਹਨਾਂ ਨਾਲ ਵੱਡੀਆਂ -ਵੱਡੀਆਂ ਟੀਮਾਂ ਖੇਡਣ ਆਈਆਂ ਸਨ ਪਰ ਸਤਿਗੁਰਾਂ ਐਸੀ ਕਿਰਪਾ ਕੀਤੀ, ਉਹਨਾਂ ਇਕ ਜਿੱਤੀ, ਦੋ ਜਿੱਤੀਆਂ ਤੇ ਏਸੇ ਤਰ੍ਹਾਂ ਤਿੰਨ ਚਾਰ ਟੀਮਾਂ ਨੂੰ ਜਿੱਤਿਆ।

ਹੰਸਪਾਲ ਜੀ ਓਥੇ ਗਏ ਸਨ, ਇਹਨਾਂ ਨੇ ਮਨਜੀਤ ਸਿੰਘ ਨੂੰ ਸ਼ਾਇਦ ਪੁੱਛਿਆ ਕਿ ਤੁਹਾਡੇ ਲੋਕਾਂ ਨੂੰ ਹਾਕੀ ਵੇਖਣ ਦਾ ਬੜਾ ਸ਼ੌਕ ਹੈ, ਚੰਡੀਗੜ੍ਹ ਵਿਚ ਬਹੁਤ ਲੋਕ ਆਏ ਸਨ। ਉਹਨਾਂ ਕਿਹਾ, "ਨਹੀਂ ਸਿਰਫ ਤੁਹਾਡੀ ਨਾਮਧਾਰੀ ਟੀਮ ਨੂੰ ਵੇਖਣ ਆਏ ਸਾਂ। ਤੁਹਾਡੀ ਟੀਮ ਨੂੰ ਵੇਖਣ ਵਾਸਤੇ ਲੋਕ ਦਫਤਰਾਂ ਵਿਚੋਂ ਛੁੱਟੀ ਕਰ ਕਰ ਕੇ ਆ ਗਏ ਨੇ। ਓਦੋਂ ਪੰਜਾਬ ਪੁਲੀਸ ਨਾਲ ਖੇਡੇ ਸਨ ਤੇ ਇਕ ਗੋਲ ਨਾਲ ਹਾਰੇ ਸਨ ਸ਼ਾਇਦ, ਉਹ ਵੱਡੇ ਵੱਡੇ ਖਿਡਾਰੀ ਸਨ। ਪਰ ਓਦੋਂ ਲੋਕ ਰੌਲਾ ਪਾਉਂਦੇ ਸਨ ਪੰਜਾਬ ਪੁਲੀਸ ਹਾਏ ਹਾਏ, ਪੰਜਾਬ ਪੁਲੀਸ ਹਾਏ ਹਾਏ। ਸਰਜੀਤ ਸਿੰਘ ਨੇ ਆਖਿਆ ਕਿ ਜਦੋਂ ਫਾਈਨਲ ਵਿਸਲ ਵੱਜ ਗਈ ਤਾਂ ਅਸਾਂ ਸ਼ੁਕਰ ਕੀਤਾ ਕਿ ਬਾਹਰ ਆ ਗਏ ਹਾਂ।" ਇਹ ਕਿਉਂ ਸੀ? ਇਹ ਸਿਰਫ ਏਸ ਕਰਕੇ ਸੀ ਕਿ ਕੋਈ ਮੰਨੇ ਜਾਂ ਨਾ ਮੰਨੇ ਭਜਨ ਬਾਣੀ ਦੀ ਤੇ ਮਰਯਾਦਾ ਦੀ ਜਿੰਨੀ ਤਾਕਤ ਏ ਉਹਦੇ ਮੁਕਾਬਲੇ ਹੋਰ ਕੋਈ ਤਾਕਤ ਨਹੀਂ।

ਇਕ ਵੇਰਾਂ ਸਾਡੇ ਬੱਚੇ ਖੇਡਣ ਵਾਸਤੇ ਜੀਂਦ ਗਏ। ਸਾਡੇ ਬੱਚੇ ਛੋਟੇ ਕੱਦਾਂ ਵਾਲੇ ਸਨ। ਇਕ ਬੱਚਾ ਧਿਆਨ ਸਿੰਘ ਮਧਰੇ ਕੱਦ ਦਾ ਸੀ ਤੇ ਦੂਜੇ ਪਾਸੇ ਹਰਿਆਣੇ ਵਾਲੀ ਟੀਮ ਦਾ ਕੈਪਟਨ ਬੜੇ ਲੰਮੇ ਕੱਦ ਵਾਲਾ ਸੀ। ਉਹਦੇ ਨਾਲ ਜਦੋਂ ਹੱਥ ਮਿਲਾਇਆ ਤਾਂ ਸਾਰੇ ਮਖੌਲ ਕਰਨ। ਜਦੋਂ ਖੇਡੇ ਤਾਂ ਸਾਡੇ ਬੱਚੇ ਉਹਨਾਂ ਦੇ ਮੁਕਾਬਲੇ ਬਹੁਤ ਤਗੜੇ ਨਿਕਲੇ। ਫਿਰ ਉਹ ਆਖਣ ਜਿਹੜਾ ਗੜਵੀਆਂ ਵਿਚ ਪਾਣੀ ਹੈ ਉਹਦੇ ਵਿਚ ਮੰਤਰ ਪਾਇਆ ਹੋਇਆ ਹੈ ਤਾਂ ਜਿੱਤ ਜਾਂਦੇ ਨੇ। ਪਰ ਇਹ ਚੀਜ਼ ਹੈ ਮਰਯਾਦਾ ਦੀ, ਜਿਹੜੀ ਸਤਿਗੁਰੂ ਰਾਮ ਸਿੰਘ ਨੇ ਚਲਾਈ ਏ ਉਹਦੇ ਕਰਕੇ ਸਾਰਾ ਕੁਝ ਹੋਇਆ ਹੈ।

ਸਤਿਗੁਰੂ ਪਰਤਾਪ ਸਿੰਘ ਸੱਚੇ ਪਾਤਸ਼ਾਹ ਨੇ ਬੜੀ ਕਿਰਪਾ ਕੀਤੀ, ਉਹ ਆਪ ਕਈ ਖੇਡਾਂ ਦੇ ਖਿਡਾਰੀ ਸਨ। ਨੇਜ਼ਾ ਬਾਜ਼ੀ ਦੇ ਮਾਹਰ ਸਨ। ਘੋੜੀ ਤੇ ਚੜ੍ਹਨਾ ਤਾਂ ਆਪਣੇ ਕੰਨ ਫੜ ਕੇ ਉਪਰ ਚੜ੍ਹ ਜਾਣਾ। ਫਿਰ ਘੋੜੀ ਤੇ ਚੜ੍ਹਕੇ ਜਾ ਕੇ ਘੋੜੀ ਤੋਂ ਊਠ ਤੇ ਚੜ੍ਹ ਜਾਣਾ ਤੇ ਉਹਨੂੰ ਫੜ ਲਿਆਉਣਾ। ਇਹ ਵੀ ਇਕ ਬੜਾ ਵੱਡਾ ਗੁਣ ਹੈ ਖਿਡਾਰੀਆਂ ਦਾ। ਸਭ ਤੋਂ ਪਹਿਲੀ ਚੀਜ਼ ਇਹ ਹੈ ਜੇ ਦੇਹ ਹੋਏਗੀ ਤਾਂ ਹੀ ਭਜਨ ਬਾਣੀ ਹੋਏਗਾ। ਸਤਿਗੁਰੂ ਪਰਤਾਪ ਸਿੰਘ ਘੁਲਦੇ ਵੀ ਹੁੰਦੇ ਸਨ। ਫਿਰ ਉਹ

ਕਪੜਿਆਂ ਦੀ ਕਾਟ ਦੇ ਬੜੇ ਮਾਹਰ ਸਨ, ਚੋਲਾ ਅਚਕਨ, ਕੁੜਤਾ, ਪਜਾਮਾ, ਕਛਹਿਰਾ ਆਦਿ ਸਾਰਾ ਕੁਝ, ਕਿਸੇ ਦਰਜ਼ੀ ਕੋਲੋਂ ਏਨਾ ਕਪੜਾ ਨਹੀਂ ਸੀ ਬਚਦਾ ਜਿੰਨਾ ਉਹ ਬਚਾ ਲੈਂਦੇ ਸਨ। ਫਿਰ, ਪਾਣੀ ਵਿਚ ਤਰਨਾ ਬਹੁਤ ਵਧੀਆ ਆਉਂਦਾ ਸੀ ਉਨ੍ਹਾਂ ਨੂੰ। ਸਾਡੇ ਤੇ ਕਿਰਪਾ ਕੀਤੀ ਸੱਚੇ ਪਾਤਸ਼ਾਹ ਨੇ, ਸਾਨੂੰ ਏਸ ਪਾਸੇ ਲਾਇਆ, ਫੁਟਬਾਲ ਖੇਡਣ ਵੱਲ ਲਾਇਆ, ਦੌੜਨ ਲਾਇਆ। ਫੁਟਬਾਲ ਦੀ ਟੀਮ ਵਿਚ ਮੈਂ ਬਹੁਤ ਚਿਰ ਖੇਡਦਾ ਰਿਹਾ ਹਾਂ। ਥੋੜ੍ਹਾ ਚਿਰ ਵਾਲੀਬਾਲ ਵੀ ਖੇਡਦਾ ਰਿਹਾ ਹਾਂ। ਬੈਡਮਿੰਟਨ ਮੈਂ ਹੁਣ ਵੀ ਖੇਡ ਲੈਂਦਾ ਹਾਂ, ਦੌੜਦਾ ਵੀ ਰਿਹਾ ਹਾਂ। ਘੋੜੇ ਦੀ ਸਵਾਰੀ ਵੀ ਕਰਦਾ ਰਿਹਾਂ। ਛੋਟੀ ਉਮਰ ਵਿਚ ਸੱਚੇ ਪਾਤਸ਼ਾਹ ਏਨੇ ਕੰਮ ਸਿਖਾ ਦਿੱਤੇ ਸਨ ਜਿਹੜੇ ਗਿਣ ਨਹੀਂ ਸਕਦਾ ਆਦਮੀ। ਚੁੱਭੀ ਮਾਰ ਕੇ ਤਰਨਾ ਬਹੁਤ ਦੂਰ ਤਕ। ਇਕ ਵੇਰ ਮੈਂ ਸੰਤ ਜਗਤਾਰ ਸਿੰਘ ਪਨਿਹਾਰੀ ਵਾਲਿਆਂ ਨੂੰ ਆਖਿਆ, ਮੇਰਾ ਟਾਈਮ ਨੋਟ ਕਰਿਓ ਮੈਂ ਕਿੰਨੀ ਦੇਰ ਚੁੱਭੀ ਮਾਰੀ। ੨ ਮਿੰਟ ਤੇ ੧੭ ਸੈਕੰਡ ਉਹ ਟਾਈਮ ਉਹਨਾਂ ਨੇ ਨੋਟ ਕੀਤਾ। ਇਹ ਸਤਿਗੁਰਾਂ ਦੀ ਕਿਰਪਾ ਨਾਲ ਸਾਰਾ ਕੁਝ ਹੁੰਦਾ ਹੈ।

ਇਕ ਉਹ ਨੇ ਜਿਹਨਾਂ ਨਾਲ ਅੰਮ੍ਰਿਤ ਵੇਲੇ ਦੋ ਵਜੇ ਉਠਣਾ ਹੁੰਦੈ ਤੇ ਇਕ ਉਹ ਨੇ ਜਿਹਨਾਂ ਨਾਲੋਂ ਅਲੱਗ ਹੋ ਕੇ ਰਾਤ ਨੂੰ ਬਾਰਾਂ ਵਜੇ ਸੌਣਾ ਹੁੰਦਾ ਹੈ ਪਰ ਸਤਿਗੁਰਾਂ ਦੀ ਕਿਰਪਾ ਨਾਲ ਸਾਰਿਆਂ ਨਾਲ ਪੂਰੇ ਆਇਆ ਜਾਂਦਾ ਹੈ।

ਮੈਂ ਬੱਚਿਆਂ ਨੂੰ ਤੇ ਸਾਰਿਆਂ ਨੂੰ ਇਹ ਗੱਲ ਆਖਾਂਗਾ ਕਿ ਸਭ ਤੋਂ ਪਹਿਲਾਂ ਸਿੱਖੀ ਵੱਲ ਧਿਆਨ ਦੇਣਾ ਹੈ। ਸਾਡੇ ਬੱਚੇ ਪਟਿਆਲੇ ਖੇਡਣ ਵਾਸਤੇ ਗਏ। ਓਥੇ ਕੋਈ ਸਰਦਾਰ ਸੀ, ਉਸ ਆਖਿਆ ਕਿ ਕਛਹਿਰੇ ਦੀ ਥਾਂ ਨਿੱਕਰ ਪਾਓ। ਇਹ ਚਾਰ ਮੁੰਡੇ ਸਨ, ਇਹਨਾਂ ਆਖਿਆ ਕਿ ਅਸੀਂ ਨਿੱਕਰ ਨਹੀਂ ਪਾਉਣੀ। ਉਹਨਾਂ ਕਿਹਾ ਕਿ ਤਾਂ ਤੁਸੀਂ ਬਾਹਰ ਚਲੇ ਜਾਓ। ਫਿਰ ਕੇਂਦਰੀ ਮੰਤਰੀ ਸ੍ਰ. ਬੂਟਾ ਸਿੰਘ ਨੂੰ ਆਖਿਆ ਉਹਨਾਂ ਅਗੋਂ ਉਹਨਾਂ ਨੂੰ ਸਮਝਾਇਆ ਤਾਂ ਸਾਡੇ ਬੱਚੇ ਓਥੇ ਕਛਹਿਰਿਆਂ ਨਾਲ ਖੇਡੇ।

ਮੇਰਾ ਕਹਿਣ ਤੋਂ ਭਾਵ ਹੈ ਕਿ ਧਰਮ ਜਿਹੜਾ ਹੈ ਜੇ ਏਹਦੇ ਤੇ ਚੱਲਿਆ ਜਾਵੇ ਤਾਂ ਏਸ ਵਰਗੀ ਕੋਈ ਚੀਜ਼ ਨਹੀਂ। ਪਰ ਜਿਸ ਵੇਲੇ ਬੰਦਾ ਧਰਮ ਤੋਂ ਲਾਂਭੇ ਹੋ ਜਾਏ ਤਾਂ ਓਹਦੇ ਵਰਗੀ ਮਾੜੀ ਚੀਜ਼ ਵੀ ਕੋਈ ਨਹੀਂ। ਸੋ ਸਾਡਾ ਜੇਹੜਾ ਸਿਖੀ ਵਾਲਾ ਧਰਮ ਹੈ ਉਹ ਸਭ ਤੋਂ ਪਹਿਲਾਂ ਹੋਵੇਗਾ, ਹਾਕੀ ਉਸ ਤੋਂ ਬਾਅਦ ਹੋਵੇਗੀ। ਮੈਂ ਪਹਿਲਾਂ ਆਖਿਆ ਸੀ ਕਿ ਹਾਕੀ ਜੇ ਖੇਡਣੀ ਹੈ ਤਾਂ ਤਦ ਹੀ ਖੇਡਣੀ ਜੇ ਪਹਿਲਾਂ ਧਰਮ ਤੇ ਚਲਣਾ ਹੈ। ਸਤਿਗੁਰਾਂ ਨੇ ਬੜੀ ਕਿਰਪਾ ਕੀਤੀ ਹੈ। ਏਨੀਆਂ ਲਿਸਟਾਂ ਤੇ ਏਨੇ ਬੱਚਿਆਂ ਦੇ ਨਾਂ ਆਏ ਨੇ। ਸਤਿਗੁਰਾਂ ਦੀ ਕਿਰਪਾ ਨਾਲ ਸਾਡਾ ਕੰਮ ਏਨਾ ਵਧੀਆ ਹੋ ਜਾਂਦਾ ਸੀ ਕਿ ਲੋਕ ਸਮਝਦੇ ਸਨ ਕਿ ਸ਼ਾਇਦ ਬੜਾ ਕੁਝ ਏਹਨਾਂ ਨੂੰ ਆਉਂਦੈ। ਛੋਟੇ ਛੋਟੇ ਬੱਚੇ ਬੜੇ ਲੋਕਾਂ ਨੇ ਦਿੱਤੇ ਤੇ ਕਈਆਂ ਨੇ ਇਹ ਗੱਲ ਆਖੀ ਕਿ ਬੱਚੇ ਬਹੁਤ ਛੋਟੇ ਨੇ ਬੜਾ ਮੁਸ਼ਕਲ ਹੈ ਏਹਨਾਂ ਵਾਸਤੇ। ਬੜੀ ਵਧੀਆ ਗੱਲ ਉਹਨਾਂ ਆਖੀ ਹੈ ਕਿ ਇਹ ਬੱਚੇ ਅਜੇ ਕੁਝ ਕਰਨ ਜੋਗੇ ਨਹੀਂ। ਪਰ ਸਤਿਗੁਰਾਂ ਬੜੀ ਕਿਰਪਾ ਕੀਤੀ ਹੈ ਜੋ ਇਹਨਾਂ ਕੋਲੋਂ ਬੜਾ ਕੁਝ ਕਰਵਾ ਲਿਆ ਹੈ। ਮੈਂ ਸਿਰਫ ਏਨਾ ਆਖਣੈ ਕਿ ਧਰਮ ਵਾਲੇ ਪਾਸੇ ਲੱਗੋ। ਸਵੇਰੇ ਉਠ ਕੇ ਭਜਨ ਕਰੋ, ਬਾਣੀ ਪੜ੍ਹੋ, ਸਤਿਗੁਰਾਂ ਦੇ ਚਰਨਾਂ ਵਿਚ ਅਰਦਾਸ ਕਰੋ ਕਿ ਸਾਡਾ ਮਨ ਕਿਸੇ ਉਲਟ ਪਾਸੇ ਨ ਜਾਵੇ। ਮਨ ਵਾਸਤੇ ਬਾਣੀ ਵਿਚ ਲਿਖਿਐ:
**ਮਨ ਸਾਧੇ ਸਭ ਸਿਧਿ ਹੋਈ।**

ਫਿਰ ਪਿਛੇ ਕੋਈ ਚੀਜ਼ ਨਹੀਂ ਰਹਿ ਜਾਂਦੀ। ਮਨ ਸਧਦਾ ਤਾਂ ਹੈ ਜੇ ਭਜਨ ਬਾਣੀ ਕਰਾਂਗੇ।

ਮੈਂ ਏਥੇ ਆਇਆਂ ਸਾਰਿਆਂ ਦਾ ਬਹੁਤ-ਬਹੁਤ ਧੰਨਵਾਦ ਕਰਦਾ ਹਾਂ ਜਿਹਨਾਂ ਆਪਣੇ ਕੀਮਤੀ ਸਮੇਂ ਵਿਚੋਂ ਏਥੇ ਆਉਣ ਲਈ ਸਮਾਂ ਕਢਿਐ। ਸਾਨੂੰ ਬੜੀ ਖੁਸ਼ੀ ਹੈ ਏਸ ਗੱਲ ਦੀ। ਏਹਨਾਂ ਬੱਚਿਆਂ ਨੂੰ ਮਦਦ ਦਿਓ ਜਿੰਨੀ ਜਿੰਨੀ ਹੁੰਦੀ ਹੈ ਕਿਸੇ ਤੋਂ, ਜੇ ਕੋਈ ਉਸਤਾਦ ਵਿਚ ਨੁਕਸ ਦਿਸਦੈ ਉਹ ਦੱਸੋ, ਕੋਚ ਨੂੰ ਦੱਸੋ, ਪ੍ਰਬੰਧਕਾਂ ਨੂੰ ਦੱਸੋ ਕਿ ਐਸ ਗੱਲ ਵਿਚ ਘਾਟਾ ਵਾਧਾ ਹੈ। ਉਸਾਰੂ ਗੱਲ ਕਰੋ ਤਾਂ ਵਧੀਆ ਹੈ, ਪਰ ਨੁਕਤਾਚੀਨੀ ਨਾ ਕਰੋ। ਗੁਰਬਾਣੀ ਵਿਚ ਲਿਖਿਐ- **ਖੋਜੀ ਉਪਜੈ ਬਾਦੀ ਬਿਨਸੈ।।**



# ਸ੍ਰੀ ਸਤਿਗੁਰੂ ਜੀ ਦਾ ਸਾਲ ੧੯੯੯ ਦਾ ਸਫਰ

ਰਛਪਾਲ ਸਿੰਘ ਹਜ਼ੂਰੀ ਸੇਵਕ

## ਸਾਲ ੧੯੯੯ ਸੰਮਤ ੨੦੫੫–੫੬

| ਕ੍ਰਮ | ਮਹੀਨਾ–ਸਾਲ | ਹਵਾਈ ਸਫਰ ਕਿ. ਮੀ. | ਸਮਾਂ ਘੰਟੇ | ਰੇਲ ਸਫਰ ਕਿ. ਮੀ. | ਸਮਾਂ ਘੰਟੇ | ਜ਼ਮੀਨੀ ਸਫਰ ਕਿ. ਮੀ. |
|---|---|---|---|---|---|---|
| ੧. | ਜਨਵਰੀ ੯੯ | ੧੬੪੯੬ | ੨੧.੫੪ | ੬੨੬ | ੮.੫੫ | ੪੭੪੩ |
| ੨. | ਫਰਵਰੀ | | | ੫੧੬ | ੯.੨੨ | ੪੯੧੮ |
| ੩. | ਮਾਰਚ | | | | | ੩੪੮੯ |
| ੪. | ਅਪ੍ਰੈਲ | ੧੧੩੩੨ | ੧੭.੪੧ | ੩੧੩ | ੩.੫੦ | ੪੦੧੮ |
| ੫. | ਮਈ | ੧੮੯੯੧ | ੨੬.੧੧ | ੩੧੩ | ੩.੪੮ | ੪੩੬੫ |
| ੬. | ਜੂਨ | ੨੦੨੮੯ | ੨੫.੫੨ | | | ੪੦੧੬ |
| ੭. | ਜੁਲਾਈ | ੭੨੩੦ | ੮.੫੫ | | | ੨੧੮੨ |
| ੮. | ਅਗਸਤ | ੩੫੩੪ | ੫.੦੧ | ੬੨੬ | ੯.੦੬ | ੧੧੨੩ |
| ੯. | ਸਤੰਬਰ | | | ੬੨੬ | ੧੦.੦੦ | ੨੧੯੪ |
| ੧੦. | ਅਕਤੂਬਰ | ੫੯੦੭ | ੭.੨੮ | | | ੨੨੦੩ |
| ੧੧. | ਨਵੰਬਰ | | | | | ੩੮੭੪ |
| ੧੨. | ਦਸੰਬਰ | ੨੪੯੫੨ | ੩੨.੩੨ | | | ੪੭੭੬ |
| | | ੧੦੮੭੩੧ | ੧੪੫.੩੪ | ੩੦੨੦ | ੪੫.੦੧ | ੪੧੯੦੧ |

ਜੋੜ : ੧੦੮੭੩੧ + ੩੦੨੦ + ੪੧੯੦੧

ਕੁਲ ਜੋੜ = ੧੫੩੬੫੨ ਕਿਲੋਮੀਟਰ

## ਜਨਵਰੀ ੧੯੯੯

੧. ਸ੍ਰੀ ਭੈਣੀ ਸਾਹਿਬ - ਸ਼ਾਹਪੁਰ (ਤੂਰ ਫਾਰਮ) - ਸ੍ਰੀ ਭੈਣੀ ਸਾਹਿਬ - ਦਿੱਲੀ
੨. ਦਿੱਲੀ-ਬੈਂਕੋਕ (ਥਾਈਲੈਂਡ ਦੌਰਾ ਨੰ. ੧੧੭)
੩. ਬੈਂਕੋਕ
੪. ਬੈਂਕੋਕ-ਚੰਗਮਈ (ਵੈਜੀਟੇਰੀਅਨ ਕਾਨਫਰੰਸ)
੫. ਚੰਗਮਈ-ਬੈਂਕੋਕ
੬. ਬੈਂਕੋਕ
੭. ਬੈਂਕੋਕ-ਰਾਡਬੁਰੀ (Radburi) - ਬੈਂਕੋਕ
੮. ਬੈਂਕੋਕ - ਦਿੱਲੀ
੯. ਦਿੱਲੀ-ਬੰਗਲੌਰ-ਨਾਮਧਾਰੀ ਫਾਰਮ
੧੦. ਨਾਮਧਾਰੀ ਫਾਰਮ-ਬੰਗਲੌਰ-ਦਿੱਲੀ
੧੧. ਦਿੱਲੀ-ਇਲਾਕਾ ਸ੍ਰੀ ਜੀਵਨ ਨਗਰ
੧੨. ਇਲਾਕਾ ਸ੍ਰੀ ਜੀਵਨ ਨਗਰ
੧੩. ਇਲਾਕਾ ਸ੍ਰੀ ਜੀਵਨ ਨਗਰ-ਫਾਜ਼ਿਲਕਾ-ਜਲਾਲਾਬਾਦ -ਮੁਕਤਸਰ-ਇਲਾਕਾ ਸ੍ਰੀ ਜੀਵਨ ਨਗਰ
੧੪. ਮਸਤਾਨਗੜ੍ਹ - ਸ੍ਰੀ ਭੈਣੀ ਸਾਹਿਬ - ਲੁਧਿਆਣਾ
੧੫. ਲੁਧਿਆਣਾ - ਸ੍ਰੀ ਭੈਣੀ ਸਾਹਿਬ
੧੬. ਸ੍ਰੀ ਭੈਣੀ ਸਾਹਿਬ - ਲੁਧਿਆਣਾ -ਮਲੇਰਕੋਟਲਾ-ਰੜ(ਰੂੜਗੜ੍ਹ) - ਸ੍ਰੀ ਭੈਣੀ ਸਾਹਿਬ
੧੭. ਸ੍ਰੀ ਭੈਣੀ ਸਾਹਿਬ - ਮਲੇਰਕੋਟਲਾ
੧੮. ਮਲੇਰਕੋਟਲਾ - ਇਲਾਕਾ ਸ੍ਰੀ ਜੀਵਨ ਨਗਰ
੧੯. ਇਲਾਕਾ ਸ੍ਰੀ ਜੀਵਨ ਨਗਰ - ਸ੍ਰੀ ਭੈਣੀ ਸਾਹਿਬ
੨੦. ਸ੍ਰੀ ਭੈਣੀ ਸਾਹਿਬ - ਲੁਧਿਆਣਾ - ਸ੍ਰੀ ਭੈਣੀ ਸਾਹਿਬ
੨੧. ਸ੍ਰੀ ਭੈਣੀ ਸਾਹਿਬ - ਭਾਗੋਮਾਜਰਾ - ਰੋਪੜ - ਸਿਆੜ੍ਹ- ਸ੍ਰੀ ਭੈਣੀ ਸਾਹਿਬ
੨੨. ਸ੍ਰੀ ਭੈਣੀ ਸਾਹਿਬ - ਰਾਈਆਂ - ਸ੍ਰੀ ਭੈਣੀ ਸਾਹਿਬ-ਲੁਧਿਆਣਾ - ਦਿੱਲੀ
੨੩. ਦਿੱਲੀ - ਕਲਕੱਤਾ - ਬੈਂਕੋਕ (ਦੌਰਾ ਨੰ. ੧੧੮)
੨੪ ਤੋਂ ੨੬ ਬੈਂਕੋਕ
੨੭. ਬੈਂਕੋਕ - ਦਿੱਲੀ
੨੮. ਦਿੱਲੀ - ਲੁਧਿਆਣਾ - ਸ੍ਰੀ ਭੈਣੀ ਸਾਹਿਬ
੨੯. ਸ੍ਰੀ ਭੈਣੀ ਸਾਹਿਬ - ਮਹਿਣਾ - ਢਿਲਵਾਂ - ਰਾਮਪੁਰਾ-ਬਠਿੰਡਾ
੩੦. ਬਠਿੰਡਾ - ਰਾਮਪੁਰਾ - ਬਠਿੰਡਾ - ਰੂੜੇਕੇ - ਸ੍ਰੀ ਭੈਣੀ ਸਾਹਿਬ
੩੧. ਸ੍ਰੀ ਭੈਣੀ ਸਾਹਿਬ - ਮੁਠੱਡਾ ਖੁਰਦ - ਅੱਟੀ - ਜਲੰਧਰ- ਸ੍ਰੀ ਭੈਣੀ ਸਾਹਿਬ

## ਫ਼ਰਵਰੀ ੧੯੯੯

੧. ਸ੍ਰੀ ਭੈਣੀ ਸਾਹਿਬ - ਚੰਡੀਗੜ੍ਹ - ਜਮੁਨਾ ਨਗਰ
੨. ਜਮੁਨਾ ਨਗਰ - ਗੋਲਡ ਸਟਾਰ ਫਾਰਮ (ਦਿੱਲੀ)
੩. ਦਿੱਲੀ
੪. ਦਿੱਲੀ - ਸਾਹਿਬਾਬਾਦ - ਦਿੱਲੀ
੫. ਦਿੱਲੀ - ਫਰੀਦਾਬਾਦ - ਦਿੱਲੀ
੬. ਦਿੱਲੀ - ਲਖਨਊ
੭. ਲਖਨਊ - ਮਲਿਕ ਫਾਰਮ
੮. ਮਲਿਕ ਫਾਰਮ
੯. ਮਲਿਕ ਫਾਰਮ - ਭਰਤੀਆ ਫਾਰਮ - ਗੋਲਾ
੧੦. ਗੋਲਾ - ਕਾਸ਼ੀਪੁਰ
੧੧. ਕਾਸ਼ੀਪੁਰ - ਮੁਰਾਦਾਬਾਦ - ਦਿੱਲੀ
੧੨. ਦਿੱਲੀ - ਹਿਸਾਰ
੧੩. ਹਿਸਾਰ - ਫਤਿਆਬਾਦ - ਸਿਰਸਾ - ਇਲਾਕਾ ਸ੍ਰੀ ਜੀਵਨ ਨਗਰ
੧੪. ਇਲਾਕਾ ਸ੍ਰੀ ਜੀਵਨ ਨਗਰ
੧੫. ਇਲਾਕਾ ਸ੍ਰੀ ਜੀਵਨ ਨਗਰ - ਸ੍ਰੀ ਭੈਣੀ ਸਾਹਿਬ
੧੬. ਸ੍ਰੀ ਭੈਣੀ ਸਾਹਿਬ
੧੭. ਸ੍ਰੀ ਭੈਣੀ ਸਾਹਿਬ - ਝੱਲਾਂ - ਸ੍ਰੀ ਭੈਣੀ ਸਾਹਿਬ-ਰੌੜ - ਸ੍ਰੀ ਭੈਣੀ ਸਾਹਿਬ
੧੮. ਸ੍ਰੀ ਭੈਣੀ ਸਾਹਿਬ - ਜਲੰਧਰ - ਅੰਮ੍ਰਿਤਸਰ-ਛੇਹਰਟਾ
੧੯. ਛੇਹਰਟਾ - ਸ੍ਰੀ ਭੈਣੀ ਸਾਹਿਬ
੨੦. ਸ੍ਰੀ ਭੈਣੀ ਸਾਹਿਬ - ਚੰਡੀਗੜ੍ਹ - ਸ੍ਰੀ ਭੈਣੀ ਸਾਹਿਬ
੨੧. ਸ੍ਰੀ ਭੈਣੀ ਸਾਹਿਬ
੨੨. ਸ੍ਰੀ ਭੈਣੀ ਸਾਹਿਬ - ਰੋਪੜ - ਸੁੰਦਰ ਨਗਰ - ਮੰਡੀ ਸਕੇਤ
੨੩. ਮੰਡੀ ਸਕੇਤ - ਪੰਡੋਹ - ਮੰਡੀ
੨੪. ਮੰਡੀ - ਨੇਰ ਚੌਕ - ਮੰਡੀ
੨੫. ਮੰਡੀ - ਸ੍ਰੀ ਭੈਣੀ ਸਾਹਿਬ
੨੬. ਸ੍ਰੀ ਭੈਣੀ ਸਾਹਿਬ - ਦਦਿਆਲ - ਸ੍ਰੀ ਭੈਣੀ ਸਾਹਿਬ
੨੭. ਸ੍ਰੀ ਭੈਣੀ ਸਾਹਿਬ - ਚੰਡੀਗੜ੍ਹ - ਸ੍ਰੀ ਭੈਣੀ ਸਾਹਿਬ
੨੮. ਸ੍ਰੀ ਭੈਣੀ ਸਾਹਿਬ - ਇਲਾਕਾ ਸ੍ਰੀ ਜੀਵਨ ਨਗਰ

## ਮਾਰਚ ੧੯੯੯

੧. ਇਲਾਕਾ ਸ੍ਰੀ ਜੀਵਨ ਨਗਰ
੨ ਤੋਂ ੪ ਹੋਲਾ ਮਹਲਾ (ਗੁਰੂ ਹਰੀ ਸਿੰਘ ਕਾਲਜ ਸ੍ਰੀ ਜੀਵਨ ਨਗਰ)
੫. ਹੋਲਾ ਮਹਲਾ ਸਮਾਪਤੀ
੬. ਇਲਾਕਾ ਸ੍ਰੀ ਜੀਵਨ ਨਗਰ - ਹਿਸਾਰ - ਦਿੱਲੀ
੭. ਦਿੱਲੀ
੮. ਦਿੱਲੀ ਤੋਂ ਰਾਤ ੯ ਵਜੇ ਚਲਕੇ
੯. ਸ੍ਰੀ ਭੈਣੀ ਸਾਹਿਬ ਤੜਕੇ ੧.੪੪ ਏ. ਐਮ. ਪੁਜੇ - ਜਲੰਧਰ - ਸ੍ਰੀ ਭੈਣੀ ਸਾਹਿਬ
੧੦. ਸ੍ਰੀ ਭੈਣੀ ਸਾਹਿਬ

੧੧. ਸ੍ਰੀ ਭੈਣੀ ਸਾਹਿਬ - ਮਹਿਮੂਦਪੁਰ - ਸ੍ਰੀ ਭੈਣੀ ਸਾਹਿਬ
੧੨. ਸ੍ਰੀ ਭੈਣੀ ਸਾਹਿਬ - ਮਸਤਾਨਗੜ੍ਹ
੧੩. ਇਲਾਕਾ ਸ੍ਰੀ ਜੀਵਨ ਨਗਰ - ਸਹਿਣਾ - ਭੈਣੀ ਮਰ੍ਹਾਜ - ਬੀੜ ਗੁਰੂ ਕਾ - ਸ੍ਰੀ ਭੈਣੀ ਸਾਹਿਬ
੧੪ ਤੋਂ ੧੫ ਸ੍ਰੀ ਭੈਣੀ ਸਾਹਿਬ
੧੬. ਸ੍ਰੀ ਭੈਣੀ ਸਾਹਿਬ - ਰੋੜੇ - ਸ੍ਰੀ ਭੈਣੀ ਸਾਹਿਬ
੧੭. ਸ੍ਰੀ ਭੈਣੀ ਸਾਹਿਬ
੧੮. ਸ੍ਰੀ ਭੈਣੀ ਸਾਹਿਬ - ਪਟਿਆਲਾ - ਸ੍ਰੀ ਭੈਣੀ ਸਾਹਿਬ
੧੯. ਸ੍ਰੀ ਭੈਣੀ ਸਾਹਿਬ - ਮੰਡੀ ਗੋਬਿੰਦਗੜ੍ਹ - ਬੀੜ- ਸ੍ਰੀ ਭੈਣੀ ਸਾਹਿਬ
੨੦ ਤੋਂ ੨੧ ਸ੍ਰੀ ਭੈਣੀ ਸਾਹਿਬ
੨੨. ਸ੍ਰੀ ਭੈਣੀ ਸਾਹਿਬ - ਲੁਧਿਆਣਾ - ਸ੍ਰੀ ਭੈਣੀ ਸਾਹਿਬ
੨੩ ਤੋਂ ੨੪ ਸ੍ਰੀ ਭੈਣੀ ਸਾਹਿਬ
੨੫. ਸ੍ਰੀ ਭੈਣੀ ਸਾਹਿਬ - ਜਲੰਧਰ - ਸ੍ਰੀ ਭੈਣੀ ਸਾਹਿਬ
੨੬. ਸ੍ਰੀ ਭੈਣੀ ਸਾਹਿਬ - ਰਾਈਆਂ - ਸ੍ਰੀ ਭੈਣੀ ਸਾਹਿਬ
੨੭. ਸ੍ਰੀ ਭੈਣੀ ਸਾਹਿਬ
੨੮. ਸ੍ਰੀ ਭੈਣੀ ਸਾਹਿਬ - ਅਨੰਦਪੁਰ ਸਾਹਿਬ - ਸ੍ਰੀ ਭੈਣੀ ਸਾਹਿਬ
੨੯. ਸ੍ਰੀ ਭੈਣੀ ਸਾਹਿਬ
੩੦. ਸ੍ਰੀ ਭੈਣੀ ਸਾਹਿਬ - ਤੋਏ - ਸ੍ਰੀ ਭੈਣੀ ਸਾਹਿਬ
੩੧. ਸ੍ਰੀ ਭੈਣੀ ਸਾਹਿਬ

## ਅਪ੍ਰੈਲ ੧੯੯੯

੧. ਸ੍ਰੀ ਭੈਣੀ ਸਾਹਿਬ
੨. ਸ੍ਰੀ ਭੈਣੀ ਸਾਹਿਬ - ਮੁਹਾਲੀ - ਸ੍ਰੀ ਭੈਣੀ ਸਾਹਿਬ- ਸਮਰਾਲਾ - ਸ੍ਰੀ ਭੈਣੀ ਸਾਹਿਬ
੩. ਸ੍ਰੀ ਭੈਣੀ ਸਾਹਿਬ - ਇਲਾਕਾ ਸ੍ਰੀ ਜੀਵਨ ਨਗਰ
੪. ਇਲਾਕਾ ਸ੍ਰੀ ਜੀਵਨ ਨਗਰ - ਬਠਿੰਡਾ - ਸ੍ਰੀ ਭੈਣੀ ਸਾਹਿਬ
੫ ਤੋਂ ੬ ਸ੍ਰੀ ਭੈਣੀ ਸਾਹਿਬ
੭. ਸ੍ਰੀ ਭੈਣੀ ਸਾਹਿਬ - ਰਾਏਸਰ - ਸ੍ਰੀ ਭੈਣੀ ਸਾਹਿਬ
੮. ਸ੍ਰੀ ਭੈਣੀ ਸਾਹਿਬ - ਚੋਟੀਆਂ ਕਲਾਂ ਮਨਸੂਰਵਾਲ- ਬਸਤੀ ਹਾਜੀ ਵਾਲੀ - ਸ੍ਰੀ ਭੈਣੀ ਸਾਹਿਬ
੯. ਸ੍ਰੀ ਭੈਣੀ ਸਾਹਿਬ
੧੦. ਸ੍ਰੀ ਭੈਣੀ ਸਾਹਿਬ - ਅੰਮ੍ਰਿਤਸਰ - ਅਟਾਰੀ - ਮੁਹਾਵਾ- ਲਿਟਾਂ
੧੧. ਲਿਟਾਂ - ਮੁਕੇਰੀਆਂ - ਦਸੂਹਾ - ਅਈਆ ਪੁਰ- ਸ੍ਰੀ ਭੈਣੀ ਸਾਹਿਬ
੧੨. ਸ੍ਰੀ ਭੈਣੀ ਸਾਹਿਬ - ਫਗਵਾੜਾ - ਸ੍ਰੀ ਭੈਣੀ ਸਾਹਿਬ
੧੩. ਸ੍ਰੀ ਭੈਣੀ ਸਾਹਿਬ
੧੪. ਸ੍ਰੀ ਭੈਣੀ ਸਾਹਿਬ - ਦਿੱਲੀ
੧੫. ਦਿੱਲੀ - ਨੋਇਡਾ - ਦਿੱਲੀ - ਮੁੰਬਈ
੧੬. ਮੁੰਬਈ - ਦਿੱਲੀ
੧੭. ਦਿੱਲੀ - ਹਿਸਾਰ - ਮਲੋਟ (ਸਰਾਵਾਂ) - ਹਿਸਾਰ- ਦਿੱਲੀ
੧੮. ਦਿੱਲੀ
੧੯. ਦਿੱਲੀ - ਕਲਕੱਤਾ - ਬੈਂਕੋਕ (ਦੌਰਾ ਨੰ. ੧੧੯)
੨੦. ਬੈਂਕੋਕ
੨੧. ਬੈਂਕੋਕ - ਫਿਸਨਾਲੋਕ - ਬੈਂਕੋਕ
੨੨ ਤੋਂ ੨੫ ਬੈਂਕੋਕ
੨੬. ਬੈਂਕੋਕ - ਦਿੱਲੀ
੨੭. ਦਿੱਲੀ - ਇਲਾਕਾ ਸ੍ਰੀ ਜੀਵਨ ਨਗਰ
੨੮. ਇਲਾਕਾ ਸ੍ਰੀ ਜੀਵਨ ਨਗਰ - ਸ੍ਰੀ ਭੈਣੀ ਸਾਹਿਬ
੨੯. ਸ੍ਰੀ ਭੈਣੀ ਸਾਹਿਬ - ਫਜ਼ੂਪੁਰ - ਬਹਾਦਰ ਹੁਸੈਨ- ਜਲੰਧਰ - ਸ੍ਰੀ ਭੈਣੀ ਸਾਹਿਬ
੩੦. ਸ੍ਰੀ ਭੈਣੀ ਸਾਹਿਬ - ਲੁਧਿਆਣਾ - ਦਿੱਲੀ - ਬੰਗਲੌਰ- ਨਾਮਧਾਰੀ ਫਾਰਮ (ਟ੍ਰੇਨ)

## ਮਈ ੧੯੯੯

੧ ਤੋਂ ੨ ਨਾਮਧਾਰੀ ਫਾਰਮ
੩. ਨਾਮਧਾਰੀ ਫਾਰਮ -ਆਈ ਡੀ ਹਾਲੀ (ਹਿੰਦੂਪੁਰ)- ਨਾਮਧਾਰੀ ਫਾਰਮ
੪ ਤੋਂ ੮ ਨਾਮਧਾਰੀ ਫਾਰਮ
੯. ਨਾਮਧਾਰੀ ਫਾਰਮ - ਬੰਗਲੌਰ-ਦਿੱਲੀ
੧੦. ਦਿੱਲੀ - ਲੁਧਿਆਣਾ - ਫਿਲੌਰ - ਲੁਹਾਰਾ - ਨਗਰ - ਸ੍ਰੀ ਭੈਣੀ ਸਾਹਿਬ
੧੧. ਸ੍ਰੀ ਭੈਣੀ ਸਾਹਿਬ - ਇਲਾਕਾ ਸ੍ਰੀ ਜੀਵਨ ਨਗਰ
੧੨. ਇਲਾਕਾ ਸ੍ਰੀ ਜੀਵਨ ਨਗਰ - ਦਿੱਲੀ
੧੩ ਤੋਂ ੧੪ ਦਿੱਲੀ
੧੫. ਦਿੱਲੀ - ਸੀਬ (ਮਸਕਟ) - ਆਬੂ ਧਾਬੀ - ਲੰਡਨ ਹੀਥਰੋ - ਬਰਮਿੰਘਮ
੧੬. ਬਰਮਿੰਘਮ
੧੭. ਬਰਮਿੰਘਮ - ਲੈਸਟਰ
੧੮. ਲੈਸਟਰ - ਪ੍ਰੈਸਟਨ - ਲੀਡਜ਼
੧੯. ਲੀਡਜ਼ - ਲੰਡਨ ਹੀਥਰੋ - ਈਸਟ ਹੈਮ
੨੦. ਈਸਟ ਹੈਮ - ਸਾਊਥ ਹਾਲ
੨੧. ਸਾਊਥ ਹਾਲ - ਲੰਡਨ ਹੀਥਰੋ - ਟਰੌਂਟੋ
੨੨ ਤੋਂ ੨੫ ਟਰੌਂਟੋ
੨੬. ਟ੍ਰਰੌਂਟੋ - ਕੈਲਗਰੀ
੨੭. ਕੈਲਗਰੀ - ਕੋਲੰਬੀਆ ਆਈਸ ਫੀਲਡ - ਜੈਸਪਰ
੨੮. ਜੈਸਪਰ - ਕੈਲਗਰੀ
੨੯. ਕੈਲਗਰੀ - ਵੈਨਕੂਵਰ - ਐਬਟਸਫੋਰਡ (ਸੰਧੂ ਫਾਰਮ)
੩੦ ਤੋਂ ੩੧ ਐਬਟਸਫੋਰਡ - ਡੇਲਟਾ - ਐਬਟਸਫੋਰਡ

## ਜੂਨ ੧੯੯੯

੧. ਐਬਟਸਫੋਰਡ – ਵੈਨਕੂਵਰ – ਲਾਸ ਏਂਜਲਸ
੨. ਲਾਸ ਏਂਜਲਸ – ਐਲਬੋਕਰਕੀ – ਐਸਪਾਨੋਲਾ– ਐਲਬੋਕਰਕੀ – ਲਾਸ ਏਂਜਲਸ
੩. ਲਾਸ ਏਂਜਲਸ – ਨਿਊਯਾਰਕ
੪. ਨਿਊ ਯਾਰਕ
੫. ਨਿਊ ਯਾਰਕ – ਲੰਡਨ ਹੀਥਰੋ – ਸਾਊਥਹਾਲ
੬. ਸਾਊਥਹਾਲ – ਫੁਲਮਰ – ਸਾਊਥਹਾਲ
੭. ਸਾਊਥਹਾਲ – ਫੁਲਮਰ – ਸਾਊਥਹਾਲ
੮. ਸਾਊਥਹਾਲ – ਲੰਡਨ ਹੀਥਰੋ – ਹੈਮਬਰਗ (ਜਰਮਨੀ)
੯ ਤੋਂ ੧੯ ਹੈਮਬਰਗ-ਚੀਕ – ਹੈਮਬਰਗ
੨੦ ਤੋਂ ੨੧ ਹੈਮਬਰਗ-ਚੀਕ – ਹੈਮਬਰਗ – ਕੀਲ – ਹੈਮਬਰਗ
੨੨. ਹੈਮਬਰਗ – ਪੈਰਿਸ – ਵਿਲੀਅਰ ਲੀ ਬੈਲ
੨੩. ਵਿਲੀਅਰ ਲੀ ਬੈਲ
੨੪. ਵਿਲੀਅਰ ਲੀ ਬੈਲ – ਪੈਰਿਸ – ਦਿੱਲੀ
੨੫ ਤੋਂ ੨੬ ਦਿੱਲੀ
੨੭. ਦਿੱਲੀ – ਮਸਤਾਨਗੜ੍ਹ
੨੮. ਮਸਤਾਨਗੜ੍ਹ – ਦਿੱਲੀ
੨੯. ਦਿੱਲੀ
੩੦. ਦਿੱਲੀ – ਸ੍ਰੀ ਭੈਣੀ ਸਾਹਿਬ

## ਜੁਲਾਈ ੧੯੯੯

੧. ਸ੍ਰੀ ਭੈਣੀ ਸਾਹਿਬ
੨. ਸ੍ਰੀ ਭੈਣੀ ਸਾਹਿਬ – ਹਿੰਮਤਪੁਰਾ – ਸ੍ਰੀ ਭੈਣੀ ਸਾਹਿਬ
੩. ਸ੍ਰੀ ਭੈਣੀ ਸਾਹਿਬ – ਲੁਧਿਆਣਾ – ਸ਼ਾਹਪੁਰ – ਔੜ– ਫਿਲੌਰ – ਸ੍ਰੀ ਭੈਣੀ ਸਾਹਿਬ
੪. ਸ੍ਰੀ ਭੈਣੀ ਸਾਹਿਬ – ਹਿੰਮਤਪੁਰਾ – ਢਿਲਵਾਂ – ਬਠਿੰਡਾ
੫. ਬਠਿੰਡਾ – ਹਿੰਮਤਪੁਰਾ – ਖੋਟੇ – ਹਿੰਮਤਪੁਰਾ – ਬਠਿੰਡਾ
੬. ਬਠਿੰਡਾ – ਹਿੰਮਤਪੁਰਾ – ਸ੍ਰੀ ਭੈਣੀ ਸਾਹਿਬ
੭. ਸ੍ਰੀ ਭੈਣੀ ਸਾਹਿਬ – ਗੜ੍ਹਦੀਵਾਲਾ – ਸ੍ਰੀ ਭੈਣੀ ਸਾਹਿਬ
੮. ਸ੍ਰੀ ਭੈਣੀ ਸਾਹਿਬ
੯. ਸ੍ਰੀ ਭੈਣੀ ਸਾਹਿਬ – ਦਿੱਲੀ ਤੋਂ ੭.੪੩ ਪੀ.ਐਮ. ਚਲਕੇ
੧੦. ਬੈਂਕੋਕ ੧੨.੫੨ ਏ.ਐਮ. ਪੁਜੇ – ਚੰਗਮਈ (ਦੌਰਾ ਨੰ. ੧੨੦)
੧੧. ਚੰਗਮਈ – ਬੈਂਕੋਕ– ਦਿੱਲੀ
੧੨. ਦਿੱਲੀ-ਇਲਾਕਾ ਸ੍ਰੀ ਜੀਵਨ ਨਗਰ
੧੩. ਇਲਾਕਾ ਸ੍ਰੀ ਜੀਵਨ ਨਗਰ-ਦਿੱਲੀ
੧੪ ਤੋਂ ੧੮ ਦਿੱਲੀ ਅਪੋਲੋ ਹਸਪਤਾਲ
੧੯. ਦਿੱਲੀ ਅਪੋਲੋ ਹਸਪਤਾਲ ਵਿਚ ਸ੍ਰੀ ਸਤਿਗੁਰੂ ਸਚੇ ਪਾਤਸ਼ਾਹ ਜੀ ਦਾ ਹਰਨੀਆਂ ਦਾ ਅਪ੍ਰੇਸ਼ਨ ਹੋਇਆ
੨੦ ਤੋਂ ੨੨ ਦਿੱਲੀ-ਅਪੋਲੋ ਹਸਪਤਾਲ
੨੩. ਦਿੱਲੀ ਹਸਪਤਾਲ ਵਿਚੋਂ ਘਰ ਆ ਗਏ।
੨੪ ਤੋਂ ੨੬ ਦਿੱਲੀ
੨੭. ਦਿੱਲੀ – ਚੈਕਅਪ ਲਈ ਅਪੋਲੋ ਗਏ
੨੮ ਤੋਂ ੩੧. ਦਿੱਲੀ

## ਅਗਸਤ ੧੯੯੯

੧ ਤੋਂ ੨. ਦਿੱਲੀ
੩. ਦਿੱਲੀ – ਲੁਧਿਆਣਾ – ਸ੍ਰੀ ਭੈਣੀ ਸਾਹਿਬ
੪ ਤੋਂ ੭ ਸ੍ਰੀ ਭੈਣੀ ਸਾਹਿਬ
੮. ਸ੍ਰੀ ਭੈਣੀ ਸਾਹਿਬ – ਬਠਿੰਡਾ – ਮਸਤਾਨ ਗੜ੍ਹ
੯. ਮਸਤਾਨਗੜ੍ਹ – ਸ੍ਰੀ ਜੀਵਨ ਨਗਰ – ਮਸਤਾਨਗੜ੍ਹ
੧੦. ਮਸਤਾਨਗੜ੍ਹ – ਸ੍ਰੀ ਜੀਵਨ ਨਗਰ – ਮਸਤਾਨਗੜ੍ਹ– ਸ੍ਰੀ ਭੈਣੀ ਸਾਹਿਬ
੧੧. ਸ੍ਰੀ ਭੈਣੀ ਸਾਹਿਬ
੧੨. ਸ੍ਰੀ ਭੈਣੀ ਸਾਹਿਬ – ਲੁਧਿਆਣਾ – ਸ੍ਰੀ ਭੈਣੀ ਸਾਹਿਬ
੧੩. ਸ੍ਰੀ ਭੈਣੀ ਸਾਹਿਬ – ਲੁਧਿਆਣਾ – ਦਿੱਲੀ
੧੪ ਤੋਂ ੨੦ ਦਿੱਲੀ (ਖਾਸ ਸੰਗੀਤ ਸਭਾ ਹੋਈ)
੨੧. ਦਿੱਲੀ – ਹੈਦਰਾਬਾਦ – ਬੰਗਲੌਰ – ਨਾਮਧਾਰੀ ਫਾਰਮ
੨੨ ਤੋਂ ੨੮ ਨਾਮਧਾਰੀ ਫਾਰਮ
੨੯. ਨਾਮਧਾਰੀ ਫਾਰਮ – ਬੰਗਲੌਰ – ਨਾਮਧਾਰੀ ਫਾਰਮ
੩੦. ਨਾਮਧਾਰੀ ਫਾਰਮ
੩੧. ਨਾਮਧਾਰੀ ਫਾਰਮ – ਬੰਗਲੌਰ – ਦਿੱਲੀ

## ਸਤੰਬਰ ੧੯੯੯

੧ ਤੋਂ ੨ ਦਿੱਲੀ
੩. ਦਿੱਲੀ – ਲੁਧਿਆਣਾ – ਸ੍ਰੀ ਭੈਣੀ ਸਾਹਿਬ
੪. ਸ੍ਰੀ ਭੈਣੀ ਸਾਹਿਬ
੫. ਸ੍ਰੀ ਭੈਣੀ ਸਾਹਿਬ – ਰੋਪੜ – ਬਿਲਾਸਪੁਰ – ਸੁੰਦਰ ਨਗਰ – ਮੰਡੀ (ਸਕੇਤ)
੬. ਮੰਡੀ
੭. ਮੰਡੀ – ਸ੍ਰੀ ਭੈਣੀ ਸਾਹਿਬ
੮. ਸ੍ਰੀ ਭੈਣੀ ਸਾਹਿਬ – ਲੁਧਿਆਣਾ – ਸ੍ਰੀ ਭੈਣੀ ਸਾਹਿਬ
੯. ਸ੍ਰੀ ਭੈਣੀ ਸਾਹਿਬ – ਪਨਿਹਾਰੀ – ਕੰਗਣਪੁਰ – ਇਲਾਕਾ ਸ੍ਰੀ ਜੀਵਨ ਨਗਰ
੧੦. ਇਲਾਕਾ ਸ੍ਰੀ ਜੀਵਨ ਨਗਰ – ਬਲ੍ਹਿਆਣਾ – ਇਲਾਕਾ ਸ੍ਰੀ ਜੀਵਨ ਨਗਰ
੧੧. ਇਲਾਕਾ ਸ੍ਰੀ ਜੀਵਨ ਨਗਰ – ਦਿੱਲੀ

੧੨. ਦਿੱਲੀ
੧੩. ਦਿੱਲੀ - ਲੁਧਿਆਣਾ - ਸ੍ਰੀ ਭੈਣੀ ਸਾਹਿਬ
੧੪. ਸ੍ਰੀ ਭੈਣੀ ਸਾਹਿਬ
੧੫. ਸ੍ਰੀ ਭੈਣੀ ਸਾਹਿਬ - ਅੰਮ੍ਰਿਤਸਰ - ਸ੍ਰੀ ਭੈਣੀ ਸਾਹਿਬ
੧੬. ਸ੍ਰੀ ਭੈਣੀ ਸਾਹਿਬ - ਬੀੜ - ਸ੍ਰੀ ਭੈਣੀ ਸਾਹਿਬ
੧੭. ਸ੍ਰੀ ਭੈਣੀ ਸਾਹਿਬ (ਸਾਲਾਨਾ ਅਸੂ ਦਾ ਜਪ ਪ੍ਰਯੋਗ ਅਰੰਭ)
੧੮ ਤੋਂ ੩੦ ਸ੍ਰੀ ਭੈਣੀ ਸਾਹਿਬ

## ਅਕਤੂਬਰ ੧੯੯੯

੧ ਤੋਂ ੧੭ ਸ੍ਰੀ ਭੈਣੀ ਸਾਹਿਬ (ਅਸੂ ਦੇ ਮੇਲੇ ਦੀ ਸਮਾਪਤੀ)- ਲੁਧਿਆਣਾ
੧੮. ਲੁਧਿਆਣਾ - ਸ੍ਰੀ ਭੈਣੀ ਸਾਹਿਬ - ਆਲਮਗੀਰ- ਦੁਲੇਅ - ਜਸੋਵਾਲ - ਸ੍ਰੀ ਭੈਣੀ ਸਾਹਿਬ
੧੯. ਸ੍ਰੀ ਭੈਣੀ ਸਾਹਿਬ - ਅੜੈਚਾਂ - ਸਸਰਾਲੀ - ਇਲਾਕਾ ਸ੍ਰੀ ਜੀਵਨ ਨਗਰ
੨੦. ਇਲਾਕਾ ਸ੍ਰੀ ਜੀਵਨ ਨਗਰ
੨੧. ਇਲਾਕਾ ਸ੍ਰੀ ਜੀਵਨ ਨਗਰ - ਦਿੱਲੀ
੨੨. ਦਿੱਲੀ
੨੩. ਦਿੱਲੀ - ਕਲਕੱਤਾ - ਬੰਕੋਕ (ਦੌਰਾ ਨੰ. ੧੨੧)
੨੪. ਬੰਕੋਕ - ਚੰਮਲੌਂਗ - ਬੰਕੋਕ
੨੫ ਤੋਂ ੨੮ ਬੰਕੋਕ
੨੯. ਬੰਕੋਕ - ਦਿੱਲੀ
੩੦. ਦਿੱਲੀ - ਪਾਨੀਪਤ - ਸ੍ਰੀ ਭੈਣੀ ਸਾਹਿਬ
੩੧. ਸ੍ਰੀ ਭੈਣੀ ਸਾਹਿਬ - ਚੰਡੀਗੜ੍ਹ - ਸ੍ਰੀ ਭੈਣੀ ਸਾਹਿਬ

## ਨਵੰਬਰ ੧੯੯੯

੧. ਸ੍ਰੀ ਭੈਣੀ ਸਾਹਿਬ
੨. ਸ੍ਰੀ ਭੈਣੀ ਸਾਹਿਬ - ਦਿੱਲੀ
੩. ਦਿੱਲੀ - ਆਗਰਾ - ਗਵਾਲੀਅਰ
੪. ਗਵਾਲੀਅਰ
੫. ਗਵਾਲੀਅਰ - ਦਿੱਲੀ
੬. ਦਿੱਲੀ - ਸ੍ਰੀ ਭੈਣੀ ਸਾਹਿਬ
੭. ਸ੍ਰੀ ਭੈਣੀ ਸਾਹਿਬ
੮. ਸ੍ਰੀ ਭੈਣੀ ਸਾਹਿਬ - ਮੋਰੋਂ - ਲੁਧਿਆਣਾ - ਸ੍ਰੀ ਭੈਣੀ ਸਾਹਿਬ
੯. ਸ੍ਰੀ ਭੈਣੀ ਸਾਹਿਬ - ਰਾਣੀ ਪਿੰਡ - ਸ੍ਰੀ ਭੈਣੀ ਸਾਹਿਬ
੧੦. ਸ੍ਰੀ ਭੈਣੀ ਸਾਹਿਬ - ਗੁਰਥੜੀ - ਲਲੂਆਣਾ - ਜੋਗਾ- ਸ੍ਰੀ ਭੈਣੀ ਸਾਹਿਬ
੧੧. ਸ੍ਰੀ ਭੈਣੀ ਸਾਹਿਬ (ਸਵਾ ਲੱਖ ਚੰਡੀ ਦੀ ਵਾਰ ਦੇ ਪਾਠ ਹਵਨਯੱਗ ਸਹਿਤ ਆਰੰਭ)
੧੨ ਤੋਂ ੧੫ ਸ੍ਰੀ ਭੈਣੀ ਸਾਹਿਬ
੧੬. ਸ੍ਰੀ ਭੈਣੀ ਸਾਹਿਬ - ਬੜਲਾ - ਸ੍ਰੀ ਭੈਣੀ ਸਾਹਿਬ
੧੭ ਤੋਂ ੨੧ ਸ੍ਰੀ ਭੈਣੀ ਸਾਹਿਬ
੨੨. ਸ੍ਰੀ ਭੈਣੀ ਸਾਹਿਬ - ਅੰਮ੍ਰਿਤਸਰ (ਗੁਰੂ ਰਾਮ ਸਿੰਘ ਚੇਅਰ ਸਥਾਪਤ ਹੋਈ) - ਸ੍ਰੀ ਭੈਣੀ ਸਾਹਿਬ
੨੩. ਸ੍ਰੀ ਭੈਣੀ ਸਾਹਿਬ
੨੪. ਸ੍ਰੀ ਭੈਣੀ ਸਾਹਿਬ - ਇਲਾਕਾ ਸ੍ਰੀ ਜੀਵਨ ਨਗਰ- ਸ੍ਰੀ ਭੈਣੀ ਸਾਹਿਬ
੨੫. ਸ੍ਰੀ ਭੈਣੀ ਸਾਹਿਬ (ਸਵਾ ਲੱਖ ਚੰਡੀ ਦੀ ਵਾਰ ਦੇ ਪਾਠਾਂ ਦੀ ਸਮਾਪਤੀ) - ਦਿੱਲੀ
੨੬ ਤੋਂ ੨੯ ਦਿੱਲੀ
੩੦. ਦਿੱਲੀ - ਚੰਡੀਗੜ੍ਹ - ਸ੍ਰੀ ਭੈਣੀ ਸਾਹਿਬ

## ਦਸੰਬਰ ੧੯੯੯

੧. ਸ੍ਰੀ ਭੈਣੀ ਸਾਹਿਬ
੨. ਸ੍ਰੀ ਭੈਣੀ ਸਾਹਿਬ - ਮਾਛੀਵਾੜਾ - ਸ੍ਰੀ ਭੈਣੀ ਸਾਹਿਬ
੩. ਸ੍ਰੀ ਭੈਣੀ ਸਾਹਿਬ - ਦਿੱਲੀ
੪. ਦਿੱਲੀ - ਸ੍ਰੀ ਭੈਣੀ ਸਾਹਿਬ
੫. ਸ੍ਰੀ ਭੈਣੀ ਸਾਹਿਬ - ਅੰਮ੍ਰਿਤਸਰ - ਸ੍ਰੀ ਭੈਣੀ ਸਾਹਿਬ
੬. ਸ੍ਰੀ ਭੈਣੀ ਸਾਹਿਬ - ਪਨਿਹਾਰੀ - ਸਿਰਸਾ - ਟਿਬਾ - ਮਸਤਾਨਗੜ੍ਹ
੭. ਮਸਤਾਨਗੜ੍ਹ - ਲੁਧਿਆਣਾ - ਸ੍ਰੀ ਭੈਣੀ ਸਾਹਿਬ
੮. ਸ੍ਰੀ ਭੈਣੀ ਸਾਹਿਬ - ਚੰਡੀਗੜ੍ਹ - ਦਿੱਲੀ
੯. ਦਿੱਲੀ - ਡੁਬਈ (ਯੂ.ਏ.ਈ.)
੧੦ ਤੋਂ ੧੨ ਯੂ.ਈ.ਏ.
੧੩. ਡੁਬਈ (ਯੂ. ਏ. ਈ.) - ਨੈਰੋਬੀ (ਕੀਨੀਆ)
੧੪. ਨੈਰੋਬੀ - ਅਰੂਸ਼ਾ (ਤਨਜਾਨੀਆਂ)
੧੫. ਅਰੂਸ਼ਾ
੧੬. ਅਰੂਸ਼ਾ - ਨੈਰੋਬੀ
੧੭ ਤੋਂ ੨੦ ਨੈਰੋਬੀ
੨੧. ਨੈਰੋਬੀ (ਨਾਮ ਸਿਮਰਨ ਸਵਾਮੀ ਨਰੈਣ ਮੰਦਰ ਵਿਚ)
੨੨. ਨੈਰੋਬੀ - ਨੈਰਕ - ਮਾਰਾ ਸੀਬਾ (ਮਸਾਈ ਮਾਰਾ ਨੈਸ਼ਨਲ ਪਾਰਕ)
੨੩. ਮਸਾਈ ਮਾਰਾ ਨੈਸ਼ਨਲ ਪਾਰਕ
੨੪. ਮਾਰਾ ਸੀਬਾ - ਨੈਰਕ - ਨੈਰੋਬੀ ਤੋਂ ੭.੫੦ ਪੀ.ਐਮ. ਚਲਕੇ
੨੫. ਡੁਬਈ ੧.੪੩ ਏ.ਐਮ. ਪੁਜੇ - ਦਿੱਲੀ
੨੬. ਦਿੱਲੀ - ਲੰਡਨ ਹੀਥਰੋ - ਸਾਊਥਹਾਲ
੨੭. ਸਾਊਥਹਾਲ - ਫੁਲਮਰ - ਨੀਸਡਨ (ਸਵਾਮੀ ਨਰਾਇਣ ਮੰਦਰ) - ਸਾਊਥਹਾਲ
੨੮. ਸਾਊਥਹਾਲ - ਲੰਡਨ ਹੀਥਰੋ - ਦਿੱਲੀ
੨੯. ਦਿੱਲੀ - ਇਲਾਕਾ ਸ੍ਰੀ ਜੀਵਨ ਨਗਰ
੩੦. ਇਲਾਕਾ ਸ੍ਰੀ ਜੀਵਨ ਨਗਰ
੩੧. ਇਲਾਕਾ ਸ੍ਰੀ ਜੀਵਨ ਨਗਰ - ਸ੍ਰੀ ਭੈਣੀ ਸਾਹਿਬ

■

# ਸ੍ਰੀ ਸਤਿਗੁਰੂ ਜੀ ਕੁੰਡਲੀ ਦਰਪਨ ਵਿਚ

ਅਮਰ ਭਾਰਤੀ

ਸਤਿਗੁਰਾਂ ਦੀ ਜਨਮ ਤਾਰੀਖ਼ ੨੨ ਨਵੰਬਰ ੧੯੨੦ ਹੈ। ਆਪ ਦਾ ਜਨਮ ਸੋਮਵਾਰ ਸਵੇਰੇ ਚਾਰ ਵਜੇ ਭੈਣੀ ਸਾਹਿਬ ਜ਼ਿਲ੍ਹਾ ਲੁਧਿਆਣਾ ਪੰਜਾਬ ਵਿਚ ਹੋਇਆ। ਹੇਠਾਂ ਕੁੰਡਲੀ ਦਾ ਨਕਸ਼ਾ।

## ਸਤਿਗੁਰੂ ਜਗਜੀਤ ਸਿੰਘ ਜੀ ਦੀ ਲਗਨ ਕੁੰਡਲੀ




ਇਕ ਦਿਨ ਗੁਰਦੇਵ ਸਿੰਘ (ਸਰੋਦਵਾਦਕ) ਨਾਲ ਮੇਲ ਹੋ ਗਿਆ। ਨਾਲ ਉਨ੍ਹਾਂ ਦੇ ਇਕ ਸੱਜਣ ਸਨ, ਜਿਨ੍ਹਾਂ ਦੇ ਹੱਥ ਵਿਚ ਸ੍ਰੀ ਨਰ ਸਿੰਘ ਦਾਸ ਅਚਿੰਤ ਦੀ ਪੁਸਤਕ ਸੀ—ਜੋ ਕਿ ਸਤਿਗੁਰੂ ਜਗਜੀਤ ਸਿੰਘ ਜੀ ਦੀ ਜਨਮ ਕੁੰਡਲੀ ਨੂੰ ਆਧਾਰ ਬਣਾ ਕੇ ਲਿਖੀ ਹੋਈ ਹੈ। ਮੈਂ ਸਹਿ ਸੁਭਾ ਹੀ ਪੁੱਛ ਲਿਆ, "ਤੁਸੀਂ ਇਸ ਪੁਸਤਕ ਨੂੰ ਸਮਝਦੇ ਓ?"

ਉੱਤਰ ਗੁਰਦੇਵ ਸਿੰਘ ਨੇ ਦਿਤਾ, "ਇਹ ਅਮਰਜੀਤ ਸਿੰਘ ਨਾਮਧਾਰੀ ਨੇ। ਜੋਤਿਸ਼ ਸ਼ਾਸਤਰ ਨੂੰ ਖ਼ੂਬ ਸਮਝਦੇ ਨੇ। ਇਸ ਪੁਸਤਕ ਵਿਚ ਦਿੱਤੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਜਨਮ ਕੁੰਡਲੀ ਦਾ ਅਧਿਐਨ ਕਰ ਰਹੇ ਨੇ।"

ਮੈਂ ਕਿਹਾ, " ਸਤਿ ਪੁਰਖਾਂ ਦੇ ਜੀਵਨ ਦੀਆਂ ਗਹਿਰਾਈਆਂ ਅਥਾਹ ਹੁੰਦੀਆਂ ਨੇ, ਜਿਨ੍ਹਾਂ ਨੂੰ ਨਾਪਣਾ ਇਕ ਤਰ੍ਹਾਂ ਨਾਲ ਅਸੰਭਵ ਜਿਹਾ ਹੀ ਏ, ਕਿਉਂਕਿ ਇਹ ਧੁਰੋਂ ਵਰੋਸਾਏ ਆਉਂਦੇ ਨੇ। ਫਿਰ ਵੀ ਪੰਜ ਤੱਤਾਂ ਦੇ ਜਾਮੇ ਵਿਚ ਆਉਣ ਕਰਕੇ ਇਹਨਾਂ ਦੇ ਜੀਵਨ ਵਿਚ ਵੀ ਕਾਫ਼ੀ ਕੁਝ ਇਹੋ ਜਿਹਾ ਵਾਪਰਦਾ ਏ ਜੋ ਆਕਾਸ਼ੀ ਗ੍ਰਹਿਾਂ ਤੋਂ ਪ੍ਰਭਾਵਿਤ ਰਹਿੰਦਾ ਏ। ਜਨਮ ਕੁੰਡਲੀ ਨੂੰ ਇਕ ਤਰ੍ਹਾਂ ਦਾ ਜੀਵਨ ਦਰਪਨ ਹੀ ਆਖ ਸਕਦੇ ਹਾਂ—ਜਿਸ ਵਿਚ ਸਤਿਪੁਰਖਾਂ ਦਾ ਜੀਵਨ ਚਰਿਤ੍ਰ ਇਕ ਪਰਤਉ ਵਾਂਗ ਨਜ਼ਰ ਆ ਜਾਂਦਾ ਹੈ। ਅਮਰਜੀਤ ਜੀ! ਕੀ ਹਰ ਵਿਅਕਤੀ ਦਾ ਜੀਵਨ ਆਕਾਸ਼ੀ ਗ੍ਰਹਿਾਂ ਦਵਾਰਾ ਹੀ ਸੰਚਾਲਿਤ ਹੁੰਦਾ ਏ?"

ਅਮਰਜੀਤ—"ਜੀ ਹਾਂ, ਗ੍ਰਹਿਾਂ ਦੇ ਪ੍ਰਭਾਵ ਤੋਂ ਕੋਈ ਵੀ ਦੇਹਧਾਰੀ ਮੁਕਤ ਨਹੀਂ।"

ਭਾਰਤੀ—"ਜੋਤਸ਼ੀ ਲੋਕ ਕਈ ਤਰ੍ਹਾਂ ਦੇ ਉਪਾਅ ਦੱਸਦੇ ਨੇ, ਜਿਨ੍ਹਾਂ ਦੇ ਕਰਨ ਨਾਲ ਅਨੁਕੂਲ-ਪ੍ਰਤੀਕੂਲ ਗ੍ਰਹਿਾਂ ਦਾ ਪ੍ਰਭਾਵ ਵਧਾਇਆ-ਘਟਾਇਆ ਜਾਂਦਾ ਦੱਸੀਦਾ ਏ।"

ਅਮਰਜੀਤ—"ਉਪਾਵਾਂ ਨਾਲ ਗ੍ਰਹਿਾਂ ਦਾ ਪ੍ਰਭਾਵ ਵਧਾਇਆ ਜਾਂ ਘਟਾਇਆ ਤਾਂ ਜਾ ਸਕਦਾ ਏ ਪਰ ਪ੍ਰਭਾਵ ਨੂੰ ਪੂਰੀ ਤਰ੍ਹਾਂ ਰੋਕਿਆ ਨਹੀਂ ਜਾ ਸਕਦਾ।"

ਭਾਰਤੀ—"ਪਰ ਸਤਿਪੁਰਖ ਤਾਂ ਕਾਲ ਤੋਂ ਅਤੀਤ ਅਵਸਥਾ ਵਿਚ ਜਾ ਪਹੁੰਚਦੇ ਨੇ, ਹਾਲਾਂ ਕਿ ਜਨਮ ਕੁੰਡਲੀ ਉਨ੍ਹਾਂ ਦੇ ਜੀਵਨ ਵਿਚ ਵੀ ਗ੍ਰਹਿਾਂ ਦਾ ਪ੍ਰਭਾਵ ਦੱਸਦੀ ਹੁੰਦੀ ਏ।"

ਅਮਰਜੀਤ—"ਬੇਸ਼ੱਕ ਸਤਿਪੁਰਖ ਚੇਤਨਾ ਵੱਲੋਂ ਕਾਲ ਅਤੀਤ ਅਵਸਥਾ ਵਿਚ ਪਹੁੰਚ ਜਾਂਦੇ ਨੇ, ਉਸਦਾ ਕਾਰਨ ਭਜਨ ਬੰਦਗੀ ਹੁੰਦਾ ਏ। ਉਹ ਏਸ ਤਰ੍ਹਾਂ ਤੇ ਏਨੀ ਜ਼ਿਆਦਾ ਭਜਨ ਬੰਦਗੀ ਕਰ ਲੈਂਦੇ ਨੇ ਕਿ ਪ੍ਰਮੁਖ ਗ੍ਰਹਿ ਉਨ੍ਹਾਂ ਦੇ ਵਧੇਰੇ ਅਨੁਕੂਲ ਹੋਕੇ ਉਨ੍ਹਾਂ ਨੂੰ ਸ਼ੁੱਧ-ਬੁੱਧ, ਦੈਵੀ ਸਿਫ਼ਤਾਂ ਤੇ ਸ਼ਕਤੀਆਂ ਵਾਲੇ ਵਾਕ ਸਿੱਧ ਪੁਰਖ ਬਣਾ ਦੇਂਦੇ ਨੇ। ਫਿਰ ਭਜਨ ਬੰਦਗੀ ਵੀ ਤਾਂ ਇਕ ਉਪਾਅ ਹੀ ਏ ਨਾ, ਤਾਂ ਵੀ ਸਰੀਰ ਤਾਂ ਕਾਲ ਦੇ ਅਧੀਨ ਹੀ ਰਹਿੰਦਾ ਏ!"

ਭਾਰਤੀ—"ਤੁਸਾਂ ਇਸ ਕਿਤਾਬ ਵਿਚੋਂ ਸਤਿਗੁਰੂ ਜਗਜੀਤ ਸਿੰਘ ਜੀ ਦੀ ਜਨਮ-ਕੁੰਡਲੀ ਵੇਖੀ ਏ। ਏਸ ਕੁੰਡਲੀ ਤੋਂ ਜੇ ਕੋਈ ਆਪ ਜੀ ਦੇ ਜੀਵਨ ਚਰਿਤ੍ਰ ਨੂੰ ਜਾਣਨਾ ਚਾਹੇ ਤਾਂ ਦੱਸੋਗੇ ਕਿ ਇਸ ਵਿਚ ਬਣੀ ਗ੍ਰਹਿਾਂ ਦੀ ਚਾਲ ਤੋਂ ਕਿਸ ਤਰ੍ਹਾਂ ਇਹ ਮਨੋਰਥ

ਸਿੱਧ ਹੋ ਸਕਦਾ ਏ? ਹਰੇਕ ਦੇਹਧਾਰੀ ਦੇ ਜੀਵਨ ਵਿਚ ਚੜ੍ਹਾਅ ਉਤਰਾਅ ਆਉਂਦੇ ਰਹਿੰਦੇ ਨੇ, ਸਫਲਤਾ ਅਸਫਲਤਾ ਵੀ ਆਉਂਦੀ ਏ. ਹਮਾਇਤੀ ਤੇ ਵਿਰੋਧੀ ਅੰਸਰਾਂ ਦਾ ਟਕਰਾਓ ਵੀ ਹੁੰਦਾ ਏ। ਜ਼ਾਹਰ ਹੈ ਕਿ ਇਹ ਸਭ ਸਤਿਗੁਰੂ ਜੀ ਦੇ ਜੀਵਨ ਵਿਚ ਵੀ ਆਇਆ ਜਾਂ ਆ ਰਿਹਾ ਹੋਵੇਗਾ। ਐਸੇ ਕਿਹੜੇ ਪ੍ਰਮੁਖ ਗ੍ਰੇਹ ਨੇ ਤੇ ਉਹ ਕਿਹੜੇ ਕਿਹੜੇ ਘਰ ਵਿਚ ਬੈਠ ਕੇ ਕਿਸ ਕਿਸ ਗ੍ਰੈਹ ਨੂੰ ਵੇਖਦੇ ਤੇ ਪ੍ਰਭਾਵਤ ਕਰਦੇ ਨੇ ਜਿਨ੍ਹਾਂ ਤੋਂ ਇਹ ਪਤਾ ਲਗ ਜਾਏ ਕਿ ਕਿਸ ਕਿਸ ਗ੍ਰੈਹ ਨੇ ਇਨ੍ਹਾਂ ਦੇ ਜੀਵਨ ਉਪਰ ਕੀ ਕੀ ਅਸਰ ਪਾਇਆ ਏ।"

ਅਮਰਜੀਤ—"ਹਰੇਕ ਵਿਅਕਤੀ ਦੀ ਜਨਮ ਕੁੰਡਲੀ ਵਿਚ ਨੌ ਗ੍ਰੈਹ ਤਾਂ ਹੁੰਦੇ ਹੀ ਨੇ। ਇਨ੍ਹਾਂ ਤੋਂ ਅਲਾਵਾ ਨਵੇਂ ਖੋਜੇ ਗਏ ਤਿੰਨ ਹੋਰ ਗ੍ਰੇਹ 'ਯੁਰੇਨਸ,' 'ਨੇਪਚੂਨ' ਤੇ 'ਪਲੂਟੋ' ਵੀ ਨੇ,—ਸਭਨਾਂ ਗ੍ਰੈਹਾਂ ਦਾ ਕੁਝ ਨਾ ਕੁਝ ਪ੍ਰਭਾਵ ਜੀਵਨ ਉਪਰ ਹੁੰਦਾ ਏ, ਪਰ ਵੱਖ ਵੱਖ ਵਿਅਕਤੀਆਂ ਦੇ ਜੀਵਨ ਵਿਚ ਕੁਝ ਪ੍ਰਮੁਖ ਗ੍ਰੇਹ ਅਜੇਹੇ ਹੁੰਦੇ ਨੇ ਜਿਹੜੇ ਵਡੀਆਂ ਘਟਨਾਵਾਂ ਜਾਂ ਦੁਰਘਟਨਾਵਾਂ ਨੂੰ ਸਿਰਜਦੇ ਤੇ ਉਨ੍ਹਾਂ ਨੂੰ ਉਘਾੜ ਕੇ ਦਰਸਾਉਂਦੇ ਵੀ ਨੇ। ਬਾਕੀ ਦੇ ਗ੍ਰੈਹ ਅਛੋਪਲੇ ਜਿਹੇ ਰਹਿ ਕੇ ਆਪਣਾ ਕਾਰਜ ਕਰਦੇ ਰਹਿੰਦੇ ਨੇ। ਸਤਿਗੁਰੂ ਜਗਜੀਤ ਸਿੰਘ ਜੀ ਦੀ ਇਸ ਕੁੰਡਲੀ ਵਿਚ ਸੂਰਜ, ਚੰਦ੍ਰ, ਬ੍ਰਿਹਸਪਤੀ, (ਗੁਰੂ) ਬੁੱਧ, ਸ਼ੁੱਕਰ, ਸ਼ਣੀ ਤੇ ਰਾਹੂ, ਕੇਤੂ ਅਜੇਹੇ ਗ੍ਰੈਹ ਨੇ ਜਿਨ੍ਹਾਂ, ਦੀ ਚਾਲ, ਸਥਾਨ ਤੇ ਦ੍ਰਿਸ਼ਟੀ ਤੋਂ ਆਪ ਜੀ ਦੇ ਜੀਵਨ ਨੂੰ ਅਤੇ ਆਪ ਜੀ ਦੇ ਪਰਵਾਰ, ਸੰਗਤ ਤੇ ਲਾਗੀਆਂ ਦੇਗੀਆਂ ਉਪਰ ਆਪ ਜੀ ਦੇ ਪ੍ਰਭਾਵ ਨੂੰ ਕੋਈ ਵੀ ਜੋਤਿਸ਼ ਦਾ ਜਾਣਕਾਰ ਇਕ ਦਰਪਨ ਵਿਚਲੇ ਪਰਤਉ ਵਾਂਗ ਵੇਖ ਸਕਦਾ ਏ। ਕੁੰਡਲੀ ਵਿਚ ਗ੍ਰੈਹਾਂ ਦੇ ਸਥਾਨਾ ਅਤੇ ਉਨ੍ਹਾਂ ਦੀ ਦ੍ਰਿਸ਼ਟੀ ਤੋਂ ਪਰਵਾਰਕ ਜੀਆਂ ਅਤੇ ਲਾਗੀਆਂ ਦੇਗੀਆਂ ਦੇ ਆਪ ਜੀ ਉਪਰ ਅਸਰ ਤੇ ਰਵੱਈਏ ਨੂੰ ਵੀ ਵੇਖਿਆ ਜਾ ਸਕਦਾ ਏ। ਕੁੰਡਲੀ ਦੀ ਮਹਾਂਦਸ਼ਾ ਘਟਨਾਵਾਂ-ਦੁਰਘਟਨਾਵਾਂ, ਸੱਜਣਾ-ਦੁਸ਼ਮਣਾ ਦੇ ਰਵਈਏ ਨੂੰ ਵੀ ਉਮਰ ਦੇ ਹਰੇਕ ਪੜਾਅ ਅਨੁਸਾਰ ਦੱਸ ਦੇਂਦੀ ਏ। ਜਿੰਨਾ ਕੋਈ ਜਾਣਨਾ ਚਾਹੇ ਤੇ ਜਿਹੋ ਜਿਹਾ ਕੁੰਡਲੀ ਵਾਲੇ ਦੇ ਪ੍ਰਤੀ ਕਿਸੇ ਦਾ ਪ੍ਰਸ਼ਨ ਹੋਵੇ—ਉਸ ਦਾ ਉੱਤਰ ਮਹਾਂਦਸ਼ਾ ਦੇ ਬਿਓਰੇ ਵਿਚੋਂ ਮਿਲ ਸਕਦਾ ਏ।"

ਭਾਰਤੀ—"ਅੱਛਾ ਇਹ ਦੱਸੋ ਕਿ ਉਹ ਕਿਹੜੇ ਗ੍ਰੈਹ ਜਾਂ ਗ੍ਰੈਹਾਂ ਦਾ ਆਪਸੀ ਸੰਜੋਗ ਏ ਜਿਨ੍ਹਾਂ ਦੀ ਬਦੌਲਤ ਸਤਿਗੁਰੂ ਜਗਜੀਤ ਸਿੰਘ ਜੀ ਦੂਜੇ ਅਨੇਕਾਂ ਲੋਕਾਂ ਨਾਲੋਂ ਵੱਖਰੇ ਦਿੱਸਦੇ ਨੇ, ਗੁਰਗੱਦੀ ਦੇ ਮਾਲਿਕ ਬਣੇ ਨੇ ਤੇ ਲੱਖਾਂ ਭਗਤ ਜਨ ਆਪ ਜੀ ਦੇ ਪ੍ਰਤੀ ਸ਼ਰਧਾ ਭਗਤੀ ਰੱਖਦੇ ਨੇ।"

ਅਮਰਜੀਤ—"ਇਨ੍ਹਾਂ ਦੀ ਕੁੰਡਲੀ ਵਿਚ ਬ੍ਰਿਹਸਪਤੀ (ਗੁਰੂ) ਗ੍ਰੈਹ ਦਾ ਪ੍ਰਮੁਖ ਯੋਗਦਾਨ ਏ ਜੋ ਕਿ ਅਧਿਆਤਮਕ ਸ਼ਕਤੀਆਂ ਦਾ ਮਾਲਿਕ ਹੈ ਤੇ ਮੋਖਸ਼ ਦੇਣ ਵਾਲੇ ਸਥਾਨ ਉਪਰ ਬੈਠਾ ਏ। ਬ੍ਰਿਹਸਪਤੀ ਧਨੁ ਅਤੇ ਮੀਨ ਰਾਸ਼ੀਆਂ ਦਾ ਸਵਾਮੀ ਹੈ ਤੇ ਉਸਦਾ ਆਪਣਾ ਅਸਲ ਘਰ ਕੁੰਡਲੀ ਵਿਚ ਚੌਥਾ ਤੇ ਸਤਵਾਂ ਹੈ। ਪਰ ਉਹ ਆਪਣੇ ਅਸਲ ਘਰ ਵਿਚ ਨਾ ਬੈਠ ਕੇ ਕੁੰਡਲੀ ਦੇ ਬਾਰ੍ਹਵੇਂ ਘਰ ਵਿਚ ਬੈਠਾ ਹੈ। ਓਥੋਂ ਉਹ ਪੰਜਵੀਂ ਦ੍ਰਿਸ਼ਟੀ ਨਾਲ ਆਪਣੇ ਅਸਲ ਚੌਥੇ ਘਰ ਨੂੰ ਵੇਖ ਰਿਹਾ ਹੈ। ਇਹ ਚੌਥਾ ਘਰ 'ਮਨ' ਦਾ ਕਾਰਕ ਹੈ। ਬ੍ਰਿਹਸਪਤੀ ਜੀਵਨ ਦੇ ਅਰੰਭ ਤੋਂ ਹੀ ਮਨ ਉਪਰ ਅਧਿਆਤਮਕ ਅਸਰ ਪਾਉਣਾ ਸ਼ੁਰੂ ਕਰ ਦੇਂਦਾ ਏ।

"ਅਧਿਆਤਮਕ ਸ਼ਖ਼ਸੀਅਤ ਦੀ ਸਿਰਜਨਾ ਵਿਚ ਬੁੱਧ ਗ੍ਰੈਹ ਦਾ ਵੀ ਚੋਖਾ ਹਿੱਸਾ ਹੁੰਦਾ ਏ। ਬੁੱਧ-ਗ੍ਰੈਹ ਬ੍ਰਿਹਸਪਤੀ ਤੋਂ ਸੱਠ ਡਿਗਰੀ ਦੀ ਦੂਰੀ ਤੇ ਹੈ। ਬੁੱਧ ਲਗਨ ਦਾ ਸਵਾਮੀ ਵੀ ਹੈ। ਪੱਛਮੀ ਜੋਤਿਸ਼ ਵਿਗਿਆਨ ਅਨੁਸਾਰ ਬੁੱਧ ਦੀ ਇਸ ਸਥਿਤੀ ਕਾਰਨ ਕੁੰਡਲੀ ਵਾਲੇ ਵਿਅਕਤੀ ਉਪਰ ਬ੍ਰਿਹਸਪਤੀ ਦਾ ਜ਼ਬਰਦਸਤ ਅਸਰ ਹੁੰਦਾ ਏ-ਜਿਸ ਕਰਕੇ ਉਹ ਵਿਅਕਤੀ ਧਾਰਮਿਕ ਚਰਿਤ੍ਰ ਵਾਲੀ ਸਾਖ਼ਸ਼ਾਤ ਪਰਮੇਸ਼ਵਰ ਦੀ ਮੂਰਤ ਵਾਂਗ ਦਿੱਸਦਾ ਹੈ। ਬਾਰ੍ਹਵੇਂ ਘਰ ਵਿਚ ਬੈਠਾ ਬ੍ਰਿਹਸਪਤੀ ਸੰਬੰਧਿਤ ਵਿਅਕਤੀ ਨੂੰ ਮੁਕਤ ਪੁਰਸ਼, ਯੋਗ ਅਭਿਆਸੀ ਅਤੇ ਅਣਥਕ ਯਾਤ੍ਰੀ ਬਣਾਉਂਦਾ ਹੈ।"

ਭਾਰਤੀ—"ਸਤਿਗੁਰੂ ਜੀ ਦੀ ਰਾਸ਼ੀ ਕਿਹੜੀ ਹੈ, ਅਤੇ ਜਿਹੜੀ ਵੀ ਰਾਸ਼ੀ ਹੈ ਉਸ ਰਾਸ਼ੀ ਦੇ ਪ੍ਰਭਾਵ ਨਾਲ ਆਪ ਦੀ ਸ਼ਰਧਾਲੂ ਸੰਗਤ ਤੇ ਲਾਗੀਆਂ ਦੇਗੀਆਂ ਨੂੰ ਆਪ ਕੋਲੋਂ ਕੋਈ ਵਿਸ਼ੇਸ਼ ਲਾਭ ਮਿਲਦਾ ਹੈ?"

ਅਮਰਜੀਤ—"ਜਨਮ ਕੁੰਡਲੀ ਦੇ ਮੁਤਾਬਿਕ ਸਤਿਗੁਰੂ ਜੀ ਦੀ ਰਾਸ਼ੀ ਮੀਨ ਹੈ ਤੇ ਮੀਨ ਰਾਸ਼ੀ ਦਾ ਸਵਾਮੀ ਫਿਰ ਗੁਰੂ ਬ੍ਰਿਹਸਪਤੀ ਹੈ ਜੋ ਕਿ ਬਾਰ੍ਹਵੇਂ ਘਰ ਵਿਚੋਂ ਆਪਣੇ ਹੀ ਮੂਲ ਘਰ- (ਚੌਥੇ ਘਰ) ਨੂੰ ਵੇਖ ਰਿਹਾ ਹੈ। ਇਸ ਨਾਲ ਗੁਰੂ ਬ੍ਰਿਹਸਪਤੀ ਦਾ ਅਸਰ ਕਈ ਗੁਣਾ ਵਧ ਜਾਂਦਾ ਏ। ਇਹ ਸ਼ਰਧਾਲੂਆਂ ਤੇ ਲਾਗੀਆਂ ਦੇਗੀਆਂ ਦੀ ਇੱਛਾ ਤੇ ਭਾਵਨਾ ਅਨੁਸਾਰ ਉਨ੍ਹਾਂ ਦੀਆਂ ਮਨੋਕਾਮਨਾਵਾਂ ਪੂਰੀਆਂ ਕਰਵਾਉਂਦਾ ਹੈ।

"ਬ੍ਰਿਹਸਪਤੀ ਦੀ ਗੁਰੂ ਦ੍ਰਿਸ਼ਟੀ ਕਾਰਨ ਸਤਿਗੁਰੂ ਜੀ ਦੀ ਹਰੇਕ ਵਿਅਕਤੀ ਅਤੇ ਆਮ ਸੰਗਤ ਦੇ ਪ੍ਰਤੀ ਸਮਦ੍ਰਿਸ਼ਟੀ ਹੈ। ਆਪ ਕੋਲੋਂ ਲਾਭ ਵੀ ਹਰ ਕਿਸੇ ਨੂੰ ਮਿਲਦਾ ਹੈ। ਪਰ ਲਾਭ ਦੇ ਸਥਾਈ ਜਾਂ ਥੋੜ੍ਹ-ਚਿਰੇ ਹੋਣ ਦਾ ਦਾਰੋਮਦਾਰ ਸ਼ਰਧਾਲੂ ਦੀ ਆਪਣੀ ਸ਼ੁਭ ਜਾਂ ਅਸ਼ੁਭ ਭਾਵਨਾ ਉਪਰ ਰਹਿੰਦਾ ਹੈ। ਜਿਨ੍ਹਾਂ ਦੀ ਭਗਤੀ ਭਰੀ ਭਾਵਨਾ ਰਹਿੰਦੀ ਹੈ ਉਨ੍ਹਾਂ ਦੀ ਦ੍ਰਿਸ਼ਟੀ ਵੀ ਸਮ ਹੀ ਰਹਿੰਦੀ ਹੈ, ਜਿਸਦਾ ਵਡੇਰਾ ਲਾਭ ਉਨ੍ਹਾਂ ਨੂੰ ਆਪਣੇ ਕਾਰੋਬਾਰਾਂ ਵਿਚ ਬਰਕਤ ਦਵਾਰਾ ਮਿਲਦਾ ਹੈ। ਸਤਿਗੁਰੂ ਦੀ ਸੰਗਤਿ ਤੇ ਕਿਰਪਾ ਦਵਾਰਾ ਨਾਮ ਜਪਣ ਨਾਲ ਉਨ੍ਹਾਂ ਦਾ ਮੁਕਤ ਦੁਵਾਰ ਵੀ ਖੁਲ੍ਹ ਜਾਂਦਾ ਹੈ ਤੇ ਸੰਸਾਰਕ ਸੁਖ ਸਮ੍ਰਿੱਧੀ ਵੀ ਹਾਸਿਲ ਹੋ ਜਾਂਦੀ ਹੈ। ਗੁਰੂ ਬ੍ਰਿਹਸਪਤੀ ਇਸ ਸਥਿਤੀ ਵਿਚ ਕੁੰਡਲੀ ਵਾਲੇ ਵਿਅਕਤੀ ਕੋਲੋਂ ਧਾਰਮਕ ਤੇ ਸਮਾਜਕ ਕੰਮਾਂ ਉਪਰ ਖ਼ਰਚ ਕਰਵਾਉਂਦਾ ਤੇ ਦੂਜਿਆਂ ਦਾ ਮਨ ਪੜ੍ਹ ਲੈਣ ਦੀ ਸਮਰੱਥਾ ਦੇਂਦਾ ਹੈ।"

ਭਾਰਤੀ—"ਬੇਸ਼ਕ ਇਹ ਸਾਰੀਆਂ ਸਿਫ਼ਤਾਂ ਸਤਿਗੁਰੂ ਜਗਜੀਤ ਸਿੰਘ ਜੀ ਵਿਚ ਪ੍ਰਤੱਖ ਦਿਸਦੀਆਂ ਨੇ। ਅੱਛਾ, ਤੁਸੀਂ ਇਹ ਦੱਸੋ ਕਿ ਕਿਸੇ ਖ਼ਾਸ ਨਛੱਤਰ ਦਾ ਵੀ ਸਤਿਗੁਰਾਂ ਦੀ ਕੁੰਡਲੀ ਅਨੁਸਾਰ ਆਪ ਜੀ ਦੇ ਜੀਵਨ ਉਪਰ ਅਲੱਗ ਤਰ੍ਹਾਂ ਦਾ ਅਸਰ ਹੈ ਵੇ?"

ਅਮਰਜੀਤ—"ਸਤਿਗੁਰਾਂ ਦਾ ਜਨਮ 'ਉਤਰਾਭਾਦ੍ਰਪਦ' ਨਛੱਤਰ ਵਿਚ ਹੋਇਆ ਹੈ। ਇਸ ਨਛੱਤਰ ਵਿਚ ਜਨਮ ਧਾਰਨ ਵਾਲਾ ਵਿਅਕਤੀ ਜੁਗਤ ਨਾਲ ਕੰਮ ਕਰਦਾ ਤੇ ਵਿਚਿਤ੍ਰ ਵਸਤੂਆਂ ਦਾ ਚਾਹਵਾਨ ਹੁੰਦਾ ਹੈ। ਹਾਸਰਸੀ ਤੇ ਸਰਕਾਰੇ ਦਰਬਾਰੇ ਅਸਰ ਰਸੂਖ ਰੱਖਣ ਵਾਲਾ, ਆਪਣੀ ਕੁਲ ਦੀ ਸ੍ਰੇਸ਼ਠਤਾ ਦਾ ਅਭਿਮਾਨੀ ਤੇ ਉਦਾਰਚਿੱਤ ਹੁੰਦਾ ਹੈ। ਇਹ ਸਾਰੀਆਂ ਸਿਫ਼ਤਾਂ ਸਤਿਗੁਰਾਂ ਦੇ ਜੀਵਨ ਵਿਚ ਕੋਈ ਵੀ ਵੇਖ ਸਕਦਾ ਹੈ।"

ਭਾਰਤੀ—"ਅਮਰਜੀਤ ਜੀ, ਤੁਹਾਡੇ ਵੱਲੋਂ ਹੁਣ ਤਕ ਕੀਤੀ ਗਈ ਕੁੰਡਲੀ ਦੀ ਵਿਆਖਿਆ ਤੋਂ ਇਹ ਗੱਲ ਭਲੀ ਭਾਂਤ ਸਪਸ਼ਟ ਹੋ ਗਈ ਏ ਕਿ ਸਤਿਗੁਰੂ ਜਗਜੀਤ ਸਿੰਘ ਜੀ ਹੋਰਨਾਂ ਅਨੇਕਾਂ ਵਿਅਕਤੀਆਂ ਨਾਲੋਂ ਵੱਖਰੇ ਕਿਵੇਂ ਤੇ ਕਿਉਂ ਦਿੱਸਦੇ ਨੇ। ਹੁਣ ਤਕ ਦੇ ਵੇਰਵੇ ਵਿਚ ਗੁਰੂ ਬ੍ਰਿਹਸਪਤੀ ਤੇ ਬੁੱਧ ਦੇ ਅਸਰ ਨੂੰ ਅਸਾਂ ਵੇਖਿਆ ਹੈ। ਤੁਸਾਂ ਸ਼ੁਰੂ ਵਿਚ ਦੱਸਿਆ ਸੀ ਕਿ ਸ਼ਣੀ ਗ੍ਰੈਹ ਦਾ ਵੀ ਸਤਿਗੁਰਾਂ ਦੇ ਚਰਿਤ੍ਰ ਨੂੰ ਘੜਣ ਵਿਚ ਵਿਸ਼ੇਸ਼ ਯੋਗਦਾਨ ਹੈ। ਆਮ ਤੌਰ ਤੇ ਇਹ ਗੱਲ ਮਸ਼ਹੂਰ ਹੈ ਕਿ ਸ਼ਣੀ ਗ੍ਰੈਹ ਵਿਗਾੜਦਾ

ਹੀ ਵਿਗਾੜਦਾ ਏ। ਸ਼ਣੀ ਨੂੰ ਪਰਸੰਨ ਕਰਨ ਲਈ ਬਹੁਤ ਸਾਰੇ ਲੋਕ ਹਰ ਸ਼ਣੀਵਾਰ ਤੇਲ ਦਾ ਦਾਨ ਤੇ ਹੋਰ ਵੀ ਕਈ ਜਤਨ ਕਰਦੇ ਰਹਿੰਦੇ ਨੇ। ਫਿਰ ਸਤਿਗੁਰਾਂ ਦੇ ਉੱਤਮ ਜੀਵਨ ਚਰਿਤ੍ਰ ਨੂੰ ਘੜਣ ਵਿਚ ਸ਼ਣੀ ਕਿਵੇਂ ਸਹਾਇਕ ਹੋ ਗਿਆ?"

ਅਮਰਜੀਤ—"ਸ਼ਣੀ ਗ੍ਰਹਿ ਬਾਰੇ ਇਹ ਗੱਲ ਏ ਕਿ ਜਿਸ ਵਿਅਕਤੀ ਦੀ ਕੁੰਡਲੀ ਵਿਚ ਇਹ ਉੱਤਮ ਸਥਾਨ ਉੱਤੇ ਨਾ ਹੋਵੇ ਉਸ ਦਾ ਬਹੁਤ ਜ਼ਿਆਦਾ ਵਿਗਾੜ ਕਰਦਾ ਏ। ਪਰ ਜੇ ਸ਼ਣੀ ਕੁੰਡਲੀ ਵਿਚ ਉੱਤਮ ਸਥਾਨ ਤੇ ਬੈਠਾ ਹੈ ਤਾਂ ਇਸ ਗ੍ਰਹਿ ਵਰਗਾ ਦੋਸਤ ਗ੍ਰਹਿ ਹੋਰ ਕੋਈ ਨਹੀਂ ਹੁੰਦਾ। ਉੱਤਮ ਸਥਿਤੀ ਵਿਚ ਬੈਠਾ ਸ਼ਣੀ ਦੁਨੀਆਂ ਭਰ ਦੀਆਂ ਖ਼ੁਸ਼ੀਆਂ, ਨੇਅਮਤਾਂ ਤੇ ਸੁਖ ਸਹੂਲਤਾਂ ਦੇਂਦਾ ਏ। ਅਤਿ ਉੱਚ ਗੂੜ੍ਹ ਗਿਆਨ ਵੀ ਦੇਂਦਾ ਹੈ ਤੇ ਉੱਚਤਮ ਅਧਿਆਤਮਕ ਪਦਵੀ ਵੀ ਦਿਵਾਉਂਦਾ ਹੈ। ਇਸ ਦੇ ਨਾਲ ਹੀ ਇਹ ਗੱਲ ਵੀ ਹੈ ਕਿ ਮਨ ਨੂੰ ਸੰਸਾਰਕ ਮੋਹ ਮਾਇਆ ਵੱਲੋਂ ਉਪਰਾਮ ਕਰਕੇ ਅਧਿਆਤਮਕ ਬਿਰਤੀ ਬਣਵਾਉਂਦਾ ਹੈ। ਸਤਿਗੁਰੂ ਜਗਜੀਤ ਸਿੰਘ ਜੀ ਦੀ ਕੁੰਡਲੀ ਵਿਚ ਲਗਨ ਕੰਨਿਆਂ ਹੈ। ਸ਼ਣੀ ਦਾ ਓਥੇ ਹੀ ਵਾਸਾ ਹੈ ਜੋ ਕਿ ਪੰਜਵੇਂ ਤੇ ਛੇਵੇਂ ਘਰ ਦਾ ਸਵਾਮੀ ਹੈ। ਇਸ ਸਥਿਤੀ ਵਿਚ ਸ਼ਣੀ ਗ੍ਰਹਿ ਸਤਿਗੁਰਾਂ ਲਈ ਗੂੜ੍ਹ ਗਿਆਨ ਮੁਹੱਈਆ ਕਰਵਾਉਂਦਾ, ਆਪਣੇ ਆਪ ਨੂੰ ਸਤਿਗੁਰਾਂ ਦਾ ਦੁਸ਼ਮਣ ਸਮਝਣ ਵਾਲਿਆਂ ਦਾ ਮਨ ਬਦਲਵਾ ਕੇ ਉਨ੍ਹਾਂ ਨੂੰ ਦੋਸਤ ਬਣਾ ਦੇਂਦਾ ਹੈ। ਕਿਸੇ ਵੀ ਗੂੜ੍ਹ ਤੱਤ ਨੂੰ ਉਸਦੀ ਗਹਿਰਾਈ ਤਕ ਪਹੁੰਚ ਕੇ ਉਹਨੂੰ ਜਾਣਨ-ਸਮਝਣ ਦੀ ਸ਼ਕਤੀ ਦਾ ਮਾਲਿਕ ਬਣਵਾਉਂਦਾ ਹੈ।

"ਸ਼ਣੀ ਗ੍ਰਹਿ ਸੂਰਜ ਤੇ ਚੰਦ੍ਰਮਾ ਨੂੰ ਕੁੰਡਲੀ ਵਿਚ ਤੀਸਰੀ ਅਤੇ ਸਤਵੀਂ ਦ੍ਰਿਸ਼ਟੀ ਨਾਲ ਵੇਖ ਰਿਹਾ ਹੈ। ਸੂਰਜ ਆਤਮਾ ਦਾ ਅਤੇ ਚੰਦ੍ਰਮਾ ਮਨ ਦਾ ਕਾਰਕ ਹੈ। ਇਸ ਸਥਿਤੀ ਵਿਚ ਸ਼ਣੀ ਗ੍ਰਹਿ ਅੰਤਰਜਾਮਤਾ ਵਰਗੀ ਅੰਤਰਦ੍ਰਿਸ਼ਟੀ ਦੇਂਦਾ ਤੇ ਮਨ ਨੂੰ ਸੁਖ-ਦੁਖ ਦੀ ਭਾਵਨਾ ਤੋਂ ਉਪਰ ਅਤੀਤ ਅਵਸਥਾ ਵਿਚ ਰੱਖਦਾ ਹੈ।

"ਸ਼ਣੀ ਗ੍ਰਹਿ ਵੈਰਾਗਯ ਦਾ ਕਾਰਕ ਹੈ। ਇਸ ਕਰਕੇ ਇਹਦੀ ਮੌਜੂਦਾ ਸਥਿਤੀ ਵਿਚ ਅਧਿਆਤਮਿਕਤਾ ਵੱਲ ਰੁਚੀ ਵਧਦੀ ਤੇ ਮੋਹ ਮਾਇਆ ਤੋਂ ਉਪਰ (ਅਤੀਤ) ਰਹਿਣ ਦੀ ਮਾਨਸਿਕਤਾ ਪ੍ਰਧਾਨ ਹੁੰਦੀ ਹੈ। ਕੁੰਡਲੀ ਵਿਚ ਭਾਗ ਦਾ ਘਰ ਪੰਜਵਾਂ ਹੈ ਤੇ ਸ਼ਣੀ ਉਸ ਘਰ ਦਾ ਮਾਲਿਕ ਹੈ। ਇਸ ਕਰਕੇ ਸ਼ਣੀ ਜਨਮ ਸਮੇਂ ਤੋਂ ਹੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਸੁਖ ਸਮ੍ਰਿਧੀ ਦੇ ਕੇ ਕਿਸਮਤ ਦਾ ਧਣੀ ਦਰਸਾ ਰਿਹਾ ਹੈ। ਕੁੰਡਲੀ ਵਿਚ ਚੰਦ੍ਰਮਾ ਸਤਵੀਂ ਦ੍ਰਿਸ਼ਟੀ ਨਾਲ ਲਗਨ ਵਾਲੇ ਘਰ ਨੂੰ ਵੇਖਦਾ ਹੈ। ਚੰਦ੍ਰਮਾ ਦੀ ਇਸ ਦ੍ਰਿਸ਼ਟੀ ਕਾਰਨ ਅਸੀਮ ਸਹਿਣ ਸ਼ਕਤੀ ਤੇ ਅਤਿਅੰਤ ਠੰਢਾ ਸੁਭਾਅ ਮਿਲਦਾ ਹੈ।

"ਪੰਜਵੇਂ ਤੇ ਛੇਵੇਂ ਘਰ ਦਾ ਸਵਾਮੀ ਹੋਣ ਕਰਕੇ ਸ਼ਣੀ ਸੰਬੰਧਿਤ ਵਿਅਕਤੀ ਨੂੰ ਦਾਰਸ਼ਨਿਕ ਬਣਵਾਉਂਦਾ ਹੈ, ਸੇਵਕਾਂ ਦਾ ਸੁਖ ਦੇਂਦਾ ਹੈ। ਮੁਕੱਦਮਿਆਂ ਵਿਚ ਜਿੱਤ ਹਾਸਿਲ ਕਰਵਾਉਂਦਾ ਤੇ ਰੋਗ, ਰਿਣ ਅਤੇ ਸ਼ਤਰੂਆਂ ਉਪਰ ਫਤਹ ਦਿਵਾਉਂਦਾ ਹੈ। ਲਗਨ ਵਿਚ ਬੈਠਾ ਹੋਣ ਕਰਕੇ ਸ਼ਣੀ ਲੰਮੀ ਆਯੂ ਵੀ ਭੁਗਤਾਉਂਦਾ ਹੈ।"

ਭਾਰਤੀ—"ਇਹ ਗੱਲ ਤਾਂ ਮੈਂ ਵਿਅਕਤੀਗਤ ਤੌਰ ਤੇ ਜਾਣਦਾ ਹਾਂ ਕਿ ਸਤਿਗੁਰੂ ਜਗਜੀਤ ਸਿੰਘ ਜੀ ਦੀ ਸਹਿਣ ਸ਼ਕਤੀ ਅਤੇ ਸੁਭਾਵ ਦੀ ਸੀਤਲਤਾ ਬੇਮਿਸਾਲ ਹੈ। ਆਪ ਨੂੰ ਕੋਈ ਵੀ, ਕਿਸੇ ਤਰ੍ਹਾਂ ਵੀ ਉੱਤੇਜਿਤ ਨਹੀਂ ਕਰ ਸਕਦਾ ਤੇ ਨਾ ਹੀ ਇਨ੍ਹਾਂ ਦੀ ਸਹਿਣਸ਼ੀਲਤਾ ਨੂੰ ਅਸਹਿਣਸ਼ੀਲਤਾ ਵਿਚ ਬਦਲ ਸਕਦਾ ਹੈ। ਮੈਂ ਆਪਣੇ ਚਾਲ੍ਹੀ ਸਾਲਾਂ ਦੇ ਅਨੁਭਵ ਵਿਚ ਆਪ ਨੂੰ ਕਦੇ ਸੁਖ-ਦੁਖ ਕਬੂਲਦਿਆਂ ਵੀ ਨਹੀਂ ਵੇਖਿਆ। ਆਪ ਹਮੇਸ਼ਾ ਇਸ ਤੋਂ ਉਪਰ ਜਾਂ ਬੇਲਾਗ ਰਹਿੰਦੇ ਨੇ। ਆਪ ਜੀ ਦੇ ਜੀਵਨ ਵਿਚ ਮੋਹ ਮਾਇਆ ਦੇ ਨਕਾਰਾਤਮਕ ਅਸਰ ਬਾਰੇ ਵੀ ਮੇਰਾ ਇਹੋ ਅਨੁਭਵ ਹੈ। ਕਿਸੇ ਦੇ ਵੀ ਮੋਹ ਵੱਸ ਆਪ ਜੀ ਨੂੰ ਵਿਚਲਿਤ ਹੁੰਦਿਆਂ ਮੈਂ ਕਦੇ ਨਹੀਂ ਵੇਖਿਆ। ਸਗੋਂ ਇਸ ਤੋਂ ਉਲਟ ਕਈ ਵਾਰੀ ਅਤਿ ਉੱਚ ਅਧਿਆਤਮਕ ਅਵਸਥਾ ਵਿਚ ਆਪ ਜੀ ਦੇ ਮੁਖ ਤੋਂ ਇਹ ਜ਼ਰੂਰ ਸੁਣਿਆਂ ਹੈ ਕਿ 'ਮੈਂ ਨਾ ਕਿਸੇ ਦਾ ਭਾਈ ਹਾਂ, ਨਾ ਮਾਈ ਹਾਂ, ਨਾ ਪੁਤ ਹਾਂ ਨਾ ਪਿਤਾ ਹਾਂ—ਮੇਰਾ ਜੋ ਕੁਝ ਹੈ, ਮੇਰੀ ਸੰਗਤ ਹੀ ਹੈ।' ਧਨ ਰੂਪੀ ਮਾਇਆ ਬਾਰੇ ਆਪ ਜੀ ਦਾ ਰਵਈਯਾ ਵੇਖ ਕੇ ਪੰਥ ਦੇ ਬਹੁਤ ਸਾਰੇ ਸ਼ੁਭਵਾਨਾਂ ਨੂੰ ਅਕਸਰ ਚਿੰਤਾ ਕਰਦਿਆਂ ਵੇਖਿਆ ਜਾ ਸਕਦਾ ਹੈ। ਉਨ੍ਹਾਂ ਨੂੰ ਮਾਇਆ ਆਉਂਦੀ ਵੀ ਦਿੱਸਦੀ ਹੈ ਤੇ ਫਿਰ ਦੋਹੀਂ ਦੋਹੀਂ ਹੱਥੀਂ ਵੰਡੀਂਦੀ ਵੀ। ਉਹ ਮਾਇਆ ਨੂੰ ਵੰਡੀਂਦੀ ਵੇਖ ਕੇ ਵਿਚਲਿਤ ਵੀ ਹੋ ਜਾਂਦੇ ਨੇ—(ਸ਼ਾਇਦ ਸਤਿਗੁਰੂ ਜੀ ਉਨ੍ਹਾਂ ਦੀ ਦ੍ਰਿਸ਼ਟੀ ਉਪਰ ਜਾਣ ਬੁਝ ਕੇ ਹੀ ਮਾਇਆ ਦਾ ਪਰਦਾ ਪਾਈ ਰੱਖਦੇ ਨੇ!) ਪਰ ਸਤਿਗੁਰੂ ਜੀ ਹਨ ਕਿ ਆਪ ਇਸ ਬਾਰੇ ਬੇਪਰਵਾਹ ਹੋ ਕੇ ਮਾਇਆ ਨੂੰ ਅਗਾਂਹ ਧੱਕਾ ਦੇਂਦਿਆਂ ਛਿਣ ਭਰ ਦੀ ਵੀ ਢਿੱਲ ਨਹੀਂ ਲਾਉਂਦੇ। ਉਂਜ ਰਿਣ ਉਪਰ ਫਤਹ ਪਾਉਣ ਵਾਲੀ ਗੱਲ ਨੂੰ ਮੰਨਣ ਤੇ ਮੇਰਾ ਚਿਤ ਵੀ ਨਹੀਂ ਕਰਦਾ, ਕਿਉਂਕਿ ਆਪ ਅਕਸਰ ਕਰਜ਼ਾਈ ਹੋ ਜਾਂਦੇ ਨੇ, ਪਰ ਮੈਂ ਇਹ ਵੇਖ ਕੇ ਸੰਤੁਸ਼ਟ ਵੀ ਹੋ ਜਾਂਦਾ ਹਾਂ ਕਿ ਕਰਜ਼ ਨੂੰ ਉਤਾਰਨ ਵਿਚ ਵੀ ਆਪ ਢਿੱਲ ਨਹੀਂ ਲਗਾਉਂਦੇ। ਆਉਂਦੀ ਜਾਂਦੀ ਮਾਇਆ ਬਾਰੇ ਨਿਰਲੇਪਤਾ ਤੇ ਨਿਸਚਿੰਤਤਾ ਵੇਖ ਕੇ ਬਹੁਤੀ ਵਾਰੀ ਅਸਚਰਜਤਾ ਹੀ ਹੁੰਦੀ ਏ। ਮੋਹ ਮਾਇਆ ਆਪ ਜੀ ਦੇ ਪਿੱਛੇ ਪਿੱਛੇ ਦੌੜ ਲਗਾਉਂਦੇ ਨੇ ਪਰ ਆਪ ਹਨ ਕਿ ਕਦੇ ਵੀ ਇਨ੍ਹਾਂ ਨੂੰ ਡਾਹੀ ਦੇਂਦੇ ਨਹੀਂ ਵੇਖੇ ਗਏ।

"ਇਕ ਵਾਰੀ ਆਪ ਨੇ ਮੈਨੂੰ ਮਾਇਆ ਦਾ ਸਾਰ ਰੂਪ ਸਮਝਾਉਣ ਲਈ ਗੁਰਬਾਣੀ ਦੀ ਇਕ ਤੁਕ ਚਿੱਠੀ ਵਿਚ ਲਿਖ ਕੇ ਭਿਜਵਾਈ ਸੀ। ਉਸ ਤੁਕ ਨੂੰ ਸਮਝਦਿਆਂ ਮੈਨੂੰ ਢੇਰ ਸਾਰਾ ਸਮਾਂ ਲੱਗਾ, ਕਿਉਂਕਿ ਮੈਂ ਉਸ ਤੁਕ ਦੇ ਅਰਥ ਨੂੰ ਆਪ ਜੀ ਦੇ ਜੀਵਨ ਵਿਚ ਵਾਪਰਦਿਆਂ ਵੇਖਣਾ ਚਾਹੁੰਦਾ ਸਾਂ। ਆਪ ਨੇ ਇਹ ਤੁਕ ਲਿਖੀ ਸੀ—

*ਮਾਇਆ ਚਿਤ੍ਰ ਬਚਿਤ੍ਰ ਬਿਮੋਹਿਤ ਬਿਰਲਾ ਬੂਝੈ ਕੋਈ॥"*

ਜਦੋਂ ਇਕ ਲੰਮੇ ਸਮੇਂ ਤਕ ਧਿਆਨ ਨਾਲ ਮੈਂ ਆਪ ਜੀ ਦੇ ਜੀਵਨ ਵਿਚ ਇਸ ਤੁਕ ਦੇ ਅਰਥ ਨੂੰ ਅਮਲੀ ਰੂਪ ਵਿਚ ਵਿਆਪਦਿਆਂ ਵੇਖਿਆ ਤਾਂ ਜਾਣਿਆ ਕਿ 'ਮਾਇਆ ਨੂੰ ਬੁੱਝਣ' ਸਮਝਣ ਵਾਲਾ 'ਉਹ ਵਿਰਲਾ' ਕੋਈ ਹੋਰ ਨਹੀਂ, ਆਪ ਹੀ ਹਨ।

"ਜਦੋਂ ਆਪ ਨੂੰ ਗੁਰਗੱਦੀ ਮਿਲੀ ਸੀ — ਉਸ ਵੇਲੇ ਗੁਰੂ ਘਰ ਢੇਰ ਸਾਰੇ ਮੁਕਦਮਿਆਂ ਵਿਚ ਘਿਰਿਆ ਹੋਇਆ ਸੀ। ਉਹ ਸਾਰੇ ਮੁਕੱਦਮੇ ਆਪ ਨੇ ਛੇਤੀ ਹੀ ਜੁਗਤ, ਸੀਤਲਤਾ ਤੇ ਉਦਾਰਤਾ ਨਾਲ ਨਿਪਟਾ ਦਿੱਤੇ ਸਨ। ਜਿਨ੍ਹਾਂ ਧਿਰਾਂ ਕੋਲੋਂ ਮੁਕਦਮੇ ਜਿੱਤੇ ਉਹ ਸਭ ਵੀ ਆਪ ਦੇ ਰਵਈਯੇ ਪ੍ਰਤੀ ਪ੍ਰਸੰਨ ਹੀ ਹੋਏ, ਹਾਰ ਦੀ ਨਿਰਾਸ਼ਾ ਉਨ੍ਹਾਂ ਨੂੰ ਨਹੀਂ ਝੱਲਣੀ ਪਈ।

"ਕਈ ਅਸਰ ਰਸੂਖ ਵਾਲੇ ਵਿਅਕਤੀ ਜੋ ਕਿ ਆਪਣੇ ਆਪ ਨੂੰ ਕਿਸੇ ਭੁਲੇਖੇ ਕਾਰਨ ਗੁਰੂ ਘਰ ਦਾ ਐਲਾਨੀਆਂ ਦੁਸ਼ਮਨ ਸਮਝਦੇ ਸਨ, ਮੈਂ ਵੇਖਿਆ ਹੈ ਕਿ ਉਨ੍ਹਾਂ ਦੀ ਦੁਸ਼ਮਣੀ ਨੂੰ ਆਪ ਜੀ ਨੇ ਗੱਦੀ ਸੰਭਾਲਦਿਆਂ ਹੀ ਦੋਸਤੀ ਵਿਚ ਬਦਲ ਲਿਆ। ਆਪਣੇ ਪਰਵਾਰ ਦੇ ਵਡੇਰੇ ਘੇਰੇ ਵਿਚੋਂ ਆਉਣ ਵਾਲੇ ਚਿਰੋਕੇ ਵਿਰੋਧਾਂ ਨੂੰ ਆਪ ਨੇ ਆਪਣੀ ਸੁਹਿਰਦਤਾ ਨਾਲ ਸਹਿਯੋਗ ਵਿਚ ਬਦਲਵਾ ਲਿਆ।

"ਆਪ ਨੂੰ ਪਹਿਲੀ ਉਮਰ ਤੋਂ ਹੀ ਕਿਸੇ ਨਾ ਕਿਸੇ ਰੋਗ ਨੇ ਨਿਸ਼ਾਨਾ ਬਣਾਨ ਦੀ ਕੋਸ਼ਿਸ਼ ਕੀਤੀ ਹੈ, ਪਰ ਅਸਾਂ ਵੇਖਿਆ ਹੈ ਕਿ ਆਪ ਨੇ ਸੰਜਮ ਤੇ ਆਪਣੇ ਆਤਮ ਬਲ ਨਾਲ ਹਰ ਰੋਗ ਨੂੰ ਨਾ ਕੇਵਲ ਸਵਾਸਥ ਵਿਚ ਬਦਲ ਲਿਆ ਹੈ—ਸਗੋਂ ਸੱਤਰ

ਅੱਸੀ ਸਾਲ ਦੀ ਉਮਰ ਵਿਚ ਰੋਜ਼ਾਨਾ ਢਾਈ ਤਿੰਨ ਸੌ ਡੰਡ ਪੇਲ ਕੇ ਅਤੇ ਛੇ ਸੱਤ ਘੰਟਿਆਂ ਦਾ ਆਸਣ ਲਗਾ ਕੇ ਨਵੇਂ ਨਰੋਏ ਜਵਾਨਾਂ ਨੂੰ ਵੀ ਸੋਚ ਵਿਚ ਪਾਈ ਰੱਖਿਆ ਹੈ। ਅਮਰਜੀਤ ਜੀ! ਦੱਸੋਗੇ ਕਿ ਇਹੋ ਜਿਹੇ ਅਣਕਿਆਸੇ ਚਰਿਤ੍ਰ ਵਾਲੀ ਸ਼ਖ਼ਸੀਅਤ ਦੀ ਸਿਰਜਨਾ ਕੁੰਡਲੀ ਦੇ ਕਿਸ ਹਿੱਸੇ ਵਿਚ ਹੁੰਦੀ ਹੈ?"

ਅਮਰਜੀਤ—ਸਦਾ ਜਵਾਨ ਅਵਸਥਾ ਵਿਚ ਜਿਊਣ ਵਾਲੀ ਸ਼ਖ਼ਸੀਅਤ ਕੁੰਡਲੀ ਦੇ ਕੰਨਿਆਂ ਲਗਨ ਦੀ ਬਦੌਲਤ ਬਣਦੀ ਹੈ। ਕੁੰਡਲੀ ਦੇ ਹਿਸਾਬ ਕੁੰਡਲੀ ਵਾਲਾ ਇਹੋ ਲਗਨ ਹੀ ਸਤਿਗੁਰਾਂ ਕੋਲੋਂ ਇਹੋ ਜਿਹੇ ਸਦਾ-ਜਵਾਨੀ ਵਾਲੇ ਚਮਤਕਾਰ ਕਰਵਾਉਂਦਾ ਏ।"

ਭਾਰਤੀ—'ਜਿੱਥੋਂ ਤਕ ਗੂੜ੍ਹ ਗਿਆਨ ਦਾ ਸਵਾਲ ਹੈ, ਸਤਿਗੁਰੂ ਜੀ ਇਸ ਦ੍ਰਿਸ਼ਟੀ ਤੋਂ ਹਮੇਸ਼ਾਂ ਨਿਰਮਾਣ ਤੇ ਨਿਰਹੰਕਾਰ ਰੂਪ ਵਿਚ ਵਿਚਰਦੇ ਮਿਲਣਗੇ। ਪਰ ਅਸੀਂ—ਜਿਨ੍ਹਾਂ ਨੂੰ ਕਈ ਵਾਰੀ ਸ੍ਰੀ ਆਦਿ ਜਾਂ ਦਸਮ ਬਾਣੀ ਬਾਰੇ ਕੁਝ ਸਮਝਣ ਦੀ ਲੋੜ ਪਈ ਹੀ ਰਹਿੰਦੀ ਹੈ ਤੇ ਆਪ ਜੀ ਕੋਲ ਜਿਗਿਆਸੂ ਭਾਵ ਨਾਲ ਜਾਂਦੇ ਹਾਂ, ਚੌਹ ਜੁਗਾਂ ਵਿਚ ਉਪਜੀ ਇਸ ਬਾਣੀ ਦੀਆਂ ਗਹਿਰਾਈਆਂ ਨੂੰ ਆਪ ਜਿਸ ਸਹਿਜ ਭਾਵ ਨਾਲ ਸਮਝਾ ਦੇਂਦੇ ਨੇ ਓਦੋਂ ਪਤਾ ਲਗਦਾ ਹੈ ਕਿ ਆਪ ਬਾਣੀ ਦੇ ਸ਼ਬਦਾਂ ਦੀ ਆਤਮਾ ਨੂੰ ਕਿਸ ਡੂੰਘਾਈ ਵਿਚ ਜਾ ਕੇ ਛੂਹ ਰਹੇ ਨੇ।

'ਅੱਛਾ, ਅਮਰਜੀਤ ਜੀ! ਤੁਸਾਂ ਸ਼ੁੱਕਰ ਗ੍ਰਹਿ ਨੂੰ ਵੀ ਸਤਿਗੁਰਾਂ ਦੇ ਜੀਵਨ ਉਪਰ ਭਾਰੀ ਅਸਰ ਪਾਉਣ ਵਾਲਾ ਗ੍ਰਹਿ ਆਖਿਆ ਹੈ। ਇਹ ਗ੍ਰਹਿ ਆਪ ਜੀ ਦੇ ਜੀਵਨ ਵਿਚ ਕਿਹੋ ਜਿਹਾ ਦਖ਼ਲ ਰੱਖਦਾ ਏ?"

ਅਮਰਜੀਤ—'ਸ਼ੁੱਕਰ ਗ੍ਰਹਿ ਦਾ ਦਖ਼ਲ ਸਤਿਗੁਰਾਂ ਦੇ ਜੀਵਨ ਵਿਚ ਕਈ ਤਰ੍ਹਾਂ ਨਾਲ ਹੋ ਰਿਹਾ ਹੈ। ਇਹ ਕਈ ਗੱਲਾਂ ਵਿਚ ਦੂਜੇ ਗ੍ਰਹਿਾਂ ਨਾਲੋਂ ਨਿਵੇਕਲੀ ਤੇ ਵਿਸ਼ੇਸ਼ ਸ਼ਖ਼ਸੀਅਤ ਦਾ ਸਿਰਜਕ ਹੈ।

'ਸ਼ੁੱਕਰ, ਕੁੰਡਲੀ ਵਿਚ ਦੂਜੇ ਤੇ ਨੌਵੇਂ ਘਰ ਦਾ ਮਾਲਿਕ ਹੈ ਤੇ ਕੇਂਦਰੀ ਸਥਾਨ ਦੇ ਚੌਥੇ ਘਰ ਵਿਚ ਬੈਠਾ ਹੈ। ਇਸ ਨੂੰ ਗੁਰੂ ਬ੍ਰਿਹਸਪਤੀ ਪੰਜਵੀਂ ਦ੍ਰਿਸ਼ਟੀ ਨਾਲ ਵੇਖ ਰਿਹਾ ਹੈ। ਜਿਵੇਂ ਕਿ ਮੈਂ ਪਹਿਲਾਂ ਦੱਸ ਚੁੱਕਾ ਹਾਂ - ਇਹ ਚੌਥਾ ਘਰ ਅਸਲ ਵਿਚ ਬ੍ਰਿਹਸਪਤੀ ਦਾ ਆਪਣਾ ਮੂਲ ਘਰ ਹੈ। ਬ੍ਰਿਹਸਪਤੀ ਇਸ ਘਰ ਨੂੰ ਬਾਰ੍ਹਵੇਂ ਘਰ ਵਿਚੋਂ ਵੇਖ ਰਿਹਾ ਹੈ।

'ਨੌਵਾਂ ਘਰ ਧਰਮ ਦਾ ਘਰ ਹੈ ਤੇ ਉਸ ਦਾ ਸਵਾਮੀ ਸ਼ੁੱਕਰ ਹੈ। ਧਰਮ ਰੂਪੀ ਨੌਵੀਂ ਰਾਸ਼ੀ 'ਧਨੁ' ਵਿਚ ਨੌਵੇਂ ਘਰ ਦਾ ਸਵਾਮੀ ਸ਼ੁੱਕਰ ਚੌਥੇ ਘਰ ਵਿਚ ਬੈਠਾ ਹੈ ਤੇ ਉਸ ਨੂੰ ਧਰਮ ਦਾ ਕਾਰਕ ਬ੍ਰਿਹਸਪਤੀ ਬਾਰ੍ਹਵੇਂ ਘਰ ਵਿਚੋਂ ਪੰਜਵੀਂ ਦ੍ਰਿਸ਼ਟੀ ਨਾਲ ਵੇਖ ਰਿਹਾ ਹੈ।

'ਦੂਜੀ ਗੱਲ, ਸ਼ੁੱਕਰ ਗ੍ਰਹਿ ਸਤਿਗੁਰੂ ਜਗਜੀਤ ਸਿੰਘ ਜੀ ਦੇ ਪਿਤਾ ਦੇ ਘਰ ਦਾ ਸਵਾਮੀ ਵੀ ਹੈ, ਉਸ ਨੂੰ ਬ੍ਰਿਹਸਪਤੀ ਪੰਜਵੀਂ ਦ੍ਰਿਸ਼ਟੀ ਨਾਲ ਵੇਖ ਰਿਹਾ ਹੈ। ਉਨ੍ਹਾਂ ਦਾ ਕਾਰਕ ਗ੍ਰਹਿ ਸੂਰਜ ਹੈ। ਸੂਰਜ ਪਿਤਾ ਦੇ ਨੌਵੇਂ ਘਰ ਨੂੰ ਵੇਖ ਰਿਹਾ ਹੈ। ਇਹ ਘਰ ਧਰਮ ਦਾ ਵੀ ਹੈ, ਪਿਤਾ ਦਾ ਵੀ ਹੈ ਤੇ ਭਾਗ ਦਾ ਵੀ ਹੈ। ਓਥੇ ਰਾਸ਼ੀ ਬ੍ਰਿਸ਼ਭ ਹੈ, ਇਸ ਰਾਸ਼ੀ ਦਾ ਸਵਾਮੀ ਸ਼ੁੱਕਰ ਹੈ ਤੇ ਇਸ ਸ਼ੁੱਕਰ ਨੂੰ ਗੁਰੂ ਬ੍ਰਿਹਸਪਤੀ ਵੇਖ ਰਿਹਾ ਹੈ। ਏਸ ਹਿਸਾਬ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਪਿਤਾ ਦਾ ਆਸ਼ੀਰਵਾਦ ਹਾਸਿਲ ਰਿਹਾ ਹੈ ਤੇ ਉਸੇ ਆਸ਼ੀਰਵਾਦ ਕਰਕੇ ਹੀ ਆਪ ਨੂੰ ਗੁਰਗੱਦੀ ਵਿਰਾਸਤ ਵਿਚ ਮਿਲੀ ਹੈ।

'ਚੌਥਾ ਘਰ ਮਾਤਾ ਦਾ ਵੀ ਹੈ, ਜਿਥੇ ਸ਼ੁੱਕਰ ਬੈਠਾ ਹੈ। ਇਸ ਲਈ ਮਾਤਾ ਦਾ ਆਸ਼ੀਰਵਾਦ ਵੀ ਆਪ ਜੀ ਨੂੰ ਵਿਰਾਸਤ ਵਜੋਂ ਗੁਰਗੱਦੀ ਦਿਵਾਣ ਵਿਚ ਸਹਾਇਕ ਹੋਇਆ ਹੈ।

'ਸ਼ੁੱਕਰ ਚੌਥੇ ਘਰ ਵਿਚ ਬੈਠਾ ਹੈ ਤੇ ਉਸ ਨੂੰ ਗੁਰੂ ਬ੍ਰਿਹਸਪਤੀ ਬਾਰ੍ਹਵੇਂ ਘਰ ਤੋਂ ਵੇਖ ਰਿਹਾ ਹੈ। ਬ੍ਰਿਹਸਪਤੀ ਦੀ ਇਸ ਦ੍ਰਿਸ਼ਟੀ ਦਾ ਅਸਰ ਕੁੰਡਲੀ ਵਾਲੇ ਵਿਅਕਤੀ ਲਈ ਸੰਗੀਤ ਤੇ ਨਿਰਤ ਦੇ ਖੇਤਰ ਵਿਚ ਨਿਤ ਨਵੀਆਂ ਖੋਜਾਂ ਅਤੇ ਪ੍ਰਾਪਤੀਆਂ ਦੇ ਰੂਪ ਵਿਚ ਹੁੰਦਾ ਹੈ। ਇਨ੍ਹਾਂ ਦੋਹਾਂ ਦਾ ਇਸ ਤਰ੍ਹਾਂ ਦਾ ਸੰਜੋਗ ਜ਼ਮੀਨ, ਜਾਇਦਾਦ, ਵਾਹਨ ਆਦਿ ਦੇ ਵਡੇਰੇ ਸੁਖ ਦਾ ਸੰਜੋਗ ਵੀ ਬਣਾਉਂਦਾ ਹੈ। ਬ੍ਰਿਹਸਪਤੀ ਤੇ ਸ਼ੁੱਕਰ ਦੋਵੇਂ ਗੁਰੂ ਗ੍ਰਹਿ ਹਨ। ਬ੍ਰਿਹਸਪਤੀ ਦੇਵਤਿਆਂ ਦਾ ਗੁਰੂ ਹੈ ਤੇ ਸ਼ੁੱਕਰ ਅਸੁਰਾਂ ਦਾ ਗੁਰੂ, ਜੋ ਕਿ ਸੰਸਾਰਕ ਪਦਾਰਥਾਂ ਦੇ ਭੋਗ ਉਪਲਬਧ ਕਰਵਾਉਂਦਾ ਹੈ। ਇਹ ਧਾਰਮਕ ਤੇ ਸਮਾਜਕ ਅਸਥਾਨਾਂ ਦੀਆਂ ਨਵੀਆਂ ਉਸਾਰੀਆਂ ਵੀ ਕਰਵਾਉਂਦੇ ਨੇ। ਇਨ੍ਹਾਂ ਦੋਹਾਂ ਦਾ ਇਸ ਤਰ੍ਹਾਂ ਦਾ ਸੰਜੋਗ ਅਧਿਆਤਮਕ ਮੋਖਸ਼ ਤੇ ਸੰਸਾਰਕ ਪਦਾਰਥਾਂ ਦੇ ਭੋਗ ਦੀ ਅਨੋਖੇ ਸੰਜੋਗ ਵਾਲੀ ਸਥਿਤੀ ਬਣਾਉਂਦਾ ਹੈ।"

ਭਾਰਤੀ—'ਤੁਸਾਂ ਸ਼ੁੱਕਰ ਉਪਰ ਬ੍ਰਿਹਸਪਤੀ ਦੀ ਦ੍ਰਿਸ਼ਟੀ ਕਾਰਨ ਸੰਗੀਤ ਤੇ ਨਿਰਤ ਦੇ ਖੇਤਰ ਵਿਚ ਨਿਤ ਨਵੀਆਂ ਖੋਜਾਂ ਤੇ ਪ੍ਰਾਪਤੀਆਂ ਦੀ ਗੱਲ ਕੀਤੀ ਏ। ਜਦੋਂ ਕੁੰਡਲੀ ਦੇ ਇਸ ਪ੍ਰਭਾਵ ਨੂੰ ਸਤਿਗੁਰਾਂ ਦੇ ਜੀਵਨ ਵਿਚ ਵੇਖਦੇ ਹਾਂ-ਤਾਂ ਅਸਚਰਜ ਹੁੰਦਾ ਏ! ਆਪ ਸੰਗੀਤ ਤੇ ਨਿਰਤ ਦੇ ਖੇਤਰ ਵਿਚ ਜਿਸ ਗਹਿਰਾਈ ਵਿਚ ਉਤਰੇ ਹਨ ਉਹ ਆਪਣੇ ਆਪ ਵਿਚ ਬਿਲਕੁਲ ਨਿਰਾਲੀ ਚੀਜ਼ ਹੈ। ਇਸ ਦ੍ਰਿਸ਼ਟੀ ਤੋਂ ਸਤਿਗੁਰੂ ਜਗਜੀਤ ਸਿੰਘ ਜੀ ਆਪਣੀ ਮਿਸਾਲ ਆਪ ਹੀ ਹਨ। ਹੋਰ ਕਿਸੇ ਨਾਲ ਆਪ ਦੀ ਤੁਲਨਾ ਨਹੀਂ ਹੋ ਸਕਦੀ, ਕਿਉਂਕਿ ਇਹੋ ਜਿਹਾ ਹੋਰ ਕੋਈ ਦਿੱਸਦਾ ਹੀ ਨਹੀਂ ਜਿਹੜਾ ਇਕ ਧਾਰਮਕ ਜਗਤ ਦੀ ਰਾਹਨੁਮਾਈ ਵੀ ਕਰ ਰਿਹਾ ਹੋਵੇ, ਭਜਨ ਬੰਦਗੀ ਅਤੇ ਪੂਜਾ ਪਾਠ ਖ਼ੁਦ ਕਰਦਾ ਤੇ ਆਪਣੀ ਸੰਗਤ ਕੋਲੋਂ ਖ਼ੂਬ ਕਰਵਾ ਰਿਹਾ ਹੋਵੇ। ਇਸ ਦੇ ਨਾਲ ਨਾਲ ਆਪਣੇ ਪੈਰੋਕਾਰ ਸਮਾਜ ਦੇ ਜੀਵਨ ਵਿਚ ਪਦਾਰਥਕ ਉੱਨਤੀ ਦਾ ਵੀ ਪ੍ਰੇਰਨਾ ਸ੍ਰੋਤ ਹੋਵੇ। ਫਿਰ ਕੋਮਲ ਕਲਾਵਾਂ ਵਿਚੋਂ ਨਾਦ ਦੀ ਸਾਧਨਾ ਵੀ ਇਸ ਪਾਏ ਦੀ ਕਰ ਰਿਹਾ ਹੋਵੇ ਕਿ ਸੰਗੀਤ ਦੀ ਰਚਨਾ ਕਰਨ ਵੇਲੇ ਜਾਂ ਗਾਇਨ ਵਾਦਨ ਵੇਲੇ ਇਸ ਦਿੱਸਦੇ ਜਗਤ ਵਿਚ ਬੈਠਾ ਹੋਇਆ ਵੀ ਭਾਵ ਤੇ ਸੁਰਤ ਵੱਲੋਂ ਕਿਸੇ ਅਲੱਗ 'ਪਰਾ ਜਗਤ' ਦਾ ਵਸਨੀਕ ਜਾਪੇ।

'ਲੋਕ ਪਰਲੋਕ ਤੇ ਕਲਾ ਰੂਪੀ ਭਾਵ ਜਗਤ ਦਾ ਅਨੋਖਾ ਸੁਮੇਲ ਕੇਵਲ ਸਤਿਗੁਰੂ ਜਗਜੀਤ ਸਿੰਘ ਜੀ ਦੇ ਜੀਵਨ ਵਿਚ ਹੀ ਵੇਖਿਆ ਜਾ ਸਕਦਾ ਹੈ— ਜੋ ਕਿ ਆਪ ਨੂੰ ਹੋਰ ਸਭਨਾਂ ਨਾਲੋਂ ਨਿਆਰਾ ਦਰਸਾਉਂਦਾ ਹੈ।

'ਸ਼ਾਸਤ੍ਰੀ ਸੰਗੀਤ ਦੇ ਰਾਗਾਂ ਅਨੁਸਾਰ ਧੁਨਾਂ ਦੀ ਰਚਨਾ ਕਰਦਿਆਂ ਆਪ ਅੱਧੀਆਂ, ਪੌਣੀਆਂ ਸਵਾਈਆਂ ਮਾਤ੍ਰਾਵਾਂ ਦੀ ਗਿਣਤੀ ਅਨੁਸਾਰ ਜਿਵੇਂ ਤਾਲਾਂ ਦੀ ਰਚਨਾ ਕਰਦੇ ਨੇ, ਉਹ ਸੰਗੀਤ ਜਗਤ ਨੂੰ ਆਪ ਦੀ ਨਿਵੇਕਲੀ ਦੇਣ ਹੈ। ਆਪ ਦੀ ਇਸ ਕਲਾ ਨੇ ਭਾਰਤ ਦੇ ਸਰੇਸ਼ਠ ਸੰਗੀਤਾਚਾਰੀਯਾਂ ਤੇ ਨਿਰਤਾਚਾਰੀਆਂ ਨੂੰ ਵਿਸਮਯ ਵਿਚ ਪਾ ਕੇ ਚਕਿਤ ਕੀਤਾ ਹੈ ਤੇ ਸਭਨਾ ਨੇ ਹੀ ਆਪ ਦੀਆਂ ਰਚੀਆਂ ਪੌਣੇ ਗਿਆਰਾਂ, ਸਵਾ ਗਿਆਰਾਂ, ਸਵਾ ਚੌਦਾਂ, ਪੌਣੇ ਪੰਦਰਾਂ, ਪੌਣੇ ਅੱਠ ਤੇ ਤੇਰਾਂ ਸਹੀ ਸੱਤ ਬਟਾ ਅੱਠ ਮਾਤ੍ਰਾਵਾਂ ਵਿਚ ਤਾਲਬੱਧ ਬੰਦਸ਼ਾਂ ਨੂੰ ਅਪਣਾ ਕੇ ਆਪਣੇ ਸਰੋਤਿਆਂ-ਦਰਸ਼ਕਾਂ ਸਾਹਮਣੇ ਪੇਸ਼ ਕਰਨ ਦਾ ਮਾਣ ਪ੍ਰਾਪਤ ਕੀਤਾ ਹੈ।

'ਅਮਰਜੀਤ ਜੀ! ਤੁਹਾਡੇ ਵੱਲੋਂ ਦੱਸੇ ਬ੍ਰਿਹਸਪਤੀ ਤੇ ਸ਼ੁੱਕਰ ਦੇ ਸੰਜੋਗ ਦੀ ਵਿਆਖਿਆ ਸੁਣ ਕੇ ਇਕ ਪੌਰਾਣਿਕ ਕਥਾ ਯਾਦ ਆ ਰਹੀ ਏ। ਉਸ ਕਥਾ ਅਨੁਸਾਰ ਬ੍ਰਿਹਸਪਤੀ ਅਧਿਆਤਮਕ ਸ਼ਕਤੀਆਂ ਦਾ ਗੁਰੂ ਹੈ ਪਰ ਸ਼ੁੱਕਰ (ਸ਼ੁਕਰਾਚਾਰੀਯਾ) ਦੈਂਤਾਂ ਦਾ ਗੁਰੂ ਹੋਣ ਦੇ ਨਾਲ ਨਾਲ ਸੰਸਾਰ ਦੀਆਂ ਵਿਗਿਆਨਕ ਤੇ ਪਦਾਰਥਕ

ਸ਼ਕਤੀਆਂ ਦਾ ਗੁਰੂ ਵੀ ਹੈ। ਆਮ ਤੌਰ ਤੇ ਸਾਡੇ ਸਾਹਮਣੇ ਦੇਵਾਂ ਤੇ ਦੈਂਤਾਂ ਦੀਆਂ ਆਪਸੀ ਲੜਾਈਆਂ ਦੀਆਂ ਕਥਾਵਾਂ ਹੀ ਆਉਂਦੀਆਂ ਨੇ, ਪਰ ਸੰਸਾਰ ਦੀ ਸਮੁੱਚੀ ਹਲਚਲ ਨੂੰ ਸਮਝਣ ਵਾਲੇ ਜਾਣਦੇ ਨੇ ਕਿ ਸਮੇਂ ਸਮੇ ਦੇਵਤਾ ਤੇ ਦੈਂਤ ਆਪਸ ਵਿਚ ਸਹਿਯੋਗ ਵੀ ਕਰਦੇ ਰਹੇ ਹਨ। ਜਿਵੇਂ ਕਿ ਸਮੁੰਦਰ ਰਿੜਕਣ ਵੇਲੇ ਦੋਹਾਂ ਧਿਰਾਂ ਨੇ ਰਲ ਕੇ ਸਮੁੰਦਰ ਮੰਥਣ ਕੀਤਾ ਤੇ ਉਸ ਵਿਚੋਂ ਨਿਕਲੇ ਰਤਨਾਂ ਨੂੰ ਆਪਸ ਵਿਚ ਵੰਡ ਲਿਆ। ਬੇਸ਼ੱਕ ਅੰਮ੍ਰਿਤ ਵਰਗੇ ਰਤਨ ਨੂੰ ਦੇਵਤੇ ਧੋਖੇ ਨਾਲ ਆਪਣੇ ਕਬਜ਼ੇ ਵਿਚ ਕਰ ਲਗਏ, ਪਰ ਦੇਵਤੇ ਦੈਂਤਾਂ ਦਵਾਰਾ ਆਪਣੇ ਲਈ ਪੈਦਾ ਕੀਤੀਆਂ ਜਾਣ ਵਾਲੀਆਂ ਮੁਸੀਬਤਾਂ ਤੋਂ ਫਿਰ ਵੀ ਬਰੀ ਨਾ ਹੋ ਸਕੇ। ਦੇਵਤੇ ਦੈਂਤਾਂ ਹੱਥੋਂ ਮਰਦੇ ਤਾਂ ਨਹੀਂ—ਪਰ ਉਨ੍ਹਾਂ ਉਪਰ ਜਿੱਤ ਵੀ ਓਦੋਂ ਤਕ ਹਾਸਿਲ ਨਾ ਕਰ ਸਕਦੇ—ਜਦੋਂ ਤਕ ਆਦਿ ਸ਼ਕਤੀ ਉਨ੍ਹਾਂ ਦੀ ਸਹਾਇਤਾ ਤੇ ਨਾ ਆਉਂਦੀ। ਇਸ ਦਾ ਮੁਖ ਕਾਰਨ ਸੀ—ਗੁਰੂ ਸ਼ੁਕਰਾਚਾਰੀਯ ਕੋਲ ਸੰਜੀਵਨੀ ਵਿੱਦਿਆ ਦਾ ਹੋਣਾ, ਜਿਸ ਦੀ ਬਦੌਲਤ ਦੈਂਤ ਮਰ ਮਰ ਕੇ ਫਿਰ ਜਿਉ ਉਠਦੇ ਸਨ। ਦੇਵਤਿਆਂ ਦੇ ਮਨ ਵਿਚ ਹਮੇਸ਼ਾ ਇਹ ਮਲਾਲ ਰਹਿੰਦਾ ਕਿ ਉਹਨਾਂ ਕੋਲ ਪਦਾਰਥਕ ਵਿਗਿਆਨ ਤੇ ਸੰਜੀਵਨੀ ਵਿੱਦਿਆ ਨਾ ਹੋਣ ਕਰਕੇ ਉਹ ਹਮੇਸ਼ਾ ਹਾਰਦੇ ਹਨ। ਇਸੇ ਲਈ ਦੇਵਤਿਆਂ ਨੇ ਮਤਾ ਪਕਾਇਆ ਕਿ ਗੁਰੂ ਬ੍ਰਿਹਸਪਤੀ ਦੇ ਪੁੱਤਰ 'ਕਚ' ਨੂੰ ਦੈਂਤਾਂ ਦੇ ਗੁਰੂ ਸ਼ੁਕਰਾਚਾਰੀਯਾ ਕੋਲੋਂ ਸੰਜੀਵਨੀ ਵਿਦਿਆ ਸਿੱਖਣ ਲਈ ਸ਼ੁਕਰਚਾਰੀਯਾ ਦੇ ਆਸ਼ਰਮ ਭੇਜਿਆ ਜਾਵੇ। 'ਕਚ' ਸ਼ੁਕਰਾਚਾਰੀਯ ਦੇ ਆਸ਼ਰਮ ਵਿਚ ਜਾਂਦਾ ਹੈ ਤੇ ਸ਼ੁਕਰਾਚਾਰੀਯ ਦੀ ਧੀ 'ਦੇਵਯਾਨੀ' ਨੂੰ ਆਪਣੇ ਦੈਵੀ ਗੁਣਾਂ ਨਾਲ ਪ੍ਰਭਾਵਤ ਕਰਕੇ ਉਸ ਦੀ ਸਿਫਾਰਿਸ਼ ਨਾਲ ਸ਼ੁਕਰਾਚਾਰੀਯਾ ਨੂੰ ਵਿੱਦਿਆ ਗੁਰੂ ਬਣਨ ਲਈ ਮਣਾ ਲੈਂਦਾ ਹੈ। ਜ਼ਾਹਰ ਹੈ ਕਿ 'ਕਚ' ਨੂੰ ਸਿਖਾਈ ਜਾਣ ਵਾਲੀ ਸੰਜੀਵਨੀ ਵਿੱਦਿਆ ਅੰਤ ਨੂੰ ਦੈਂਤਾਂ ਦੇ ਖ਼ਿਲਾਫ਼ ਹੀ ਵਰਤੀ ਜਾਣੀ ਸੀ-ਫਿਰ ਵੀ ਗੁਰੂ ਤਾਂ ਗੁਰੂ ਹੀ ਹੈ - ਉਹ ਕਿਸੇ ਨੂੰ ਵੀ ਵਿੱਦਿਆ ਸਿਖਾਣੋ ਇਨਕਾਰ ਨਹੀਂ ਕਰ ਸਕਦਾ। ਸੋ 'ਕਚ' ਨੂੰ ਸੰਜੀਵਨੀ ਵਿੱਦਿਆ ਸਿਖਾ ਦਿਤੀ ਜਾਂਦੀ ਹੈ। ਸੰਜੀਵਨੀ ਵਿੱਦਿਆ ਸਿੱਖ ਕੇ 'ਕਚ' ਜਦੋਂ ਦੇਵ ਲੋਕ ਨੂੰ ਮੁੜਣ ਲਗਦਾ ਹੈ ਤਾਂ ਦੇਵਯਾਨੀ ਉਸ ਨੂੰ ਆਪਣੇ ਨਾਲ ਵਿਆਹ ਕਰਨ ਲਈ ਆਖਦੀ ਹੈ। ਪਰ 'ਕਚ' ਇਸ ਗੱਲ ਲਈ ਤਿਆਰ ਨਹੀਂ ਹੁੰਦਾ, ਉਸਦਾ ਕਹਿਣਾ ਹੈ ਕਿ ਉਹ ਸੰਜੀਵਨੀ ਵਿੱਦਿਆ ਸਿੱਖਣ ਲਈ ਆਇਆ ਸੀ—ਸੋ ਉਸ ਦਾ ਹੋਰ ਕਿਸੇ ਝਮੇਲੇ ਵਿਚ ਫਸਣ ਤੋਂ ਬਿਨਾ ਵਾਪਸ ਜਾਣਾ ਜ਼ਰੂਰੀ ਹੈ। 'ਦੇਵਯਾਨੀ' ਨਿਰਾਸ਼ ਹੋ ਕੇ ਉਸਨੂੰ ਸਰਾਪ ਦੇ ਦੇਂਦੀ ਹੈ ਕਿ ਜਿਹੜੀ ਸੰਜੀਵਨੀ ਵਿੱਦਿਆ ਉਸ ਨੇ ਸਿੱਖੀ ਹੈ—ਲੋੜ ਸਮੇਂ ਉਹਨੂੰ ਉਹ ਭੁੱਲ ਜਾਏਗਾ। 'ਕਚ' ਵੀ ਬਦਲੇ ਵਿਚ ਦੇਵਯਾਨੀ ਨੂੰ ਸਰਾਪ ਦੇ ਦੇਂਦਾ ਹੈ ਕਿ ਉਸਦਾ ਵਿਆਹ ਕਿਸੇ ਬ੍ਰਾਹਮਣ ਨਾਲ ਨਹੀਂ ਹੋ ਸੱਕੇਗਾ।

"ਲੱਗਦਾ ਹੈ ਕਿ ਉਸ ਤੋਂ ਬਾਅਦ ਆਦਿ ਸ਼ਕਤੀ ਨੇ ਦੇਵ ਤੇ ਦਾਨਵ ਗੁਰੂਆਂ ਨੂੰ ਇਸ ਗੱਲ ਲਈ ਸਹਿਮਤ ਕਰ ਲਿਆ ਹੋਵੇਗਾ ਕਿ ਉਹ ਹਮੇਸ਼ਾ ਆਪਣੇ ਪੈਰੋਕਾਰਾਂ ਨੂੰ ਲੜਣ ਭਿੜਣ ਵਿਚ ਹੀ ਨਾ ਲਗਾਈ ਰੱਖਣ, ਕਦੇ ਕਦੇ ਇਕ ਦੂਜੇ ਦੇ ਘਰ ਵਿਚ ਜਾ ਕੇ ਇਕ ਦੂਜੇ ਦੀ ਪਰਾਹੁਣਾਚਾਰੀ ਵੀ ਕਰ ਲਿਆ ਕਰਨ। ਅੰਤ ਨੂੰ ਹਨ ਤਾਂ ਸਭ ਇੱਕੋ ਬ੍ਰਹਮ ਸ਼ਕਤੀ ਦੀ ਹੀ ਸੰਤਾਨ। ਸ਼ਾਇਦ ਓਦੋਂ ਹੀ ਸ਼ੁੱਕਰ ਤੇ ਬ੍ਰਿਹਸਪਤੀ ਨੇ ਇਕ ਦੂਜੇ ਦੇ ਘਰ ਵਿਚ ਜਾ ਕੇ ਰਲ ਕੇ ਭੋਗ ਤੇ ਮੋਖ਼ਸ਼ ਦਾ ਮਿਲਵਾਂ ਸੰਜੋਗ ਬਣਾਉਣਾ ਸ਼ੁਰੂ ਕੀਤਾ ਹੋਵੇਗਾ।

"ਉਂਜ ਅੱਜ ਦੇ ਜੁਗ ਵਿਚ ਇਸ ਤਰ੍ਹਾਂ ਦੇ ਸੰਜੋਗ ਨੂੰ ਰਵੀਦ੍ਰਨਾਥ ਟੈਗੋਰ ਨੇ ਆਪਣੇ ਹੀ ਢੰਗ ਨਾਲ ਪੇਸ਼ ਕੀਤਾ ਹੈ। ਉਹ ਲਿਖਦੇ ਨੇ ਕਿ ਪੱਛਮ ਸ਼ੁਕਰਾਚਾਰੀਯਾ ਦਾ ਆਸ਼ਰਮ ਹੈ-ਜਿੱਥੇ ਪਦਾਰਥਕ ਵਿਗਿਆਨ ਦੀ ਸਾਧਨਾ ਹੁੰਦੀ ਹੈ ਤੇ ਪੂਰਬ ਬ੍ਰਿਹਸਪਤੀ ਦਾ ਆਸ਼ਰਮ-ਜਿੱਥੇ ਅਧਿਆਤਮ ਦੀ ਸਾਧਨਾ ਚਲਦੀ ਹੈ। ਭਵਿਖਤ ਜੀਵਨ ਨੂੰ ਸਾਰਥਕ ਤੇ ਨਿਰਦਵੰਦ ਬਣਾਨ ਲਈ ਦੋਹਾਂ ਦਾ ਸੰਜੋਗ ਜ਼ਰੂਰੀ ਹੈ।

"ਇਕ ਸਮਾਂ ਸੀ-ਜਦੋਂ ਸਮੁੰਦਰੋਂ ਪਾਰ ਵਲੈਤਾਂ ਨੂੰ ਜਾਣ ਵਾਲੇ ਨੂੰ ਘਰ ਮੁੜਣ ਤੇ ਪ੍ਰਾਸਚਿਤ ਕਰਨਾ ਪੈਂਦਾ ਸੀ ਕਿਉਂਕਿ ਉਹ ਮਲੇਛਾਂ ਦਾ ਇਲਾਕਾ ਮੰਨਿਆ ਜਾਂਦਾ ਸੀ। ਪਰ ਅੱਜ ਹਾਲਤ ਬਿਲਕੁਲ ਬਦਲ ਚੁੱਕੀ ਹੈ। ਹੁਣ ਤਾਂ ਹਰ ਕੋਈ ਬਾਰ ਬਾਰ ਪੱਛਮ ਨੂੰ ਜਾਂਦਾ ਹੈ ਤੇ ਓਥੋਂ ਵਿਗਿਆਨ ਦੀ ਸ਼ਿਖਸ਼ਾ ਵੀ ਲੈਂਦਾ ਹੈ। ਭਾਰਤ ਵਿਚ ਵਿਗਿਆਨ ਤੇ ਅਧਿਆਤਮ ਦੇ ਸੰਜੋਗ ਦਾ ਦੂਜਾ ਦੌਰ ਸ਼ੁਰੂ ਹੋ ਚੁਕਾ ਹੈ।

"ਤੁਹਾਡੀ ਵਿਆਖਿਆ ਅਨੁਸਾਰ ਸਤਿਗੁਰੂ ਜਗਜੀਤ ਸਿੰਘ ਜੀ ਦੀ ਕੁੰਡਲੀ ਤੋਂ ਏਸੇ ਤਰ੍ਹਾਂ ਦੇ ਸੰਜੋਗ ਦਾ ਪਤਾ ਲਗਦਾ ਏ ਤੇ ਅਸੀਂ ਸਭ ਜਾਣਦੇ ਹਾਂ ਕਿ ਆਪ ਕਿਸ ਤਰ੍ਹਾਂ ਆਪਣੇ ਸ਼ਰਧਾਲੂਆਂ ਨੂੰ ਜਿਥੇ ਨਿੱਤ ਭਜਨ ਬੰਦਗੀ ਦੇ ਦੈਵੀ ਕਰਮ ਲਈ ਪ੍ਰੇਰਦੇ ਹਨ, ਓਥੇ ਨਾਲ ਹੀ ਨਾਲ ਸੱਚੇ ਸੁੱਚੇ ਮਨ ਕਰਮ ਨਾਲ ਸੰਸਾਰਕ ਪਦਾਰਥਾਂ ਦੀ ਪ੍ਰਾਪਤੀ ਵਾਸਤੇ ਜਤਨ ਕਰਨ ਦਾ ਉਪਦੇਸ਼ ਵੀ ਦੇਂਦੇ ਹਨ। ਇਸ ਤਰ੍ਹਾਂ ਲੋਕ ਪਰਲੋਕ ਦੋਹਾਂ ਨੂੰ ਧਿਆਨ ਵਿਚ ਰੱਖ ਕੇ 'ਲੋਕ ਸੁਖੀ ਪਰਲੋਕ ਸੁਹੇਲੇ' ਦੀ ਭਾਵਨਾ ਨੂੰ ਅਮਲ ਵਿਚ ਲਿਆ ਰਹੇ ਹਨ।

"ਅਮਰਜੀਤ ਜੀ, ਤੁਸਾਂ ਤਿੰਨ ਨਵੇਂ ਗ੍ਰੈਹਾਂ ਦੀ ਖੋਜ ਬਾਰੇ ਵੀ ਦੱਸਿਆ ਸੀ, ਉਨ੍ਹਾਂ ਗ੍ਰੈਹਾਂ ਦਾ ਸਤਿਗੁਰੂ ਜੀ ਦੀ ਜਨਮ ਕੁੰਡਲੀ ਵਿਚ ਵੀ ਕੋਈ ਦਖ਼ਲ ਹੈ ਵੇ?"

ਅਮਰਜੀਤ—"ਜੀ ਹਾਂ, ਪੂਰਾ ਦਖ਼ਲ ਹੈ। ਯੂਰੇਨਸ ਕੁੰਡਲੀ ਦੇ ਛੇਵੇਂ ਘਰ ਤੇ ਕੁੰਭ ਰਾਸ਼ੀ ਵਿਚ ਬੈਠਾ ਹੈ ਜੋ ਕਿ ਸ਼ਣੀ ਦਾ ਘਰ ਹੈ। ਇਸ ਨੂੰ ਵੀ ਬ੍ਰਿਹਸਪਤੀ ਬਾਰ੍ਹਵੇਂ ਘਰ ਵਿਚੋਂ ਵੇਖ ਰਿਹਾ ਹੈ। ਇਸ ਕਾਰਨ ਕੁੰਡਲੀ ਵਾਲਾ ਵਿਅਕਤੀ ਮਹਾਨ ਖੋਜੀ ਤੇ ਅਤੀ ਉਚ ਕਲਪਨਾ ਸ਼ਕਤੀ ਵਾਲਾ ਹੁੰਦਾ ਹੈ। ਉਹ ਅਸਚਰਜਜਨਕ ਸ਼ਕਤੀਆਂ ਦਾ ਸਵਾਮੀ ਤੇ ਕਿਸੇ ਸੰਸਥਾ ਜਾਂ ਸਮੁਦਾਇ ਦਾ ਪ੍ਰਮੁਖ ਬਣਦਾ ਹੈ। ਰਹਿਤ ਮਰਯਾਦਾ ਅਰਥਾਤ ਨਿਯਮ ਕਾਨੂੰਨ ਬਣਾਨ ਵਾਲਾ ਤੇ ਭਵਿੱਖ ਦ੍ਰਸ਼ਟਾ ਹੁੰਦਾ ਹੈ।

"ਨੇਪਚੂਨ ਵੀ ਬ੍ਰਿਹਸਪਤੀ ਵਰਗਾ ਫਲ ਹੀ ਦੇਂਦਾ ਹੈ ਜਾਂ ਉਸ ਦੇ ਸਹਾਇਕ ਰੂਪ ਵਿਚ ਅਸਰ ਪਾਉਂਦਾ ਹੈ। ਇਹ ਜਨਮ ਪੱਤਰੀ ਦੀ ਆਪਣੀ ਉੱਚ ਰਾਸ਼ੀ 'ਕਰਕ' ਵਿਚ ਲਾਭ ਸਥਾਨ ਤੇ ਗਿਆਰ੍ਹਵੇਂ ਘਰ ਵਿਚ ਇਸਥਿਤ ਹੈ। ਇਹ ਗ੍ਰੈਹ ਵੀ ਗੂੜ੍ਹ ਗਿਆਨ ਦੇਂਦਾ ਹੈ, ਯੋਗ ਸਮਰੱਥ ਅਤੇ ਤੱਤ ਵੇਤਾ ਬਣਾਉਂਦਾ ਹੈ। ਅੰਤਰਯਾਮਤਾ ਤੇ ਆਪਣੇ ਵਿਚਾਰਾਂ ਨੂੰ ਦੂਜਿਆਂ ਦੇ ਹਿਰਦੇ ਵਿਚ ਪਰਵੇਸ਼ ਕਰਵਾਨ ਦੀ ਸਮਰੱਥਾ ਦੇਂਦਾ ਹੈ। ਇਸ ਗ੍ਰੈਹ ਦੀ ਬਦੌਲਤ ਸੰਬੰਧਤ ਵਿਅਕਤੀ ਦਾ ਤੇਜ ਸੂਰਜ ਸਮਾਨ ਹੁੰਦਾ ਹੈ। ਇਹ ਵਿਅਕਤੀ ਨੂੰ ਸਮੂਹ ਜਗਤ ਦਾ ਮਿਤਰ, ਕਵੀ, ਸੰਗੀਤਗਯ ਤੇ ਮੰਤਰਾਂ ਦਾ ਗਿਆਤਾ ਬਣਾਉਂਦਾ ਹੈ। ਇਸ ਦੇ ਪ੍ਰਭਾਵ ਵਾਲੇ ਵਿਅਕਤੀ ਦੀ 'ਕੁੰਡਲਿਨੀ ਸ਼ਕਤੀ' ਜਾਗ੍ਰਤ ਹੋਈ ਹੁੰਦੀ ਹੈ। ਸੋ ਅਸੀਂ ਇਹ ਸਭ ਕੁਝ ਸਤਿਗੁਰੂ ਜਗਜੀਤ ਸਿੰਘ ਜੀ ਦੇ ਜੀਵਨ ਚਰਿਤ੍ਰ ਵਿਚ ਵੇਖ ਸਕਦੇ ਹਾਂ।

"ਤੀਜਾ ਪਲੂਟੋ ਗ੍ਰੈਹ ਕੁੰਡਲੀ ਅੰਦਰ ਮਿਥੁਨ ਰਾਸ਼ੀ ਵਿਚ ਬੁੱਧ ਦੇ ਸਥਾਨ ਤੇ ਦਸਵੇਂ ਘਰ ਵਿਚ ਬੈਠਾ ਹੈ। ਇਸ ਦੇ ਅਸਰ ਨਾਲ ਈਸ਼ਵਰ ਦੀ ਉੱਚਤਮ ਸੱਤਾ ਦੀਆਂ ਅਦਿੱਖ ਸ਼ਕਤੀਆਂ ਆਪ ਜੀ ਦੇ ਅੰਦਰ ਕੰਮ ਕਰਦੀਆਂ ਨੇ।"

ਭਾਰਤੀ—"ਅਮਰਜੀਤ ਜੀ! ਹੁਣ ਅਸੀਂ ਆਪਣੀ ਜਿਗਿਆਸਾ

ਦੇ ਅੰਤਿਮ ਪੜਾਅ ਦੇ ਨੇੜੇ ਤੇੜੇ ਪਹੁੰਚ ਗਏ ਹਾਂ। ਜਿਵੇਂ ਕਿ ਤੁਸਾਂ ਸ਼ੁਰੂ ਵਿਚ ਹੀ ਦੱਸਿਆ ਸੀ ਕਿ ਸਤਿਗੁਰਾਂ ਦੀ ਜਨਮ ਕੁੰਡਲੀ ਤੋਂ ਪੂਰੇ ਪਰਵਾਰ, ਸਾਰੀ ਸੰਗਤ ਤੇ ਲਾਗੀਆਂ ਦੇਗੀਆਂ ਬਾਰੇ ਵੀ ਸਭ ਕੁਛ ਜਾਣਿਆ ਜਾ ਸਕਦਾ ਏ। ਮੈਂ ਸਮਝਦਾ ਹਾਂ ਕਿ ਉਸ ਸਭ ਬਾਰੇ ਹਰ ਕਿਸੇ ਨੂੰ ਦਿਲਚਸਪੀ ਲੈਣ ਦੀ ਲੋੜ ਨਹੀਂ ਹੋਣ ਲੱਗੀ। ਮੇਰੀ ਦਿਲਚਸਪੀ ਵੀ ਕੇਵਲ ਸਤਿਗੁਰੂ ਜੀ ਦੇ ਜੀਵਨ ਚਰਿਤ੍ਰ ਵਿਚ ਹੀ ਏ। ਸੋ ਇਕ ਦੋ ਗੱਲਾਂ ਹੋਰ ਪੁੱਛ ਦੱਸ ਕੇ ਆਪਾਂ ਇਸ ਪ੍ਰਸ਼ਣ-ਉੱਤਰ ਵਾਲੀ ਕੁੰਡਲੀ ਨੂੰ ਸੰਤੋਖ ਦਿਆਂਗੇ।

"ਹੁਣ ਤੁਸੀਂ ਇਹ ਦੱਸੋ ਕਿ ਸਤਿਗੁਰਾਂ ਦੀ ਆਯੂ ਬਾਰੇ ਕਿਹੜਾ ਗ੍ਰੈਹ ਕੀ ਬੋਲਦਾ ਹੈ?"

ਅਮਰਜੀਤ—"ਮੰਗਲ ਗ੍ਰੈਹ ਇਸ ਕੁੰਡਲੀ ਵਿਚ ਆਯੂ ਦਾ ਹਿਸਾਬ ਦੱਸਦਾ ਏ। ਮੰਗਲ ਕੁੰਡਲੀ ਦੀ ਉੱਚ ਰਾਸ਼ੀ ਅੰਦਰ ਪੰਜਵੇਂ ਘਰ ਵਿਚ ਬੈਠਾ ਹੈ। ਇਹ ਚੌਥੀ ਦ੍ਰਿਸ਼ਟੀ ਨਾਲ ਆਪਣੀ ਰਾਸ਼ੀ ਦੇ ਅਠਵੇਂ ਘਰ ਨੂੰ ਵੇਖ ਰਿਹਾ ਹੈ। ਇਸ ਸਥਿਤੀ ਵਿਚ ਮੰਗਲ ਲੰਮੀ ਆਯੂ ਦੇ ਰਿਹਾ ਹੈ। ਲਗਨ ਦਾ ਸਵਾਮੀ ਬੁੱਧ ਦੂਜੇ ਘਰ ਵਿਚ ਬੈਠ ਕੇ ਅਠਵੇਂ ਘਰ ਨੂੰ ਸਤਵੀਂ ਦ੍ਰਿਸ਼ਟੀ ਨਾਲ ਵੇਖ ਰਿਹਾ ਹੈ, ਜਿਸ ਕਰਕੇ ਆਯੂ ਲੰਮੀ ਬਣਦੀ ਹੈ। ਅਠਵੇਂ ਘਰ ਵਿਚ ਕੇਤੂ ਬੈਠਾ ਹੈ ਜੋ ਕਿ ਇਸ ਕੁੰਡਲੀ ਵਿਚ ਮੰਗਲ ਗ੍ਰੈਹ ਵਾਲਾ ਕਾਰਜ ਹੀ ਕਰ ਰਿਹਾ ਹੈ। ਇਹ ਮੋਖ਼ਸ਼ ਦੇਣ ਦੀ ਗੱਲ, ਕਰਦਾ ਹੈ। ਬ੍ਰਿਹਸਪਤੀ ਵੀ ਬਾਰ੍ਹਵੇਂ ਸਥਾਨ ਤੇ ਬੈਠ ਕੇ ਅਠਵੇਂ ਮ੍ਰਿਤਯੂ ਦੇ ਘਰ ਨੂੰ ਨੌਵੀਂ ਦ੍ਰਿਸ਼ਟੀ ਨਾਲ ਵੇਖਦਾ ਹੈ ਜਿਸ ਦੀ ਬਦੌਲਤ ਮੋਖ਼ਸ਼ ਪ੍ਰਾਪਤੀ ਨਿਸਚਿਤ ਹੁੰਦੀ ਹੈ। ਸ਼ਣੀ ਵੀ ਲਗਨ ਵਿਚ ਬਹਿਣ ਕਰਕੇ ਲੰਮੀ ਉਮਰ ਭੁਗਤਾਉਂਦਾ ਹੈ।"

ਭਾਰਤੀ—"ਅੱਛਾ ਕੋਈ ਇਸ਼ਾਰਾ ਨੇੜਲੇ ਭਵਿਖ ਦੀ ਕਿਸੇ ਘਟਨਾ ਬਾਰੇ ਵੀ ਮਿਲਦਾ ਹੈ - ਇਸ ਕੁੰਡਲੀ ਵਿਚੋਂ?"

ਅਮਰਜੀਤ—"ਇਸ ਬਾਰੇ ਕੁੰਡਲੀ ਵਿਚੋਂ ਉਘੜਦੀ ਮਹਾਂਦਸ਼ਾ ਤੋਂ ਸਭ ਠੀਕ ਠੀਕ ਪਤਾ ਚੱਲ ਸਕਦਾ ਏ। ਜੇ ਅਸੀਂ ਮਹਾਂ ਦਸ਼ਾ ਦੇ ਨਕਸ਼ੇ ਨੂੰ ਵੇਖੀਏ ਤਾਂ ਜ਼ਿੰਦਗੀ ਦੇ ਹਰ ਪੜਾਅ ਬਾਰੇ ਜਾਣ ਸਕਦੇ ਹਾਂ। ਆਪਾਂ ਮਹਾਂ ਦਸ਼ਾ ਦੇ ਨਕਸ਼ੇ ਤੋਂ ਇਕ ਇਕ ਦੋ ਦੋ ਸਤਰਾਂ ਰਾਹੀਂ ਜੇ ਸੰਖੇਪ ਜਿਹੀ ਜਾਣਕਾਰੀ ਲੈ ਲਈਏ ਤਾਂ ਮੋਟਾ ਮੋਟਾ ਅੰਦਾਜ਼ਾ ਤਾਂ ਹੋ ਹੀ ਜਾਏਗਾ।"

ਭਾਰਤੀ—"ਠੀਕ ਹੈ, ਤਾਂ ਮਹਾਂ ਦਸ਼ਾ ਦਾ ਨਕਸ਼ਾ ਹੀ ਬਣਾ ਦਿਓ।"

ਅਮਰਜੀਤ—"ਕੁੰਡਲੀ ਵਿਚ ਚੰਦ੍ਰਮਾ ਦੀਆਂ ਡਿਗਰੀਆਂ ਤੋਂ ਮਹਾਂ ਦਸ਼ਾ ਦਾ ਨਕਸ਼ਾ ਐਸ ਤਰ੍ਹਾਂ ਹੈ—

## ਮਹਾਂਦਸ਼ਾ

**ਕੁੰਡਲੀ ਵਿਚ ਚੰਦਰਮਾ ਦੀਆਂ ਡਿਗਰੀਆ ਤੋਂ ਮਹਾਦਸ਼ਾ ਦੀ ਜਾਣਕਾਰੀ**

- ੨੨-੧੧-੧੯੨੦ ਤੋਂ ੧੩-੫-੧੯੨੬ ਤੱਕ ਸ਼ਣੀ ਗ੍ਰੈਹ ਦੀ ਮਹਾਦਸ਼ਾ ਸੀ।
  ਇਸ ਅਨੁਸਾਰ ਮਾਤਾ ਦਾ ਵਿਜੋਗ ਤੇ ਮਨ ਪਰੇਸ਼ਾਨ .
- ੧੩-੫-੧੯੨੬ ਤੋਂ ੧੩-੫-੧੯੪੩ ਤਕ ਬੁੱਧ ਦੀ ਮਹਾਦਸ਼ਾ ਸੀ।
  ਵਿੱਦਿਆ ਤੇ ਬੋਧ ਪ੍ਰਾਪਤੀ
- ੧੩-੫-੧੯੪੩ ਤੋਂ ੧੩-੫-੧੯੫੦ ਤਕ ਕੇਤੂ ਦੀ ਮਹਾਦਸ਼ਾ ਸੀ।
  ਗ੍ਰਿਹਸਥ ਜੀਵਨ ਦਾ ਅਰੰਭ
- ੧੩-੫-੧੯੫੦ ਤੋਂ ੧੩-੫-੧੯੭੦ ਤਕ ਸ਼ੁੱਕਰ ਦੀ ਮਹਾਦਸ਼ਾ ਸੀ।
  ਧਾਰਮਕ ਉਨਤੀ, ਗੁਰਗੱਦੀ ਦੀ ਪ੍ਰਾਪਤੀ ਤੇ ਸੰਗੀਤ ਦੀ ਮੁਹਾਰਤ ਸੁਖ ਸੁਵਿਧਾਵਾ ਦੀ ਪ੍ਰਾਪਤੀ।
- ੧੩-੫-੧੯੭੦ ਤੋਂ ੧੩-੫-੧੯੭੬ ਤਕ ਸੂਰਜ ਦੀ ਮਹਾਦਸ਼ਾ ਸੀ।
  ਧਾਰਮਕ ਉਨਤੀ, ਸਨਮਾਨ
- ੧੩-੫-੧੯੭੬ ਤੋਂ ੧੩-੫-੧੯੮੬ ਤਕ ਚੰਦਰਮਾ ਦੀ ਮਹਾਦਸ਼ਾ ਸੀ।
  ਭਗਤੀ ਦੀ ਉਨਤੀ, ਭਵਿਖਤ ਯੋਜਨਾਵਾਂ, ਘਰ ਵਿਚੋਂ ਵਿਰੋਧ-ਰੁਕਾਵਟਾਂ
- ੧੩-੫-੧੯੮੬ ਤੋਂ ੧੩-੫-੧੯੯੩ ਤੱਕ ਮੰਗਲ ਦੀ ਮਹਾਦਸ਼ਾ ਸੀ।
  ਘਰ ਵਿਚੋਂ ਜ਼ਬਰਦਸਤ ਵਿਰੋਧ
- ੧੩-੫-੧੯੯੩ ਤੋਂ ੧੩-੫-੨੦੧੧ ਤੱਕ ਰਾਹੂ ਦੀ ਮਹਾਦਸ਼ਾ ਚਲ ਰਹੀ ਹੈ।
  ਸਵਾਸਥ ਵਿਚ ਉਤਾਰ ਚੜ੍ਹਾਅ।
- ਛੇ ਜੂਨ ੨੦੦੦ ਤੋਂ ਤੁਰਤ ਬਾਅਦ ਕੁਝ ਵਡੇਰੇ ਤੇ ਉਲੇਖ ਜੋਗ ਸੰਕੇਤ ਹਨ।

## ਗ੍ਰੈਹਾਂ ਦੀਆਂ ਡਿਗ੍ਰੀਆਂ ਅਤੇ ਸਥਿਤੀ

| ਗ੍ਰਹਿ | ਸਥਿਤ ਰਾਸ਼ੀ | ਡਿਗਰੀ | ਨਕਸ਼ਤ੍ਰ |
|---|---|---|---|
| ਲਗਨ | ਕੰਨਿਆ | ੨੭-੫੫-੨੧ | ਚਿਤਰਾ |
| ਸੂਰਜ | ਬ੍ਰਿਸ਼ਚਕ | ੬-੩੪-੫੧ | ਅਨੁਰਾਧਾ |
| ਚੰਦਰਮਾ | ਮੀਨ | ੧੨-੩੪-੬ | ਉਤਰਾਭਾਦ੍ਰਪਦ |
| ਮੰਗਲ | ਮਕਰ | ੨-੫੬-੨੯ | ਉਤਰਸਾਧਾ |
| ਬੁੱਧ | ਤੁਲਾ | ੨੪-੩੩-੪੮ | ਵਿਸ਼ਾਕਾ |
| ਗੁਰੂ | ਸਿੰਘ | ੨੩-੨੨-੫੮ | ਪੂਰਵਾਫੱਲਗੁਨੀ |

| ਗ੍ਰਹਿ | ਸਥਿਤ ਰਾਸ਼ੀ | ਡਿਗਰੀ | ਨਕਸ਼ਤ੍ਰ |
|---|---|---|---|
| ਸ਼ੁੱਕਰ | ਧਨੁ | ੧੨-੨੨-੪੦ | ਮੂਲਾ |
| ਸ਼ਨੀ | ਕੰਨਿਆ | ੦-੨੬-੫ | ਉਤਰਾਫੱਲਗੁਨੀ |
| ਰਾਹੂ | ਤੁਲਾ | ੧੨-੨੨-੨ | ਸਵਾਤਿ |
| ਕੇਤੂ | ਮੇਖ | ੧੨-੨੨-: | ਅਸ਼ਵਨੀ |
| ਯੂਰੇਨਸ | ਕੁੰਭ | ੯-੧-੫ | ਸਤਾਭਿਸ਼ਾ |
| ਨੇਪਚੂਨ | ਕਰਕ | ੨੦-੫੯-੩੧ | ਅਸ਼ਲੇਸ਼ਾ |
| ਪਲੂਟੋ | ਮਿਥੁਨ | ੧੬-੧-੪੩ | ਆਰਦਰਾ |

# ਉੱਨ ਦੀ ਮਹਾਨ ਮਾਲਾ

✍ ਸੰਤੋਖ ਸਿੰਘ ਧੀਰ

*ਮੇਰੇ ਲਈ ਇਹ ਬੜੇ ਹੀ ਮਾਣ ਤੇ ਗੌਰਵ ਵਾਲੀ ਗੱਲ ਸੀ। ਮਹਾਨ ਇਨਕਲਾਬੀ ਤੇ ਸੂਰਬੀਰ ਯੋਧੇ ਸਤਿਗੁਰੂ ਰਾਮ ਸਿੰਘ ਜੀ ਦੇ ਕਾਰਜ ਨੂੰ ਸੰਭਾਲੀ ਬੈਠੇ ਸਤਿਗੁਰੂ ਜਗਜੀਤ ਸਿੰਘ ਜੀ ਏਨਾਂ ਮਾਣ ਦੇ ਰਹੇ ਹਨ, ਮੈਨੂੰ, ਇਕ ਨਾ-ਚੀਜ਼ ਨੂੰ, ਜਿਨ੍ਹਾਂ ਦੇ ਸਿੱਖਾਂ-ਸੇਵਕਾਂ ਵਿਚ ਕਰੋੜਾਂ ਨਹੀਂ, ਅਰਬਾਂ-ਪਤੀ ਤੱਕ ਸਦਾ ਹੀ ਹਾਜ਼ਰ ਰਹਿੰਦੇ ਹਨ ਤੇ ਜਿਨ੍ਹਾਂ ਦੇ ਹਰ ਬੋਲ ਉੱਤੇ ਫੁੱਲ ਚੜ੍ਹਾਉਣਾ ਆਪਣੇ ਲਈ ਉਹ ਮਾਣ ਦੀ ਗੱਲ ਸਮਝਦੇ ਹਨ।*

**ਨਾਮਧਾਰੀ** ਦਰਬਾਰ ਨਾਲ ਮੇਰੀ ਵਾਕਫੀ ਸੰਨ ੧੯੪੦ ਦੇ ਸ਼ੁਰੂ ਦੇ ਦਿਨਾਂ ਤੋਂ ਹੈ। ੫੭ ਵਰ੍ਹੇ ਪਹਿਲਾਂ ਤੋਂ ਵੀਹ ਕੁ ਵਰ੍ਹੇ ਦੀ ਉਮਰ ਸੀ ਮੇਰੀ। ਸਤਿਗੁਰੂ ਪ੍ਰਤਾਪ ਸਿੰਘ ਜੀ ਉਦੋਂ ਗੁਰੂ ਹੁੰਦੇ ਸਨ ਜੋ ਸਤਿਗੁਰੂ ਰਾਮ ਸਿੰਘ ਦੀ ਗੱਦੀ ਉੱਤੇ ਬੈਠੇ ਸਨ। ਮੈਂ ਆਪਣੇ ਪਿਤਾ ਜੀ ਨਾਲ ਸ੍ਰੀ ਭੈਣੀ ਸਾਹਿਬ ਗਿਆ ਸਾਂ। ਉਥੇ ਕੋਈ ਸਮਾਗਮ ਸੀ। ਸ਼ਾਇਦ ਹੋਲੇ ਮਹੱਲੇ ਦਾ। ਦੋ ਦਿਨ ਅਸੀਂ ਰਹੇ ਸਾਂ। ਮੇਰੇ ਪਿਤਾ ਉਂਜ ਤਾਂ ਸਿੰਘ ਸਭਾਈ ਅਤੇ ਅਕਾਲੀ ਸਨ, ਪਰ ਨਾਮਧਾਰੀ ਦਰਬਾਰ ਨਾਲ ਵੀ ਆਪਣੀ ਸ਼ਰਧਾ ਰੱਖਦੇ ਸਨ। ਉਹਨਾਂ ਦੀ ਇਸ ਸ਼ਰਧਾ ਪਿੱਛੇ ਸਤਿਗੁਰੂ ਰਾਮ ਸਿੰਘ ਤੇ ਉਹਨਾਂ ਦੇ ਨਾਮਧਾਰੀ ਸਿੱਖਾਂ ਦੀ ਅੰਗਰੇਜ਼ੀ ਸਾਮਰਾਜ ਵਿਰੁੱਧ ਦੇਸ਼ ਦੀ ਆਜ਼ਾਦੀ ਲਈ ਕੀਤੀ ਗਈ ਕੁਰਬਾਨੀ ਸੀ। ਸਤਿਗੁਰੂ ਰਾਮ ਸਿੰਘ ਜੀ ਨੂੰ ਜਲਾਵਤਨ ਕੀਤਾ ਗਿਆ ਅਤੇ ਉਹਨਾਂ ਦੇ ਪੈਰੋਕਾਰ ਸਿੰਘਾਂ ਨੂੰ ਲੁਧਿਆਣੇ ਫਾਂਸੀਆਂ ਦੇ ਤਖ਼ਤੇ ਉੱਤੇ ਚੜ੍ਹਾਇਆ ਅਤੇ ਮਲੇਰਕੋਟਲੇ ਰੱਕੜ ਵਿਚ ਤੋਪਾਂ ਅੱਗੇ ਉਡਾਇਆ ਗਿਆ। ਇਹ ਇਤਿਹਾਸ ਮੇਰੇ ਪਿਤਾ ਜੀ ਮੈਨੂੰ ਦੱਸਦੇ ਰਹਿੰਦੇ ਸਨ। ਭੈਣੀ ਸਾਹਿਬ ਤੋਂ ਵਾਪਸ ਆ ਕੇ ਮੈਂ ਇਕ ਲੇਖ ਲਿਖਿਆ ਸੀ। "ਭੈਣੀ ਸਾਹਿਬ ਦੀਆਂ ਕੰਧਾਂ"। ਇਹ ਲੇਖ ਨਾਮਧਾਰੀ ਦਰਬਾਰ ਦੇ ਸਪਤਾਹਿਕ ਪਰਚੇ "ਸਤਿਜੁਗ" ਵਿਚ ਛਪਿਆ ਸੀ। ਇਹ ਮੇਰਾ ਪਹਿਲਾ ਲੇਖ ਸੀ। ਦੋ ਕੁ ਵਰ੍ਹੇ ਮਗਰੋਂ ਮੈਂ ਇਕ ਵਾਰੀ ਫੇਰ ਗਿਆ। ਉਦੋਂ ਸਿੱਖਾਂ ਦੀਆਂ ਸਾਰੀਆਂ ਸੰਪਰਦਾਵਾਂ ਦਾ ਸਮਾਗਮ ਸੀ। ਸਤਿਗੁਰੂ ਪ੍ਰਤਾਪ ਸਿੰਘ ਜੀ ਸਾਰੀਆਂ ਸਿੱਖ ਸੰਪਰਦਾਵਾਂ ਨੂੰ ਇਕ ਕਰਨਾ ਚਾਹੁੰਦੇ ਸਨ। ਸਤਿਗੁਰੂ ਜੀ ਚਾਹੁੰਦੇ ਸਨ ਕਿ ਸਾਰੇ ਨਾਨਕ-ਨਾਮਲੇਵਾ ਇੱਕੋ ਮਾਲਾ ਦੇ ਮਣਕੇ ਹਨ ਤੇ ਇਹਨਾਂ ਨੂੰ ਇੱਕ ਮਾਲਾ ਵਿਚ ਪਰੋਤੇ ਰਹਿਣਾ ਚਾਹੀਦਾ ਹੈ। ਭਾਵੇਂ ਉਹ ਅਕਾਲੀ ਹਨ, ਨਾਮਧਾਰੀ, ਸਹਿਜਧਾਰੀ, ਸੁਥਰੇ ਜਾਂ ਨਿਰਮਲੇ। ਗੱਲ ਇਹ ਬਿਲਕੁਲ ਠੀਕ ਸੀ। ਪਰ ਠੀਕ ਗੱਲਾਂ ਛੇਤੀ-ਛੇਤੀ ਮੰਨੀਆਂ ਨਹੀਂ ਜਾਂਦੀਆਂ। ਜੇ ਇਹ ਮੰਨੀਆਂ ਜਾਣ ਲੱਗ ਪੈਣ ਤਾਂ ਦੁਨੀਆਂ ਹੋਰ ਦੀ ਹੋਰ ਹੋ ਜਾਵੇ।

ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਚਿਹਰਾ ਬੜਾ ਤੇਜੱਸਵੀ ਤੇ ਜਲ-ਜਲੌਅ ਵਾਲਾ ਸੀ। ਉਹਨਾਂ ਦੀ ਸ਼ਖ਼ਸੀਅਤ ਮੈਨੂੰ ਬੜੀ ਹੀ ਚੰਗੀ ਲੱਗੀ ਸੀ। ਉਦਾਰਚਿਤ ਵੀ ਬੜੇ ਸਨ। ਪ੍ਰਵਚਨ ਕਰਨ ਵੇਲੇ ਜਿਥੇ ਥਾਂ-ਪਰ-ਥਾਂ ਗੁਰਬਾਣੀ ਦੀਆਂ ਤੁਕਾਂ ਉਚਾਰਦੇ ਹੁੰਦੇ ਸਨ, ਉਥੇ ਸੂਫ਼ੀ ਕਵੀਆਂ ਸ਼ਾਹ ਹੁਸੈਨ, ਬੁੱਲ੍ਹੇ ਸ਼ਾਹ, ਹਾਸ਼ਮ ਤੇ ਹੋਰਾਂ ਦੇ ਹਵਾਲੇ ਵੀ ਦਿੰਦੇ ਹੁੰਦੇ ਸਨ। ਮੈਨੂੰ ਇਹ ਗੱਲ ਚੰਗੀ ਲਗਦੀ।

ਸਤਿਗੁਰੂ ਜਗਜੀਤ ਸਿੰਘ ਜੀ ਉਦੋਂ ਸਾਹਿਬਜ਼ਾਦੇ ਸਨ ਤੇ ਮੈਥੋਂ ਕੁਝ ਕੁ ਵੱਡੇ ਸਨ।

ਸਤਿਗੁਰੂ ਪ੍ਰਤਾਪ ਸਿੰਘ ਜੀ ਜੋਤੀ ਜੋਤ ਸਮਾਏ ਤੇ ਬਾਬਾ ਜਗਜੀਤ ਸਿੰਘ ਜੀ, ਉਹਨਾਂ ਦੇ ਵੱਡੇ ਸਾਹਿਬਜ਼ਾਦੇ, ਗੱਦੀ ਉੱਤੇ ਬੈਠ ਗਏ। ਹੁਣ ਸਤਿਗੁਰੂ ਉਹ ਸਨ।

ਪੈਂਤੀ ਵਰ੍ਹੇ ਬੀਤ ਗਏ। "ਭੈਣੀ ਸਾਹਿਬ ਦੀਆਂ ਕੰਧਾਂ" ਵਾਲੇ ਮੇਰੇ ਪਹਿਲੇ ਲੇਖ ਨਾਲ ਮੇਰੇ ਹੱਥ ਵਿਚ ਸਾਹਿਤਕਾਰ ਦੀ ਕਲਮ ਫੜੀ ਜਾ ਚੁੱਕੀ ਸੀ ਜੋ ਸਾਰੀ ਉਮਰ ਇਸ ਪਾਸੇ ਹੀ ਆਪਣਾ ਕਾਰਜ ਕਰਦੀ ਰਹੀ। ਪਰ "ਭੈਣੀ ਸਾਹਿਬ ਦੀਆਂ ਕੰਧਾਂ" ਮੇਰੇ ਹਿਰਦੇ ਵਿਚ ਸਮਾਈਆਂ ਮੈਨੂੰ ਸਦਾ ਹੀ ਮਹਿਕ ਦਿੰਦੀਆਂ ਰਹੀਆਂ। ਬੜਾ ਜੀਅ ਕਰਦਾ ਕਿ ਉਹਨਾਂ ਕੰਧਾਂ ਨੂੰ ਫਿਰ ਦੇਖਾਂ ਪਰ ਮੌਕਾ ਹੀ ਨਾ ਬਣਦਾ ਕੋਈ। "ਵਰਿਆਮ" ਦੇ ਸੰਪਾਦਕ ਜਗਦੀਸ਼ ਸਿੰਘ ਮੇਰੇ ਚੰਗੇ ਮਿੱਤਰ ਬਣ ਚੁੱਕੇ ਸਨ। ਪ੍ਰੀਤਮ ਸਿੰਘ ਕਵੀ ਜੀ ਵੀ ਮੇਰੇ ਬੜੇ ਮਿੱਤਰ ਸਨ। ਜਲੰਧਰ ਇਹਨਾਂ ਨੂੰ ਮਿਲਦਾ ਤਾਂ ਆਪਣੀ ਇੱਛਾ ਪ੍ਰਗਟ ਕਰਦਾ। ਠੀਕ ਸੰਨ ਯਾਦ ਨਹੀਂ। ਭੈਣੀ ਸਾਹਿਬ ਸਮਾਗਮ ਵਿਚ ਉਸ ਸਮੇਂ ਸਲਾਮਤ ਅਲੀ-ਨਜ਼ਾਕਤ ਅਲੀ ਆਏ ਸਨ ਤੇ ਉਹਨਾਂ ਨੇ ਗਾਇਨ ਕੀਤਾ ਸੀ। ਉਦੋਂ ਮੈਨੂੰ ਭੈਣੀ ਸਾਹਿਬ ਜਾਣ ਦਾ ਮੌਕਾ ਮਿਲਿਆ ਸੀ।

ਮੈਂ ਮੁਹਾਲੀਓਂ ਗਿਆ ਸਾਂ। ਜਗਦੀਸ਼ ਸਿੰਘ ਵਰਿਆਮ ਤੇ ਕਵੀ ਜੀ ਜਲੰਧਰੋਂ ਸ੍ਰੀ ਭੈਣੀ ਸਾਹਿਬ ਪੁੱਜੇ ਹੋਏ ਸਨ। ਦਰਬਾਰ ਲੱਗਾ ਹੋਇਆ ਸੀ। ਨਾਮਧਾਰੀ ਸਾਧ ਸੰਗਤ ਬੜੀ ਭਾਰੀ ਗਿਣਤੀ

ਵਿਚ ਦਰਬਾਰ ਵਿਚ ਬੈਠੀ ਹੋਈ ਸੀ। ਮੰਚ ਉੱਤੇ ਸਤਿਗੁਰੂ ਜਗਜੀਤ ਸਿੰਘ ਜੀ ਬੈਠੇ ਸਨ। ਸਿਰ ਉੱਤੇ ਚੰਦੋਆ ਸੀ ਤੇ ਚੌਰ ਕੀਤਾ ਜਾ ਰਿਹਾ ਸੀ। ਮੈਥੋਂ ਇਕ ਗ਼ਲਤੀ ਹੋਈ। ਮੈਨੂੰ, ਮੱਥਾ ਟੇਕਣ ਮਗਰੋਂ, ਹੇਠਾਂ ਸਾਧ ਸੰਗਤ ਵਿਚ ਹੀ ਬੈਠ ਜਾਣਾ ਚਾਹੀਦਾ ਸੀ। ਪਰ ਮੈਂ ਉੱਪਰ ਮੰਚ ਉਤੇ ਹੀ ਦਰਬਾਰ ਦੇ ਪ੍ਰਤਿਸ਼ਟ ਲੋਕਾਂ ਦੇ ਨਾਲ ਹੀ ਜਾ ਬੈਠਾ ਸਾਂ। ਮਰਿਆਦਾ ਦਾ ਪਤਾ ਨਹੀਂ ਸੀ। ਮੰਚ ਉੱਤੇ ਜਾਂਦਾ ਦੇਖ ਕਿਸੇ ਥੋੜਾ ਕਿਹਾ ਵੀ ਸੀ, ਪਰ ਮੈਂ ਲੰਘ ਚੁੱਕਾ ਸਾਂ, ਇਸ ਲਈ ਮੇਰੀ ਇਹ ਅਣਜਾਣਤਾ ਸਹਿਣ ਕੀਤੀ ਜਾ ਚੁੱਕੀ ਸੀ। ਪਰ ਮੈਂ ਆਪ ਵੀ ਮੰਚ ਉੱਤੇ ਇਸ ਲਈ ਵੀ ਗਿਆ ਸਾਂ ਕਿ ਮੈਂ ਆਪਣੇ ਵੱਲੋਂ ਕੁਝ ਕੁ ਬੋਲਣਾ ਵੀ ਚਾਹੁੰਦਾ ਸਾਂ। ਨਾਮਧਾਰੀ ਲਹਿਰ ਦੀਆਂ ਕੁਰਬਾਨੀਆਂ ਦੀ ਸ਼ਰਧਾ ਨਾਲ ਮੇਰਾ ਦਿਲ ਭਰਪੂਰ ਸੀ। ਇਕ ਨਿੱਜੀ ਘਟਨਾ ਵੀ ਮੈਂ ਵਰਣਨ ਕਰਨੀ ਚਾਹੁੰਦਾ ਸਾਂ। ਮੈਂ ਮੰਚ ਉੱਤੋਂ ਬੋਲਿਆ। ਸਤਿਗੁਰੂ ਜਗਜੀਤ ਸਿੰਘ ਜੀ ਬੜੇ ਧਿਆਨ ਨਾਲ ਸੁਣਨ ਲੱਗੇ। ਸੋਲਾਂ ਵਰ੍ਹੇ ਦੀ ਉਮਰ ਵਿਚ ਮੈਂ ਚੇਚਕ ਨਾਲ ਬੀਮਾਰ ਸਾਂ। ਚੇਚਕ ਨਾਲ ਮੇਰੀਆਂ ਅੱਖਾਂ ਨੂੰ ਖ਼ਤਰਾ ਪੈਦਾ ਹੋ ਗਿਆ ਸੀ ਤੇ ਅੰਨ੍ਹਾਂ ਹੋ ਜਾਣ ਦਾ ਡਰ ਸੀ। ਮੇਰੀ ਮਾਤਾ ਦੇਵੀ-ਦੇਵਤਿਆਂ ਦੀਆਂ ਸੁੱਖਾਂ ਸੁੱਖਦੀ ਸੀ। ਮੇਰੇ ਪਿਤਾ ਸਤਿਗੁਰੂ ਪ੍ਰਤਾਪ ਸਿੰਘ ਕੋਲ ਪਹੁੰਚੇ ਤੇ ਮੇਰੀ ਹਾਲਤ ਦਾ ਜ਼ਿਕਰ ਕੀਤਾ। ਸਤਿਗੁਰਾਂ ਨੇ ਧੀਰਜ ਦਿੱਤੀ। "ਗਿਆਨੀ ਜੀ (ਮੇਰੇ ਪਿਤਾ ਦਾ ਨਾਂ ਗਿਆਨੀ ਈਸ਼ਰ ਸਿੰਘ ਦਰਦ ਸੀ), ਕੀ ਨਾਂ ਹੈ ਕਾਕੇ ਦਾ?" ਮੇਰੇ ਪਿਤਾ ਜੀ ਨੇ ਨਾਂ ਦੱਸਿਆ। ਸਤਿਗੁਰੂ ਜੀ ਨੇ ਆਖਿਆ : "ਬੜਾ ਚੰਗਾ ਨਾਂ ਹੈ, ਕਾਕੇ ਦਾ, ਸੰਤੋਖ ਸਿੰਘ। ਭਾਈ ਸੰਤੋਖ ਸਿੰਘ ਜੀ ਬ੍ਰਹਮ ਗਿਆਨੀ ਹੋਏ ਹਨ 'ਸੂਰਜ ਪ੍ਰਕਾਸ਼' ਵਾਲੇ। ਗਿਆਨੀ ਜੀ, ਤੁਹਾਡਾ ਕਾਕਾ ਵੀ ਕਲਮ ਦਾ ਧਨੀ ਹੋਵੇਗਾ ਤੇ ਤੁਹਾਥੋਂ ਅੱਗੇ ਜਾਵੇਗਾ (ਮੇਰੇ ਪਿਤਾ ਵੀ ਕਵੀ ਸਨ ਤੇ ਆਪਣੇ ਵਿਅਕਤਿਤਵ ਅਨੁਸਾਰ ਕਵਿਤਾਵਾਂ ਲਿਖਦੇ ਹੁੰਦੇ ਸਨ।) ਗਿਆਨੀ ਜੀ, ਨਿਸ਼ਚਿੰਤ ਰਹੋ, ਤੁਹਾਡੇ ਕਾਕੇ ਦੀਆਂ ਅੱਖਾਂ ਚਿਰਾਗ਼ਾਂ ਵਾਂਗ ਖੁੱਲ੍ਹ ਜਾਣਗੀਆਂ। ਗਿਆਨੀ ਜੀ, ਨਾ ਕੇਵਲ ਤੁਹਾਡੇ ਕਾਕੇ ਦੀਆਂ ਆਪਣੀਆਂ ਅੱਖਾਂ ਖੁਲ੍ਹਣਗੀਆਂ, ਤੁਹਾਡਾ ਕਾਕਾ ਤਾਂ ਲੋਕਾਂ ਦੀਆਂ ਵੀ ਅੱਖਾਂ ਖੋਲ੍ਹਿਆ ਕਰੇਗਾ"। ਅਤੇ ਉਹਨਾਂ ਕਾਗ਼ਜ਼ ਉੱਤੇ ਗੁਰੂ ਅਰਜਨ ਦੇਵ ਜੀ ਦਾ "ਨੇਤ੍ਰ ਪ੍ਰਗਾਸੁ ਕੀਆ ਗੁਰਦੇਵ" ਵਾਲਾ ਸ਼ਬਦ ਲਿਖਕੇ ਦਿੱਤਾ ਤੇ ਇਸ ਸ਼ਬਦ ਦਾ ਦਿਨ-ਰਾਤ ਹੀ ਜਾਪ ਕਰਨ ਲਈ ਆਖਿਆ। ਮੇਰੇ ਪਿਤਾ ਨੂੰ ਧੀਰਜ ਹੋਈ। ਮੈਂ ਆਪਣੇ ਭਾਸ਼ਨ ਵਿਚ ਇਸ ਸਾਰੀ ਗੱਲ ਦਾ ਵਰਣਨ ਕੀਤਾ। ਸਤਿਗੁਰੂ ਜਗਜੀਤ ਸਿੰਘ ਜੀ ਸੁਣ ਕੇ ਬਹੁਤ ਖ਼ੁਸ਼ ਹੋਏ। ਉਹਨਾਂ ਇਹ ਵੀ ਪੁਛਿਆ ਕਿ ਕੀ ਉਹ ਕਾਗਜ਼ ਕੋਲ ਹੈ ਮੇਰੇ? ਕਾਗ਼ਜ਼ ਕੋਲ ਨਹੀਂ ਸੀ। ਬੜੀ ਪੁਰਾਣੀ ਗੱਲ ਸੀ ਜੋ ਕਿਸੇ ਵੇਲੇ ਮੈਨੂੰ ਮੇਰੇ ਪਿਤਾ ਜੀ ਸੁਣਾਈ ਸੀ। ਮੈਂ ਇਹ ਸ਼ਬਦ ਆਪ ਹੀ ਨੋਟ ਕਰਕੇ ਨਾਲ ਲੈ ਗਿਆ ਸਾਂ। ਸਤਿਗੁਰੂ ਜਗਜੀਤ ਸਿੰਘ ਜੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਉਸ ਪੁਰਾਣੀ ਹੱਥ-ਲਿਖਤ ਨੂੰ ਉਹਨਾਂ ਦੀਆਂ ਯਾਦਗਾਰਾਂ ਵਿਚ ਸਾਂਭ ਕੇ ਰੱਖਣਾ ਚਾਹੁੰਦੇ ਸਨ। ਪਰ ਉਹ ਲਿਖਤ ਹੁਣ ਨਹੀਂ ਸੀ।

ਭੈਣੀ ਸਾਹਿਬ ਤੋਂ ਆਉਣ ਵੇਲੇ ਸਤਿਗੁਰੂ ਜਗਜੀਤ ਸਿੰਘ ਜੀ ਬੜੇ ਰੁਝੇਵਿਆਂ ਵਿਚ ਸਨ, ਇਸ ਲਈ ਮੈਂ ਉਹਨਾਂ ਤੋਂ ਆਗਿਆ ਲਏ ਬਿਨਾਂ ਹੀ ਆ ਗਿਆ। ਉਹਨਾਂ ਨੂੰ ਪਤਾ ਲੱਗਾ ਤਾਂ ਉਹਨਾਂ ਬੜਾ ਮਹਿਸੂਸ ਕੀਤਾ। "ਧੀਰ ਹੋਰੀਂ ਚਲੇ ਗਏ? ਸਾਨੂੰ ਮਿਲਕੇ ਜਾਣਾ ਸੀ"। ਫੇਰ ਉਹਨਾਂ ਜਗਦੀਸ਼ ਸਿੰਘ ਵਰਿਆਮ ਹੱਥ ਕੁਝ ਮਾਇਆ ਭੇਜੀ। "ਧੀਰ ਜੀ ਨੂੰ ਆਖਣਾ, ਸਾਡੇ ਵਲੋਂ ਘੀ ਖਾ ਲੈਣ, ਦਿਮਾਗ਼ੀ ਕੰਮ ਕਰਦੇ ਹਨ।" ਸਤਿਗੁਰਾਂ ਦੀ ਉਸ ਮਾਇਆ ਦਾ ਸੱਚਮੁੱਚ ਮੈਂ ਘੀ ਹੀ ਖਾਧਾ।

ਇਕ ਵਾਰੀ ਮੈਂ ਫੇਰ ਗਿਆ। ਬਸੰਤ ਦਾ ਸਮਾਗਮ ਸੀ। ਸਤਿਗੁਰੂ ਜੀ ਖ਼ੁਸ਼ ਹੋਏ। ਆਉਣ ਵੇਲੇ ਉੱਨ ਦੀ ਮਾਲਾ ਤੇ ਗੁਟਕੇ ਸਣੇ ਸਿਰੋਪਾ ਦਿੱਤਾ। ਨਾਲ ਚੋਖੀ ਮਾਇਆ ਵੀ ਸੀ। ਮੈਨੂੰ ਕੁਝ-ਕੁਝ ਸ਼ਰਮ ਆਵੇ। ਮੈਂ ਤਾਂ ਜਦੋਂ ਜਾਂਦਾ ਹਾਂ, ਖ਼ਾਲੀ ਹੱਥ ਹੀ ਜਾਂਦਾ ਹਾਂ। ਸਤਿਗੁਰੂ ਜੀ ਆਉਣ ਵੇਲੇ ਬਖ਼ਸ਼ਿਸ਼ਾਂ ਕਰਦੇ ਰਹਿੰਦੇ ਹਨ। ਕਿਵੇਂ ਰਿਣ ਚੁਕਾਵਾਂਗਾ?

ਮੋਹਾਲੀ ਵਿਚ ਮੇਰਾ ਮਕਾਨ ਬਣਨ ਵਿਚ ਨਹੀਂ ਆਉਂਦਾ ਸੀ। ਪਲਾਟ ਦੇ ਅੱਧ ਹਿੱਸੇ ਦੀਆਂ ਸਿਰਫ਼ ਕੰਧਾਂ ਖੜੀਆਂ ਸਨ। ਛੱਤ ਲਈ ਪੈਸੇ ਨਹੀਂ ਸਨ। ਕਿਰਾਏ ਉੱਤੇ ਨਾਲ ਦੀ ਇਕ ਕੋਠੀ ਵਿਚ ਰਹਿੰਦਾ ਸਾਂ। ਪ੍ਰੀਤਮ ਸਿੰਘ ਕਵੀ ਅਚਾਨਕ ਮਿਲਣ ਆ ਗਏ। ਮਕਾਨ ਦੀ ਦਸ਼ਾ ਦੇਖੀ ਤਾਂ ਸਤਿਗੁਰਾਂ ਨੂੰ ਆਖਿਆ ਕਿ ਧੀਰ ਨੂੰ ਪੈਸੇ ਭੇਜਣੇ ਹਨ। ਸਤਿਗੁਰਾਂ ਨੇ ਪੁੱਛਿਆ, ਕਿੰਨੇ? ਕਵੀ ਜੀ ਨੇ ਪੰਜ ਹਜ਼ਾਰ ਰੁਪਏ ਭੇਜਣ ਲਈ ਆਖਿਆ। ੧੯੮੩ ਕਿ ੮੪ ਦੀ ਹੈ ਗੱਲ ਇਹ। ਉਹਨਾਂ ਦਿਨਾਂ ਦੇ ਪੰਜ ਹਜ਼ਾਰ ਅੱਜ ਦੇ ਪੱਚੀ ਹਜ਼ਾਰ ਸਨ। ਸਤਿਗੁਰਾਂ ਦੇ ਅੱਗੇ ਜਿੰਨੀ ਰਕਮ ਪਈ ਸੀ, ਸਾਰੀ ਉਹਨਾਂ ਭਿਜਵਾ ਦਿੱਤੀ। ਜਦੋਂ ਗਿਣੀ, ਸਾਢੇ ਛੇ ਹਜ਼ਾਰ ਤੋਂ ਕੁਝ ਉੱਤੇ ਹੀ ਸੀ। ਮੈਂ ਸੋਚਿਆ, ਸ਼ਾਇਦ ਕਿਤੇ ਗ਼ਲਤੀ ਲੱਗ ਗਈ ਹੈ, ਤੇ ਗਲਤੀ ਨਾਲ ਵੱਧ ਰਕਮ ਉਹਨਾਂ ਤੋਂ ਭੇਜ ਹੋ ਗਈ ਹੈ। ਲਿਆਉਣ ਵਾਲੇ ਸੱਜਣ ਨੂੰ ਜਦੋਂ ਗੱਲ ਦੱਸੀ ਤਾਂ ਉਹਨਾਂ ਕਿਹਾ ਕਿ ਠੀਕ ਹੈ। ਸਤਿਗੁਰਾਂ ਨੇ ਸਾਰੇ ਹੀ ਆਪ ਲਈ ਭਿਜਵਾਏ ਹਨ। ਗਿਣਤੀਆਂ ਵਿਚ ਨਾ ਪਵੋ ਤੁਸੀਂ। ਮੇਰੀ ਕੋਠੀ ਦੀ ਪਹਿਲੀ ਮੰਜ਼ਲ ਪੂਰੀ ਤਿਆਰ ਹੋ ਚੁੱਕੀ ਹੈ ਅੱਜ।

ਕੁੱਝ ਕੁ ਵਰ੍ਹੇ ਪਹਿਲਾਂ ਸਿਰਸੇ ਵਿਚ ਕੁਲ ਹਰਿਆਣਾ ਪੰਜਾਬੀ ਲੇਖਕ ਕਾਨਫ਼ਰੰਸ ਲਈ ਮੈਨੂੰ ਸੱਦਿਆ ਗਿਆ ਸੀ। ਹਰਿਆਣੇ ਵਿਚ ਨਾਮਧਾਰੀ ਸੰਗਤ ਕਾਫ਼ੀ ਰਹਿੰਦੀ ਹੈ। ਸਤਿਗੁਰੂ ਜਗਜੀਤ ਸਿੰਘ ਨੂੰ ਪ੍ਰਬੰਧਕਾਂ ਵੱਲੋਂ ਵਿਸ਼ੇਸ਼ ਸੱਦਾ ਪੱਤਰ ਭੇਜਿਆ ਗਿਆ ਸੀ। ਸਤਿਗੁਰੂ ਜੀ ਆਏ ਤੇ ਸਹਿਜ ਨਾਲ ਮੰਚ ਉੱਤੇ ਬਿਰਾਜਮਾਨ ਹੋ ਗਏ। ਮੈਂ ਪਹਿਲੀ ਪਾਲ ਵਿਚ ਬੈਠਾ ਸਾਂ। ਸਟੇਜ ਸਕੱਤਰ ਨੇ ਕਿਹਾ ਸੀ ਕਿ ਜਦੋਂ ਸਤਿਗੁਰੂ ਆਉਣ ਤਾਂ ਕੋਈ ਉੱਠਕੇ ਉਹਨਾਂ ਦੇ ਚਰਨ ਪਰਸਣ ਦੀ ਤਕਲੀਫ਼ ਨਾ ਕਰੇ। ਇਉਂ ਗੜਬੜ ਹੋਵੇਗੀ। ਸਾਰੇ ਦਰਸ਼ਕ ਚੁੱਪ-ਚਾਪ ਆਪਣੀ ਥਾਵੇਂ ਬੈਠੇ ਰਹਿਣ। ਦਰਸ਼ਕਾਂ ਵਿਚ ਨਾਮਧਾਰੀ ਵੀ ਵੱਡੀ ਗਿਣਤੀ ਵਿਚ ਸਨ। ਸਭਨੇ ਇਸੇ ਤਰ੍ਹਾਂ ਹੀ ਕੀਤਾ ਨਾਲੇ ਪ੍ਰੇਮ, ਪਿਆਰ ਤੇ ਸ਼ਰਧਾ ਦਿਲਾਂ ਵਿਚ ਤਾਂ ਹੁੰਦੇ ਹੀ ਹਨ। ਸਤਿਗੁਰਾਂ ਦੀ ਮੇਰੇ ਵੱਲ ਮਿਹਰ ਦੀ ਨਜ਼ਰ ਪੈ ਗਈ। ਉਹਨਾਂ ਇਕ ਸੇਵਕ ਨੂੰ ਆਪਣੇ ਕੋਲ ਬੁਲਾਇਆ ਤੇ ਫੇਰ ਮੇਰੇ ਕੋਲ ਭੇਜਿਆ। ਉਸ ਸੇਵਕ ਨੇ ਹੌਲੀ ਜਿਹੇ ਮੇਰੇ ਕੰਨ ਵਿਚ ਆਖਿਆ : "ਸਤਿਗੁਰਾਂ ਨੇ ਕਿਹਾ ਹੈ ਕਿ ਧੀਰ ਜੀ ਨੂੰ ਆਖੋ ਕਿ ਕਾਰਡ ਵਿਚ ਧੀਰ ਜੀ ਦਾ ਨਾਂ ਪੜ੍ਹਕੇ ਆਏ ਹਾਂ ਅਸੀਂ।" ਮੇਰੇ ਲਈ ਇਹ ਬੜੇ ਹੀ ਮਾਣ ਤੇ ਗੌਰਵ ਵਾਲੀ ਗੱਲ ਸੀ। ਮਹਾਨ ਇਨਕਲਾਬੀ ਤੇ ਸੂਰਬੀਰ ਯੋਧੇ ਸਤਿਗੁਰੂ ਰਾਮ ਸਿੰਘ ਜੀ ਦੇ ਕਾਰਜ ਨੂੰ ਸੰਭਾਲੀ ਬੈਠੇ ਸਤਿਗੁਰੂ ਜਗਜੀਤ ਸਿੰਘ ਜੀ ਏਨਾ ਮਾਣ ਦੇ ਰਹੇ ਹਨ, ਮੈਨੂੰ, ਇਕ ਨਾ-ਚੀਜ਼ ਨੂੰ, ਜਿਨ੍ਹਾਂ ਦੇ ਸਿੱਖੀ-

ਸੇਵਕਾਂ ਵਿਚ ਕਰੋੜਾਂ ਨਹੀਂ, ਅਰਬਾਂ-ਪਤੀ ਤੱਕ ਸਦਾ ਹੀ ਹਾਜ਼ਰ ਰਹਿੰਦੇ ਹਨ ਤੇ ਜਿਨ੍ਹਾਂ ਦੇ ਹਰ ਬੋਲ ਉੱਤੇ ਫੁੱਲ ਚੜ੍ਹਾਉਣਾ ਆਪਣੇ ਲਈ ਉਹ ਮਾਣ ਦੀ ਗੱਲ ਸਮਝਦੇ ਹਨ। ਤਦੇ ਮੈਂ ਸਟੇਜ ਦੀ ਮਰਿਆਦਾ ਤੋੜ ਕੇ ਉਠਿਆ ਤੇ ਸਤਿਗੁਰਾਂ ਦੇ ਚਰਨ ਪਰਸੇ। ਨਾਲ ਹੰਸਪਾਲ ਜੀ ਸਨ। ਉਹਨਾਂ ਨੂੰ ਮੈਂ ਹੱਥ ਜੋੜੇ। ਸਟੇਜ ਸਕੱਤਰ ਨੇ ਆਖਿਆ : "ਧੀਰ ਜੀ ਨੇ ਹਾਊਸ ਵੱਲੋਂ ਹੀ ਚਰਨ ਪਰਸ ਦਿੱਤੇ ਹਨ। ਚਲੋ, ਠੀਕ ਹੋ ਗਿਆ।"

**ਨਿਰਸੰਦੇਹ, ਮਹਾਤਮਾ ਗਾਂਧੀ ਸਾਡੇ ਦੇਸ਼ ਦੇ ਪਿਤਾ ਹਨ। ਪਰ ਸਤਿਗੁਰੂ ਰਾਮ ਸਿੰਘ ਜੀ ਸਾਡੇ ਭਾਰਤਵਰਸ਼ ਦੇ ਪਿਤਾਮਾ ਹਨ। ਜਿਵੇਂ ਅੰਗਰੇਜ਼ ਮਹਾਤਮਾ ਗਾਂਧੀ ਦੇ ਚਰਖ਼ੇ ਕੋਲੋਂ ਡਰਿਆ ਸੀ, ਉਵੇਂ ਹੀ ਉਹ ਸਤਿਗੁਰੂ ਰਾਮ ਸਿੰਘ ਦੀ ਉੱਨ ਦੀ ਮਾਲਾ ਦੇ ਮਣਕਿਆਂ ਤੋਂ ਡਰਿਆ ਸੀ। ਅੰਗਰੇਜ਼ ਦੀਆਂ ਤੋਪਾਂ ਤਕ ਵੀ ਇਸ ਉੱਨ ਦੀ ਮਾਲਾ ਦੇ ਮਣਕਿਆਂ ਅੱਗੇ ਬੇਵਸ ਸਨ।**

੧੯੯੫ ਵਿਚ ਮੈਂ ਕੇਂਦਰੀ ਲੇਖਕ ਸਭਾ ਦਾ ਪ੍ਰਧਾਨ ਚੁਣਿਆ ਗਿਆ ਸਾਂ। ੨੫-੨੬ ਅਕਤੂਬਰ ੧੯੯੭ ਦੀ ਚੰਡੀਗੜ੍ਹ ਵਿਚ ਸਰਬ-ਹਿੰਦ ਕਾਨਫ਼ਰੰਸ ਰੱਖੀ ਗਈ। ਪ੍ਰਧਾਨ ਮੰਤਰੀ ਹੋਣ ਕਾਰਨ, ਉਦਘਾਟਨ ਅਸੀਂ ਇੰਦਰ ਕੁਮਾਰ ਗੁਜਰਾਲ ਤੋਂ ਕਰਵਾਉਣਾ ਚਾਹਿਆ। ਪੰਜਾਬੀ ਪ੍ਰਧਾਨ ਮੰਤਰੀ ਸਾਡੀ ਕਾਨਫ਼ਰੰਸ ਦਾ ਉਦਘਾਟਨ ਕਰਦਾ ਸ਼ੋਭਦਾ ਸੀ। ਪੰਜਾਬ ਦੇ ਮੁਖ ਮੰਤਰੀ ਤੇ ਰਾਜਪਾਲ ਵੀ ਕਾਨਫ਼ਰੰਸ ਲਈ ਸੱਦੇ ਜਾਣੇ ਜ਼ਰੂਰੀ ਸਨ। ਪੰਜਾਬੀ ਬੋਲੀ ਤੇ ਸਾਹਿਤ ਦਾ ਮਸਲਾ ਲੇਖਕਾਂ ਦਾ ਤਾਂ ਨਹੀਂ ਸੀ ਕੇਵਲ, ਪੂਰੀ ਪੰਜਾਬੀ ਕੌਮੀਅਤ ਦਾ ਸੀ। ਇਸ ਲਈ ਇਹਨਾਂ ਸਭਨਾਂ ਨੂੰ ਹੀ ਸੱਦਾ ਪੱਤਰ ਭੇਜੇ ਗਏ। ਕਾਨਫ਼ਰੰਸ ਪ੍ਰਧਾਨ ਮੰਤਰੀ ਪੱਧਰ ਤਕ ਦੀ ਬਣ ਗਈ। ਮਹਾਨ ਦੇਸ਼ ਭਗਤਕ ਪਰੰਪਰਾਵਾਂ ਦੇ ਵਾਰਿਸ ਹੋਣ ਕਾਰਨ ਨਾਮਧਾਰੀ ਦਰਬਾਰ ਦੇ ਮੁਖੀ ਸਤਿਗੁਰ ਜਗਜੀਤ ਸਿੰਘ ਜੀ ਵੀ ਕਾਨਫ਼ਰੰਸ ਲਈ ਸੱਦੇ ਗਏ ਤਾਂ ਜੋ ਉਹ ਵੀ ਮੰਚ ਉੱਤੇ ਸੁਭਾਇਮਾਨ ਹੋਣ ਤੇ ਸਾਡੇ ਮਾਣ ਵਿਚ ਵਾਧਾ ਕਰਨ। ਕਾਨਫ਼ਰੰਸ ਤਾਂ ਰੱਖ ਲਈ, ਪਰ ਕਾਨਫ਼ਰੰਸ ਨੂੰ ਸਿਰੇ ਚਾੜ੍ਹਨਾ ਬੜਾ ਹੀ ਮੁਸ਼ਕਿਲ ਜਾਪਿਆ। ਸਿਰਜਣਾਤਮਕ ਲੇਖਕ ਸਾਂ, ਪਰ ਜਥੇਬੰਦਕ ਕਾਰਜਾਂ ਦੇ ਅਨੁਭਵਾਂ ਤੋਂ ਕੋਰਾ ਸਾਂ। ਪੰਜ ਲੱਖ ਦਾ ਬਜਟ ਸੀ, ਪਰ ਪੈਸਾ ਇਕ ਵੀ ਨਹੀਂ ਸੀ ਕੋਲ। ਫੰਡ ਇਕੱਤਰ ਕਰਨ ਲਈ ਸਾਹਿਤ ਦੇ ਹਿਤੈਸ਼ੀਆਂ ਡਾ. ਹਰਚਰਨ ਸਿੰਘ ਤੇ ਐਚ.ਐਸ. ਭੱਟੀ ਜੀ ਨਾਲ ਭੈਣੀ ਸਾਹਿਬ ਪੁੱਜਾ ਤੇ ਸਤਿਗੁਰੂ ਜਗਜੀਤ ਸਿੰਘ ਨੂੰ ਆਪਣਾ ਦੁੱਖ ਦੱਸਦੇ ਕਿਹਾ, "ਸੱਚੇ ਪਾਤਸ਼ਾਹ। ਮੇਰੇ ਕੋਲੋਂ ਦੋ ਗ਼ਲਤੀਆਂ ਹੋ ਗਈਆਂ। ਇਕ, ਮੈਂ ਕੇਂਦਰੀ ਸਭਾ ਦਾ ਪ੍ਰਧਾਨ ਬਣਨਾ ਮੰਨ ਲਿਆ। ਦੂਜੀ, ਮੈਂ ਐਡੀ ਵੱਡੀ ਕਾਨਫਰੰਸ ਰੱਖ ਬੈਠਾ। ਬੇੜੀ ਭੰਵਰ ਵਿਚ ਹੈ, ਕੰਢੇ ਲਗਦੀ ਦਿਸਦੀ ਨਹੀਂ।" ਅਰਜੋਈ ਮੈਂ ਕੀਤੀ ਸੀ, ਲੋੜ ਭੱਟੀ ਸਾਹਿਬ ਨੇ ਦੱਸੀ। ਦੋ ਦਿਨਾਂ ਦਾ ਨਾਸ਼ਤਾ ਤੇ ਖਾਣੇ ਲਈ ਬੇਨਤੀ ਕੀਤੀ, ਪੰਜ ਸੌ ਡੈਲੀਗੇਟਾਂ ਲਈ। ਸਤਿਗੁਰਾਂ ਪ੍ਰਵਾਨ ਕੀਤੀ। ਫੇਰ ਭੱਟੀ ਸਾਹਿਬ ਨੇ ਕਿਹਾ, "ਸਾਡੇ ਕੋਲ ਖ਼ਰਚ ਕਰਨ ਲਈ ਅਜੇ ਨਕਦ ਪੈਸੇ ਨਹੀਂ। ਸੁਵੀਨਰ ਆਦਿ ਲਈ ਜਿਹੜੇ ਚੈੱਕ ਮਿਲ ਰਹੇ ਸਨ, ਉਹ ਮਗਰੋਂ ਕੈਸ਼ ਹੋਣੇ ਹਨ, ਗੱਡੀ ਵਿਚ ਤੇਲ ਵੀ ਉਧਾਰਾ ਪਾ ਕੇ ਆਏ ਹਾਂ। ਜੋ ਕੁਝ ਨਕਦ ਵੀ ਮਿਲ ਸਕਣ। ਸਤਿਗੁਰਾਂ ਨੇ ਪੁੱਛਿਆ, ਕਿੰਨੇ? ਅਸੀਂ ਪਹਿਲਾਂ ਹੀ ਦੋ ਦਿਨ ਦੇ ਖਾਣੇ ਅਤੇ ਨਾਸ਼ਤੇ ਦੀ ਵੱਡੀ ਮੰਗ ਕਰ ਚੁੱਕੇ ਸਾਂ। ਘੱਟੋ-ਘੱਟ ਪੰਜਾਹ-ਸੱਠ ਹਜ਼ਾਰ ਦਾ ਇਹ ਖ਼ਰਚ ਸੀ। ਭੱਟੀ ਸਾਹਿਬ ਨੇ ਝਕਦੇ-ਝਕਦੇ ਪੱਚੀ ਹਜ਼ਾਰ ਰੁਪਏ ਕਿਹਾ। ਸਤਿਗੁਰਾਂ ਨੇ ਆਖਿਆ "ਤੁਸੀਂ ਪੱਚੀ ਮੰਗੇ ਹਨ, ਅਸੀਂ ਤੁਹਾਨੂੰ ਤੀਹ ਹਜ਼ਾਰ ਕੱਲ੍ਹ ਨੂੰ ਭੇਜ ਦੇਵਾਂਗੇ" ਅਗਲੇ ਦਿਨ ਤੀਹ ਹਜ਼ਾਰ ਰੁਪਏ ਮੈਨੂੰ ਪਹੁੰਚ ਗਏ। ਸਾਡਾ ਹੌਸਲਾ ਵੱਧ ਗਿਆ। ਇਹ ਤੀਹ ਹਜ਼ਾਰ ਆਏ ਤਾਂ ਹਰ ਪਾਸਿਓਂ ਪੈਸਿਆਂ ਦਾ ਮੀਂਹ ਹੀ ਵਰਨ੍ਹ ਲੱਗ ਪਿਆ। ਕੋਈ ਔਖ ਮਹਿਸੂਸ ਨਾ ਹੋਈ। ਕਾਨਫ਼ਰੰਸ ਪੰਜਾਬ ਯੂਨੀਵਰਸਿਟੀ ਵਿਚ ਹੋ ਰਹੀ ਸੀ। ਹੋਰ ਕੁਝ ਤਾਂ ਸੀ ਜੋ ਸੀ, ਪਰ ਨਾਮਧਾਰੀ ਦਰਬਾਰ ਵਲੋਂ ਲਾਏ ਗਏ ਲੰਗਰ ਦਾ ਪ੍ਰਬੰਧ ਬੜਾ ਅਦੁੱਤੀ ਸੀ। ਯੂਨੀਵਰਸਿਟੀ ਦੇ ਖ਼ੂਬਸੂਰਤ ਸਾਵੀ ਘਾਹ ਦੇ ਚਮਨ ਉੱਤੇ ਚਿੱਟਾ ਦੁੱਧ ਸ਼ਾਮਿਆਨਾ। ਹੇਠਾਂ ਲਾਲ ਬਨਾਤ ਉੱਤੇ ਦੁੱਧ ਚਿੱਟੀਆਂ ਚਾਦਰਾਂ ਦੀਆਂ ਲੰਮੀਆਂ-ਲੰਮੀਆਂ ਉੱਜਲ ਪਾਲਾਂ। ਦੁੱਧ ਚਿੱਟੇ ਵਸਤਰਾਂ ਵਾਲੇ ਸੇਵਕ ਅਤੇ ਸੇਵਕਾਵਾਂ ਲੰਗਰ ਦੇ ਵਰਤਾਵੇ ਸਨ। ਚਿੱਟੇ, ਚਿਲਕਵੇਂ ਸਾਫ਼ ਬਰਤਨ। ਖਾਣਾ ਬੜਾ ਸੁਥਰਾ ਅਤੇ ਦੇਸੀ ਘੀ ਦੀਆਂ ਲਪਟਾਂ ਵਾਲਾ। ਜਾਪਦਾ ਸੀ ਜਿਵੇਂ ਕਿਸੇ ਮਹਾਂਰਿਸ਼ੀ ਦਾ ਆਸ਼ਰਮ ਹੋਵੇ। ਹਰ ਕੋਈ ਇਸ ਲੰਗਰ ਬਾਰੇ ਅਸ਼-ਅਸ਼ ਕਰ ਰਿਹਾ ਸੀ। ਸਤਿਗੁਰਾਂ ਨੇ ਕਿਹਾ ਸੀ ਕਿ ੧੯੨੯ ਵਿਚ ਲਾਹੌਰ ਜਦੋਂ ਕਾਂਗਰਸ ਦਾ ਰਾਵੀ-ਕੰਢੇ ਇਜਲਾਸ ਸੀ, ਜਦੋਂ ਪੂਰਨ ਸਵਰਾਜ ਦਾ ਮਤਾ ਪਾਸ ਹੋਇਆ ਸੀ ਤੇ ਕਾਂਗਰਸ ਪ੍ਰਧਾਨ ਪੰਡਿਤ ਜਵਾਹਰ ਲਾਲ ਜੀ ਬਣੇ ਸਨ, ਉਸ ਇਜਲਾਸ ਵੇਲੇ ਵੀ ਨਾਮਧਾਰੀ ਦਰਬਾਰ ਵਲੋਂ ਹੀ ਲੰਗਰ ਲਾਇਆ ਗਿਆ ਸੀ। ਸਾਨੂੰ ਬੜਾ ਹੀ ਗਰਵ ਹੋਇਆ। ਉਦੋਂ ਉਹ ਇਜਲਾਸ ਸੀ, ਅੱਜ ਸਾਡੀ ਕਾਨਫ਼ਰੰਸ, ਅਸੀਂ ਆਪਣੇ ਆਪਨੂੰ ਬੜੇ ਭਾਗਾਂ ਵਾਲੇ ਮਹਿਸੂਸ ਕੀਤਾ। ਨਾਮਧਾਰੀ ਸੰਪਰਦਾ ਦੀ ਦੇਸ਼-ਭਗਤੀ ਅੱਗੇ ਸਾਡਾ ਸਭ ਦਾ ਸਿਰ ਝੁਕ ਗਿਆ ਸੀ।

ਜਦੋਂ ਅਸੀਂ ਗਏ ਸਾਂ, ਸਾਡੇ ਵੱਲੋਂ ਭੈਣੀ ਸਾਹਿਬ ਫ਼ੋਨ ਕੀਤਾ ਗਿਆ ਸੀ ਕਿ ਅਸੀਂ ਸੱਚੇ ਪਾਤਸ਼ਾਹ ਦੇ ਦਰਸ਼ਨਾਂ ਲਈ ਆ ਰਹੇ ਹਾਂ। ਸਤਿਗੁਰੂ ਜੀ ਖ਼ੁਸ਼ ਹੋਏ ਕਿ ਧੀਰ ਅਤੇ ਹੋਰ ਲੇਖਕ ਉਹਨਾਂ ਨੂੰ ਮਿਲਣ ਆ ਰਹੇ ਹਨ। ਅਸੀਂ ਬਾਰਾਂ ਕੁ ਵਜੇ ਪੁੱਜੇ। ਸਤਿਗੁਰੂ ਜੀ ਉਦੋਂ ਤੱਕ ਬਿਸਰਾਮ ਲਈ ਜਾ ਚੁੱਕੇ ਸਨ। ਤਬੀਅਤ ਵੀ ਠੀਕ ਨਹੀਂ ਸੀ। ਬਾਅਦ ਦੁਪਿਹਰ ਤਿੰਨ ਕੁ ਵਜੇ ਤਕ ਉਹਨਾਂ ਬਿਸਰਾਮ ਕਰਨਾ ਸੀ। ਸਾਡਾ ਪਤਾ ਲੱਗਾ ਤਾਂ ਅੱਧਾ ਘੰਟਾ ਮਗਰੋਂ ਹੀ, ਆਪਣੇ ਬਿਸਰਾਮ ਨੂੰ ਵਿੱਚ ਛੱਡ, ਉਹ ਦਰਸ਼ਨ ਦੇਣ ਲਈ ਆ ਗਏ। ਅਸੀਂ ਚਰਨ ਪਰਸੇ ਤੇ ਉਹਨਾਂ ਅੱਗੇ ਬੈਠ ਗਏ। ਢਿੱਲੇ ਹੋਣ ਦੇ ਬਾਵਜੂਦ ਘੰਟਾ-ਪੌਣਾ ਘੰਟਾ ਉਹ ਸਾਨੂੰ ਦਰਸ਼ਨ ਦਿੰਦੇ ਰਹੇ।

ਸਤਿਗੁਰਾਂ ਨੇ ਹਰ ਹਾਲਤ ਕਾਨਫ਼ਰੰਸ ਵਿਚ ਆਉਣਾ ਸੀ, ਪਰ ਅਚਾਨਕ ਸਿਹਤ ਢਿੱਲੀ ਹੋ ਜਾਣ ਕਾਰਨ ਆ ਨਾ ਸਕੇ। ਸਾਨੂੰ ਬੜਾ ਵਿਗੋਚਾ ਹੋਇਆ। ਪੰਜਾਬ ਦੇ ਮੁਖ ਮੰਤਰੀ ਸ੍ਰ: ਪ੍ਰਕਾਸ਼

ਸਿੰਘ ਬਾਦਲ ਤੇ ਰਾਜਪਾਲ ਪੰਜਾਬ ਲੈਫ਼ਟੀਨੈਂਟ ਜਨਰਲ (ਰਿਟਾਇਰਡ) ਸ੍ਰੀ ਬੀ.ਕੇ.ਐਨ.ਛਿੱਬਰ ਕਾਨਫਰੰਸ ਵਿਚ ਆਏ ਸਨ, ਪਰ ਸਤਿਗੁਰਾਂ ਦੇ ਆਉਣ ਨਾਲ ਸਾਡੀ ਕਾਨਫਰੰਸ ਦਾ ਰੁਤਬਾ ਹੋਰ ਵੀ ਉੱਚਾ ਹੋ ਜਾਣਾ ਸੀ। ਮਗਰੋਂ ਅਸੀਂ ਧੰਨਵਾਦ ਲਈ ਭੈਣੀ ਸਾਹਿਬ ਹਾਜ਼ਿਰ ਹੋਏ। ਡਾ: ਹਰਚਰਨ ਸਿੰਘ ਤੇ ਭੱਟੀ ਜੀ ਮੇਰੇ ਨਾਲ ਸਨ ਤੇ ਇਕ-ਦੋ ਸੱਜਣ ਹੋਰ ਵੀ। ਮੈਂ ਪਹਿਲਾਂ ਵੀ ਲਿਖਤੀ ਚਿੱਠੀ ਨਾਲ ਲੈ ਕੇ ਗਿਆ ਸਾਂ ਤੇ ਧੰਨਵਾਦ ਦੀ ਲਿਖਤੀ ਚਿੱਠੀ ਹੁਣ ਵੀ ਮੇਰੇ ਕੋਲ ਸੀ। ਸਤਿਗੁਰੂ ਜੀ ਉਸ ਦਿਨ ਕਿਸੇ ਸਮਾਗਮ ਵਿਚ ਬੈਠੇ ਸਨ। ਸਾਨੂੰ ਉਸ ਸਮਾਗਮ ਵਿਚ ਹੀ ਪਹੁੰਚ ਜਾਣ ਲਈ ਕਿਹਾ ਗਿਆ। ਮੈਂ ਆਪਣੀ ਵਾੜੀ ਵਿੱਚੋਂ ਕੁਝ ਗੁਲਾਬ ਦੇ ਸੂਹੇ ਫੁੱਲ ਆਪਣੇ ਨਾਲ ਲੈ ਗਿਆ ਸਾਂ। ਇਹ ਫੁੱਲ ਮੈਂ ਸਤਿਗੁਰੂ ਜੀ ਦੇ ਚਰਨਾਂ ਵਿਚ ਰੱਖੇ ਤੇ ਅਸੀਂ ਸੰਗਤ ਵਿਚ ਬਹਿ ਗਏ। ਸਮਾਗਮ ਦੀ ਸਮਾਪਤੀ ਉੱਤੇ ਸਾਨੂੰ ਮੰਚ ਉੱਤੇ ਉਹਨਾਂ ਦੇ ਲਾਗੇ ਬਹਿਣ ਲਈ ਸੱਦਿਆ ਗਿਆ। ਮੈਂ ਚਿੱਠੀ ਖੋਲ੍ਹੀ ਤੇ ਪੜ੍ਹਨ ਲੱਗਾ। ਪਹਿਲਾਂ ਵੀ ਮੈਂ ਆਪਣੀ ਚਿੱਠੀ ਆਪ ਹੀ ਪੜ੍ਹਕੇ ਦਿੱਤੀ ਸੀ। ਸਤਿਗੁਰੂ ਨੇ ਕਿਹਾ ਸੀ : "ਏਨੀ ਸੁਹਣੀ ਚਿੱਠੀ ਮੈਥੋਂ ਆਪ ਵੀ ਨਹੀਂ ਸੀ ਪੜ੍ਹੀ ਜਾਣੀ ਜਿੰਨੀ ਸੁਹਣੀ ਤੁਸੀਂ ਆਪਣੇ ਮੁਖੋਂ ਪੜ੍ਹ ਸੁਣਾਈ ਹੈ। "ਮੈਨੂੰ ਇਸ ਨਾਲ ਖ਼ੁਸ਼ੀ ਹੋਈ। ਉਦੋਂ ਮੈਨੂੰ ਉਹਨਾਂ ਦੇਖਦੇ ਸਾਰ ਇਹ ਵੀ ਕਿਹਾ ਸੀ: "ਤੁਸੀਂ ਨਾਮਧਾਰੀ ਹੋ।" ਸਤਿਗੁਰਾਂ ਨੂੰ ਪਤਾ ਸੀ, ਮੈਂ ਨਾਮਧਾਰੀ ਨਹੀਂ ਹਾਂ, ਕਮਿਊਨਿਸਟ ਵਿਚਾਰਾਂ ਵਾਲਾ ਇਕ ਨਿਰਮਾਣ ਲੇਖਕ ਹਾਂ। ਪਰ ਉਹਨਾਂ ਨੂੰ ਇਹ ਵੀ ਪਤਾ ਸੀ ਕਿ ਮੇਰੇ ਦਿਲ ਵਿਚ ਨਾਮਧਾਰੀ ਲਹਿਰ ਲਈ ਬੜੀ ਹੀ ਇੱਜ਼ਤ ਹੈ, ਅਤੇ ਸੱਚੀ ਇੱਜ਼ਤ ਹੈ। ਇਸ ਲਹਿਰ ਦੇ ਗੌਰਵ ਨੂੰ ਤੇ ਇਸਦੀ ਇਨਕਲਾਬੀਅਤ ਨੂੰ ਮੈਂ ਸਦਾ ਹੀ ਸਿਰ ਝੁਕਾਇਆ ਹੈ। ਮੈਨੂੰ ਨਾਮਧਾਰੀ ਆਖ, ਅਸਲ ਵਿਚ, ਉਦਾਰਤਾ ਨਾਲ, ਉਹ ਮੈਨੂੰ ਆਪਣੇ ਨੇੜੇ ਹੋਣ ਦਾ ਮਾਣ ਬਖ਼ਸ਼ ਰਹੇ ਹਨ।

ਮੇਰੀ ਇਸ ਚਿੱਠੀ ਵਿਚ ਕੁਝ ਬੜੇ ਹੀ ਟੁੰਬਵੇਂ ਲਫ਼ਜ਼ ਸਨ। ਲੰਗਰ ਦੀ ਪਵਿੱਤਰਤਾ ਤੇ ਸੁੰਦਰਤਾ ਦਾ ਜ਼ਿਕਰ ਤਾਂ ਮੈਂ ਬੜਾ ਸੁਹਣੇਰਾ ਕੀਤਾ ਹੀ ਸੀ, ਕਾਨਫਰੰਸ ਦੀ ਸਫ਼ਲਤਾ ਲਈ ਉਹਨਾਂ ਜੋ ਮਦਦ ਕੀਤੀ ਸੀ, ਖ਼ਾਸ ਕਰਕੇ ਆਰਥਿਕ ਮਦਦ, ਉਸ ਬਾਰੇ ਮੈਂ ਲਿਖਿਆ ਸੀ : "ਸਾਡੀ ਬੇੜੀ ਭੰਵਰ ਵਿੱਚੋਂ ਉਸੇ ਤਰ੍ਹਾਂ ਹੀ ਪਾਰ ਹੋਈ ਜਿਵੇਂ ਕਦੇ ਮੱਖਣ ਸ਼ਾਹ ਲੁਬਾਣੇ ਦੀ ਪਾਰ ਹੋਈ ਸੀ, ਸ੍ਰੀ ਗੁਰੂ ਤੇਗ ਬਹਾਦੁਰ ਦੇ ਦਰ ਅੱਗੇ ਝੁੱਕਣ ਨਾਲ। ਚਿੱਠੀ ਪੜ੍ਹਦਿਆਂ ਮੇਰਾ ਗਲਾ ਵੀ ਕਈ ਵਾਰ ਭਰ-ਭਰ ਆਇਆ ਸੀ। ਸਤਿਗੁਰਾਂ ਤੇ ਬਾਕੀ ਸਭ ਨੇ ਬੜੀ ਹੀ ਗੰਭੀਰਤਾ ਨਾਲ ਮੇਰੀ ਚਿੱਠੀ ਨੂੰ ਸੁਣਿਆ ਸੀ।

ਸਤਿਗੁਰੂ ਜਗਜੀਤ ਸਿੰਘ ਦੇ ਚਰਨਾਂ ਵਿਚ ਮੈਂ ਸੁਰਖ਼ ਗੁਲਾਬ ਦੇ ਫੁੱਲ ਭੇਟ ਕੀਤੇ ਸਨ। ਅਸਲ ਵਿਚ ਮੈਂ ਉਹਨਾਂ ਰਾਹੀਂ ਪੂਰੀ ਨਾਮਧਾਰੀ ਲਹਿਰ ਤੇ ਉਸਦੀ ਇਨਕਲਾਬੀਅਤ ਨੂੰ ਫੁੱਲ ਭੇਟ ਕਰ ਰਿਹਾ ਸਾਂ। ਸਤਿਗੁਰੂ ਪ੍ਰਤਾਪ ਸਿੰਘ ਵੀ ਮੇਰੀਆਂ ਅੱਖਾਂ ਅੱਗੇ ਸਨ ਤੇ ਸ੍ਰੀ ਸਤਿਗੁਰੂ ਰਾਮ ਸਿੰਘ ਵੀ। ਮੈਂ ਇਹ ਫੁੱਲ, ਉਹਨਾਂ ਰਾਹੀਂ, ਸਤਿਗੁਰੂ ਰਾਮ ਸਿੰਘ ਦੇ ਚਰਨਾਂ ਵਿਚ ਰੱਖ ਰਿਹਾ ਸਾਂ ਜਿਨ੍ਹਾਂ ਦੀ ਪਵਿੱਤਰ ਗੱਦੀ ਉੱਤੇ ਅੱਜ ਉਹ ਸੁਸ਼ੋਭਤ ਸਨ।

ਸਾਡੀ ਆਜ਼ਾਦੀ ਦੀ ਲਹਿਰ ਵੇਲੇ ਸਵਦੇਸ਼ੀ ਦਾ ਪਰਚਾਰ ਬੜੇ ਜ਼ੋਰਾਂ-ਸ਼ੋਰਾਂ ਉੱਤੇ ਸੀ। ਇਸਦਾ ਨਾਂ ਮਹਾਤਮਾ ਗਾਂਧੀ ਦੇ ਨਾਲ ਹੀ ਜੁੜ ਚੁੱਕਾ ਹੈ। ਪਰ ਅਸਲ ਵਿਚ ਨਾ-ਮਿਲਵਰਤਨ ਤੇ ਸਵਦੇਸ਼ੀ ਦੇ ਪਰਚਾਰ ਦਾ ਝੰਡਾ ਸਭ ਤੋਂ ਪਹਿਲਾਂ ਸਤਿਗੁਰੂ ਰਾਮ ਸਿੰਘ ਨੇ ਉੱਚਾ ਕੀਤਾ। ਬਦੇਸ਼ੀ ਮਾਲ ਦਾ ਬਾਈਕਾਟ, ਰੇਲ ਨਹੀਂ ਚੜ੍ਹਨਾ, ਕਚਹਿਰੀ ਨਹੀਂ ਜਾਣਾ, ਚਿੱਠੀ ਲਈ ਅੰਗਰੇਜ਼ ਦਾ ਡਾਕਖ਼ਾਨਾ ਨਹੀਂ ਵਰਤਣਾ। ਨਿਰਸੰਦੇਹ, ਮਹਾਤਮਾ ਗਾਂਧੀ ਸਾਡੇ ਦੇਸ਼ ਦੇ ਪਿਤਾ ਹਨ। ਪਰ ਸਤਿਗੁਰੂ ਰਾਮ ਸਿੰਘ ਜੀ ਇਸ ਗੱਲੋਂ ਸਾਡੇ ਭਾਰਤਵਰਸ਼ ਦੇ ਪਿਤਾਮਾ ਹਨ। ਜਿਵੇਂ ਅੰਗਰੇਜ਼ ਮਹਾਤਮਾ ਗਾਂਧੀ ਦੇ ਚਰਖ਼ੇ ਕੋਲੋਂ ਡਰਿਆ ਸੀ, ਉਵੇਂ ਹੀ ਉਹ ਸਤਿਗੁਰੂ ਰਾਮ ਸਿੰਘ ਦੀ ਉੱਨ ਦੀ ਮਾਲਾ ਦੇ ਮਣਕਿਆਂ ਤੋਂ ਡਰਿਆ ਸੀ। ਅੰਗਰੇਜ਼ ਦੀਆਂ ਤੋਪਾਂ ਤਕ ਵੀ ਇਸ ਉੱਨ ਦੀ ਮਾਲਾ ਦੇ ਮਣਕਿਆਂ ਅੱਗੇ ਬੇਵਸ ਸਨ। ਇਸ ਲਹਿਰ ਦੀ ਸੁਰਮਗਤ ਮੈਂ ਆਪਣੀ ਇਕ ਕਵਿਤਾ ਵਿਚ ਬਿਆਨ ਕੀਤੀ ਹੋਈ ਹੈ ਜਿਸਦਾ ਨਾਂ "ਰਾਮ ਸਿੰਘ" ਹੈ। ਸਤਿਗੁਰੂ ਰਾਮ ਸਿੰਘ ਲਹਿਰ ਦੇ ਪ੍ਰਤੀਕ ਹਨ। ਕਵਿਤਾ ਹੈ :

*ਚੰਨ ਦੀ ਚਿੱਟੀ ਚਾਨਣੀ ਵਿਚ*
*ਭੈਣੀ ਦੀਆਂ ਟਿੱਬੀਆਂ*
*ਚਿੱਟੀ, ਉੱਨ ਦੀ, ਮਾਲਾ ਬਣੀਆਂ*
*ਸਤਲੁਜ ਦੀਆਂ ਲਹਿਰਾਂ ਨਾਲ*
*ਚਿੱਟੀ, ਗੁੰਦੀ ਹੋਈ, ਉੱਨ ਦੀ ਮਾਲਾ।*

*ਚਿੱਟੀ, ਉੱਨ ਦੀ ਮਾਲਾ ਦੇ*
*ਗੋਲ ਗੋਲ ਮਣਕੇ।*
*ਅੱਗ ਦੀਆਂ ਡਲੀਆਂ ਬਣੇ :*
*ਫ਼ਰੰਗੀ ਨੂੰ ਕੱਢੇ*
*ਭੈਣੀ ਦੀ, ਪੰਜਾਬ ਦੀ, ਭਾਰਤ ਦੀ*
*ਜ਼ੰਜੀਰ ਕੱਟੇ।*
*ਗਊ ਨੂੰ ਮਾਰਨ ਵਾਲੇ*
*ਗ਼ਰੀਬ ਦਾ ਖ਼ੂਨ ਪੀਣ ਵਾਲੇ*
*ਬੁੱਚੜ ਦੀ ਤਲਵਾਰ ਰੋਕੇ।*

*ਫ਼ਰੰਗੀ ਦੀਆਂ ਤੋਪਾਂ*
*ਉੱਨ ਦੀ ਚਿੱਟੀ ਮਾਲਾ ਦੇ*
*ਨਿੱਕੇ ਨਿੱਕੇ*
*ਗੋਲ ਗੋਲ*
*ਮਣਕਿਆਂ ਤੋਂ ਡਰੀਆਂ*
*ਉਹ ਹੌਲੀਆਂ*
*ਉਹ ਗਰਜੀਆਂ*
*ਉਹ ਧੂਆਂਧਾਰ ਹੋਈਆਂ*
*ਤੇ ਅੱਗ ਬਰਸਾਉਣ ਲੱਗੀਆਂ*

*ਨਿੱਕੇ ਨਿੱਕੇ*
*ਗੋਲ ਗੋਲ*
*ਉੱਨ ਦੀ ਮਾਲਾ ਦੇ ਮਣਕੇ*
*ਫ਼ਰੰਗੀ ਦੀਆਂ ਤੋਪਾਂ ਅੱਗੇ*
*ਹਸਦੇ ਤੇ ਖੇਡਦੇ।*

ਸਤਿਗੁਰੂ ਜਗਜੀਤ ਸਿੰਘ ਜੀ ਇਸ ਉੱਨ ਦੀ ਮਾਲਾ ਦੇ ਨਿੱਕੇ-ਨਿੱਕੇ, ਗੋਲ-ਗੋਲ ਮਣਕਿਆਂ ਦੇ ਵਾਰਿਸ ਹਨ। ਇਸ ਉੱਨ ਦੀ ਮਾਲਾ ਅੱਗੇ ਮੇਰਾ ਸਿਰ ਝੁਕ ਰਿਹਾ ਹੈ।

(ਦਸੰਬਰ ੧੯੯੭)



# ਨਾਮਧਾਰੀ ਫ਼ਾਰਮ ਦੇ ਰਸੀਲੇ ਅੰਬ

✍ ਠਾਕੁਰ ਉਦੇ ਸਿੰਘ ਜੀ

ਜੇ ਤੁਸੀਂ ਰਸੀਲੇ ਅੰਬ ਚੂਸਣ ਦੇ ਸ਼ੁਕੀਨ ਓ ਤਾਂ ਅੰਬਾਂ ਦੇ ਮੌਸਮ ਵਿਚ ਦੱਖਣੀ ਭਾਰਤ ਦੇ ਬੈਂਗਲੌਰ ਸ਼ਹਿਰ ਤੋਂ 'ਮੈਸੂਰ' ਨੂੰ ਜਾਣ ਵਾਲੀ ਸੜਕ ਉਤੇ 'ਬਿੜਦੀ' ਦੇ ਕੋਲ ਨਾਮਧਾਰੀ ਫਾਰਮ ਆਓ। ਉਹਨਾਂ ਦਿਨਾਂ ਵਿਚ ਹੀ ਕਿਸੇ ਦਿਨ ਰਸੀਲੇ ਅੰਬਾਂ ਦੇ ਰਸੀਏ ਸਤਿਗੁਰੂ ਜਗਜੀਤ ਸਿੰਘ ਜੀ ਦੇ ਸੰਗਤ ਸਮੇਤ ਦਰਸ਼ਨ ਵੀ ਹੋ ਜਾਣਗੇ। ਫਲਾਂ ਵਿਚੋਂ ਫਲ ਅੰਬ - ਜੋ ਕਿ ਫਲਾਂ ਦੇ ਰਾਜੇ ਦੇ ਰੂਪ ਵਿਚ ਜਾਣਿਆ ਜਾਂਦਾ ਹੈ - ਸਤਿਗੁਰੂ ਜੀ ਆਪਣੇ ਲਈ ਤਾਂ ਉਸ ਦੀਆਂ ਕੁਝ ਖ਼ਾਸ ਕਿਸਮਾਂ ਨੂੰ ਹੀ ਵਧੇਰੇ ਪਸੰਦ ਕਰਦੇ ਹਨ - ਤਾਂ ਵੀ ਆਪ ਦੀ ਇੱਛਾ ਹੈ ਕਿ ਅੰਬਾਂ ਦੀਆਂ ਵੱਧ ਤੋਂ ਵੱਧ ਕਿਸਮਾਂ ਸਾਡੇ ਨਾਮਧਾਰੀ ਫਾਰਮ ਵਿਚ ਪੈਦਾ ਹੋਣੀਆਂ ਚਾਹੀਦੀਆਂ ਹਨ। ਸੋ ਆਪ ਦੀ ਇਛਾ ਤੇ ਆਪ ਦੀਆਂ ਦੁਨੀਆਂ ਭਰ ਦੀਆਂ ਯਾਤ੍ਰਾਵਾਂ ਦੀ ਬਦੋਲਤ ਹੁਣ ਤਕ ਅਸੀਂ ਪੰਜਾਹ ਕੁ ਕਿਸਮਾਂ ਦੇ ਅੰਬ ਨਾਮਧਾਰੀ ਫਾਰਮ ਵਿਚ ਪੈਦਾ ਕਰਨ ਦੇ ਯੋਗ ਹੋ ਗਏ ਹਾਂ।

ਇਕ ਸੋ ਅੱਸੀ ਏਕੜ ਵਿਚ ਫੈਲਿਆ ਹੋਇਆ ਸਾਡਾ ਇਹ ਨਾਮਧਾਰੀ ਫਾਰਮ ਸਤਿਗੁਰਾਂ ਦੀ ਬਾਗਬਾਨੀ ਦੀ ਰੀਝ ਦਾ ਜਿਊਂਦਾ ਜਾਗਦਾ ਨਮੂਨਾ ਹੈ ਜੋ ਕਿ ਸੰਨ ੧੯੭੪ ਵਿਚ ਖਰੀਦਿਆ ਗਿਆ ਸੀ। ਪਰ ਕਈ ਸਾਲਾਂ ਤਕ ਜੋ ਫਲ ਫੁਲ ਤੇ ਸਬਜ਼ੀਆਂ ਦੀ ਉਪਜ ਵੱਲੋਂ ਆਪ ਜੀ ਦੇ ਨਿਸ਼ਾਨੇ ਉਪਰ ਪੂਰਾ ਨਹੀਂ ਸੀ ਉਤਰ ਸਕਿਆ। ਇਸੇ ਸਿਲਸਿਲੇ ਵਿਚ ੧੯੮੨ ਦੇ ਇਕ ਦਿਨ ਆਪ ਜੀ ਦੀ ਸਵੱਲੀ ਨਜ਼ਰ ਮੇਰੇ ਉਪਰ ਆ ਟਿਕੀ ਤੇ ਹੁਕਮ ਹੋਇਆ ਕਿ "ਬੰਗਲੌਰ ਫਾਰਮ ਦਾ ਕੰਮ ਤੁਸੀਂ ਸੰਭਾਲੋ। ਕੰਮ ਤਕੜ ਹੋ ਕੇ ਖੁਲ੍ਹੇ ਦਿਲ ਤੇ ਈਮਾਨਦਾਰੀ ਨਾਲ ਕਰੋ, ਬਾਕੀ ਚਿੰਤਾ ਮੇਰੇ ਉੱਤੇ ਛਡ ਦਿਓ, ਮੈਂ ਆਪੇ ਸੰਭਾਵ ਲਵਾਂਗਾ।"

ਸਤਿਗੁਰੂ ਜੀ ਦੀ ਕਿਰਪਾ ਤੇ ਹੁਕਮ ਸਦਕਾ ਬਹੁਤ ਸਾਰੇ ਨਾਮਧਾਰੀ ਸਿੱਖ ਫਾਰਮ ਤੇ ਸੇਵਾ ਕਰਨ ਲਈ ਆਉਂਦੇ ਰਹੇ। ਸ਼ੁਰੂ ਸ਼ੁਰੂ ਵਿਚ ਕੁਛ ਸਾਲ ਕਾਫ਼ੀ ਮੁਸ਼ਕਿਲਾਂ ਦਾ ਸਾਹਮਣਾ ਵੀ ਕਰਨਾ ਪਿਆ, ਪਰ ਸਤਿਗੁਰਾਂ ਦਾ ਮੇਹਰ ਭਰਿਆ ਹੱਥ ਸਦਾ ਸਿਰ ਤੇ ਰਹਿਣ ਕਰਕੇ ਸਭ ਸਿੱਖ ਜੀ ਜਾਣ ਨਾਲ ਜੁੱਟੇ ਰਹੇ। ਇਸ ਤਰ੍ਹਾਂ ਸੰਨ ੧੯੮੩-੮੪ ਵਿਚ ਜਾ ਕੇ ਅਸੀਂ ੪੦ ਏਕੜ ਜ਼ਮੀਨ ਵਿਚ ਅੰਬ, ੪੦ ਏਕੜ ਜ਼ਮੀਨ ਵਿਚ ਨਾਰੀਅਲ ਅਤੇਚਾਰ ਕੁ ਏਕੜ ਜ਼ਮੀਨ ਵਿਚ ਅੰਗੂਰਾਂ ਦਾ ਬਾਗ ਲਗਾਉਣ ਵਿਚ ਸਫਲ ਹੋ ਸਕੇ।

ਪਰ ਸਤਿਗੁਰਾਂ ਦੀ ਸੰਤੁਸ਼ਟੀ ਲਈ ਇਹ ਨਾਕਾਫ਼ੀ ਸੀ। ਆਪ ਜੀ ਦੀ ਬਾਗਬਾਨੀ ਦਾ ਸ਼ੌਕ ਹੱਦਾਂ ਬੰਨਿਆ ਤੋਂ ਪਰੇ ਦਾ ਹੈ। ਇਸ ਤੋਂ ਪਹਿਲਾਂ ਆਪ ਸ੍ਰੀ ਜੀਵਨ ਨਗਰ ਦੇ ਇਲਾਕੇ ਵਿਚ ਬਾਗਬਾਨੀ ਦੇ ਕਈ ਸਫਲ ਤਜਰਬੇ ਕਰਵਾ ਚੁੱਕੇ ਸਨ ਤੇ ਫਲਾਂ ਦੀਆਂ ਐਸੀਆਂ ਐਸੀਆਂ ਕਿਸਮਾਂ ਉਪਜਾ ਚੁਕੇ ਸਨ ਜਿਨ੍ਹਾਂ ਦੀ ਉਪਜ ਲਈ ਉਹ ਇਲਾਕਾ ਮੁਆਫਕ ਨਹੀਂ ਸੀ ਸਮਝਿਆ ਜਾਂਦਾ। ਹੁਣ ਦੱਖਣ ਵਿਚ ਆਪ ਬਾਗਬਾਨੀ ਦੇ ਆਪਣੇ ਉਸ ਸ਼ੌਕ ਨੂੰ ਹੋਰ ਵੀ ਵਡੇਰੇ ਘੇਰੇ ਵਿਚ ਰੂਪਮਾਨ ਹੁੰਦਾ ਵੇਖਣਾ ਚਾਹੁੰਦੇ ਸਨ। ਆਪ ਦੇਸ ਪਰਦੇਸ ਜਿੱਥੇ ਜਿੱਥੇ ਜਾਂਦੇ ਓਥੋਂ ਓਥੋਂ ਦੇ ਫਲ ਫੁਲ ਤੇ ਸਬਜ਼ੀਆਂ ਬਾਰੇ ਸੋਚਦੇ ਕਿ ਇਹਨਾਂ ਸਭਨਾ ਨੂੰ ਬੰਗਲੌਰ ਫਾਰਮ ਤੇ ਭਾਰਤ ਦੇ ਹੋਰ ਇਲਾਕਿਆਂ ਵਿਚ ਉਪਜਾਇਆ ਜਾਣਾ ਚਾਹੀਦਾ ਹੈ। ਏਸੇ ਸੋਚ ਅਧੀਨ ਆਪ ਦੇਸ ਦੇਸ ਤੋਂ ਫਲਾਂ ਫੁਲਾਂ ਤੇ ਸਬਜ਼ੀਆਂ ਦੇ ਬੀਜ ਜਾਂ ਪੌਧ(ਪਨੀਰੀ) ਲੈ ਆਉਂਦੇ ਤੇ ਹੁਕਮ ਕਰਦੇ ਕਿ ਇਨ੍ਹਾਂ ਨੂੰ ਆਪਣੇ ਫਾਰਮ ਵਿਚ ਉਗਾਓ। ਆਪ ਜੀ ਨੇ ਲੋਂਗਨ, ਚਕੋਤਰਾ, ਅੰਬਰ, ਮਿੱਠੀ ਇਮਲੀ ਅਤੇ ਦਰਿਆਨ ਜਿਹੇ ਫਲਾਂ ਦੇ ਬੂਟੇ ਥਾਈਲੈਂਡ, ਮੇਕਡਾਨੀਆ,

*ਸਾਡੀਆਂ ਇਹਨਾਂ ਕਾਮਯਾਬੀਆਂ ਦੇ ਪਿੱਛੇ ਸਤਿਗੁਰੂ ਜਗਜੀਤ ਸਿੰਘ ਜੀ ਦਾ ਕ੍ਰਿਸ਼ੀ ਪ੍ਰਤੀ ਸ਼ੌਕ, ਆਪ ਜੀ ਦਾ ਵਰਦ ਹਸਤ ਅਤੇ ਇਹ ਉਪਦੇਸ਼ ਹਨ – ਕਿ "ਮੇਹਨਤ ਕਰੋ, ਸੱਚ ਬੋਲੋ, ਈਮਾਨਦਾਰੀ ਰੱਖੋ ਅਤੇ ਮਾੜੇ ਤੇ ਗਰੀਬ ਦੀ ਮਦਦ ਕਰੋ।" ਸਤਿਗੁਰੂ ਜੀ ਦਾ ਹਮੇਸ਼ਾ ਹੀ ਇਹ ਉਪਦੇਸ਼ ਹੁੰਦਾ ਹੈ ਕਿ "ਜਿੱਥੇ ਵੀ ਰਹੋ ਉਸ ਇਲਾਕੇ ਦੇ ਗਰੀਬ ਤੇ ਕਮਜ਼ੋਰ ਲੋਕਾਂ ਦੀ ਭਲਾਈ ਲਈ ਕੁਛ ਨਾ ਕੁਛ ਜ਼ਰੂਰ ਕਰਦੇ ਰਹੋ।"*

*ਆਪ ਜੀ ਦੇ ਏਸੇ ਉਪਦੇਸ਼ ਸਦਕਾ ਅਸੀਂ ਦੱਖਣ ਦੇ ਇਸ ਇਲਾਕੇ ਵਿਚ ਕੁਝ ਕੁ ਐਸੇ ਕੰਮ ਕਰਨ ਵਿਚ ਸਫਲ ਹੋਏ ਹਾਂ ਜਿਨ੍ਹਾਂ ਕੰਮਾਂ ਕਾਰਨ ਸਾਨੂੰ ਸਤਿਗੁਰਾਂ ਦੀਆਂ ਖੁਸ਼ੀਆਂ ਹਾਸਿਲ ਹੋ ਰਹੀਆਂ ਹਨ। ਅਸਾਂ 'ਨਾਮਧਾਰੀ ਸੀਡਜ਼ ਕੰਪਨੀ' ਵੱਲੋਂ ਸੌ ਕੁ ਗਰੀਬ ਹਰੀਜਨਾਂ ਨੂੰ ਜਿਨ੍ਹਾਂ ਕੋਲ ਰਹਿਣ ਤੇ ਸਿਰ ਲੁਕਾਣ ਦੀ ਥਾਂ ਤਕ ਨਹੀਂ ਸੀ, ਬਿਨਾਂ ਮੁੱਲੋਂ ਪਲਾਟ ਦਿੱਤੇ ਹਨ। ਇਨ੍ਹਾਂ ਪਲਾਟਾਂ ਵਿਚ ਉਹਨਾਂ ਦੇ ਘਰ ਵੀ ਉਸਾਰੇ ਜਾ ਰਹੇ ਹਨ। ਇਕ ਇਕ ਪਲਾਟ ਦੀ ਔਸਤ ਬਜ਼ਾਰ ਕੀਮਤ ਚਾਲੀ ਹਜ਼ਾਰ ਰੁਪਏ ਹੈ ਤੇ ਹਰੇਕ ਘਰ ਦੀ ਉਸਾਰੀ ਦਾ ਖ਼ਰਚ ਲਗਭਗ ਇਕ ਲੱਖ ਪੰਝੀ ਹਜ਼ਾਰ ਰੁਪਈਆ ਆ ਰਿਹਾ ਹੈ।*

ਕੀਨੀਆਂ ਤੋਂ ਲਿਆਂਦੇ। ਅੰਗੂਰਾਂ ਦੀਆਂ ਕਈ ਕਿਸਮਾਂ ਕੈਲੀਫੋਰਨੀਆਂ (ਦੱਖਣੀ ਅਮਰੀਕਾ) ਤੋਂ ਲਿਆਂਦੀਆਂ ਤੇ ਦੱਖਣੀ ਭਾਰਤ ਦੇ ਨਾਮਧਾਰੀ ਫਾਰਮ ਤੋਂ ਅਲਾਵਾ ਵੀ ਕਈ ਬਾਗਾਂ ਵਿਚ ਲਵਾਈਆਂ। ਅੰਬਾਂ ਦੀਆਂ ਬਹੁਤ ਸਾਰੀਆਂ ਕਿਸਮਾਂ ਆਪ ਨੇ ਥਾਈਲੈਂਡ ਤੇ ਲੈਟਿਨ ਅਮਰੀਕਾ ਤੋਂ ਲਿਆ ਕੇ ਲਗਵਾਈਆਂ।

ਸਤਿਗੁਰੂ ਜੀ ਦੀ ਫਲਾਂ ਫੁਲਾਂ ਵਿਚ ਭਰਪੂਰ ਦਿਲਚਸਪੀ ਦਾ ਫਲ ਸੀ ਕਿ ਸਾਡੇ ਫਾਰਮ ਦੀ ਸ਼ਕਲ ਸੂਰਤ ਦਿਨਾਂ ਵਿਚ ਹੀ ਬਦਲਣ ਲਗੀ। ੧੯੮੫ ਵਿਚ ਅਸਾਂ ਆਪਣੇ ਇਸ ਕ੍ਰਿਸ਼ੀ ਕੇਂਦਰ ਦਾ ਨਾਮ 'ਨਾਮਧਾਰੀ ਸੀਡਜ਼ ਕੰਪਨੀ' ਰੱਖਣ ਲਈ ਸਤਿਗੁਰਾਂ ਅੱਗੇ ਅਰਜ਼ ਕੀਤੀ - ਜੋ ਆਪ ਨੇ ਪਰਵਾਨ ਕਰਕੇ ਸਾਡਾ ਉਤਸ਼ਾਹ ਵਧਾਇਆ।

ਸ਼ੁਰੂ ਸ਼ੁਰੂ ਵਿਚ ਅਸਾਂ ਆਪਣੇ ਫਾਰਮ ਦੀ ਉਪਜ ਦੇ ਨਿਰਯਾਤ (ਬਰਾਮਦ) ਵੱਲ ਹੀ ਧਿਆਨ ਦਿੱਤਾ। ਇਸ ਲਈ ਅਸੀਂ ਅਮਰੀਕਾ ਤੇ ਯੂਰਪ ਤੋਂ ਠੇਕੇ ਲੈ ਕੇ ਬੀਜ ਉਪਜਾਉਂਦੇ ਤੇ ਉਹਨਾਂ ਦੇਸ਼ਾਂ ਨੂੰ ਭੇਜਦੇ ਰਹੇ। ਪਹਿਲੇ ਦੋ ਤਿਨ ਸਾਲ ਤਗੜੀ ਮੇਹਨਤ ਤੇ ਮੁਸ਼ਕਿਲਾਂ ਦੇ ਸਨ। ਪਰ ਆਪ ਨੇ ਸਾਨੂੰ ਡੋਲਨ ਨਹੀਂ ਦਿੱਤਾ ਤੇ ਤਗੜੇ ਹੋਕੇ ਜੁੱਟੇ ਰਹਿਣ ਲਈ ਪ੍ਰੇਰਿਆ। ਫਾਰਮ ਦੀ ਉਪਜ ਨੂੰ ਵਡੀ ਵਪਾਰਕ ਪੱਧਰ ਉਤੇ ਲਿਜਾਣ ਦੇ ਇਰਾਦੇ ਨਾਲ ਮੈਂ ੧੯੮੭ ਵਿਚ ਕਈ ਦੇਸ਼ਾਂ ਵਿਚ ਗਿਆ। ਉਸ ਦੌਰੇ ਵਿਚ ਮੈਂ ਮਹਿਸੂਸ ਕੀਤਾ ਕਿ ਸਾਡੇ ਫਾਰਮ ਦੀ ਉਪਜ ਦੀ ਖਪਤ ਲਈ ਅਮਰੀਕਾ ਤੇ ਯੂਰਪੀ ਦੇਸ਼ ਤਾਂ ਠੀਕ ਹਨ ਪਰ ਜਾਪਾਨ ਸਾਨੂੰ ਵਾਰਾ ਨਹੀਂ ਖਾਣ ਲੱਗਾ। ਜਾਪਾਨ ਜਾਣ ਤੇ ਖ਼ਰਚਾ ਜ਼ਿਆਦਾ ਤੇ ਵਪਾਰ ਘੱਟ ਹੋਣ ਦੀ ਸੰਭਾਵਨਾ ਹੈ।

ਪਰ ਸਤਿਗੁਰੂ ਜੀ ਆਪਣੀ ਦ੍ਰਿਸ਼ਟੀ ਨਾਲ ਉਹ ਕੁਝ ਵੇਖ ਰਹੇ ਸਨ ਜੋ ਸਾਡੇ ਖਾਬੋ ਖਿਆਲ ਵਿਚ ਵੀ ਨਹੀਂ ਸੀ ਆ ਰਿਹਾ। ਆਪ ਨੇ ਫੁਰਮਾਇਆ ਕਿ 'ਜਾਪਾਨ ਜ਼ਰੂਰ ਜਾਓ ਤੇ ਜਤਨ ਕਰਦੇ ਰਹੋ, ਸਭ ਠੀਕ ਹੋ ਜਾਏਗਾ।" ਆਪ ਦੇ ਹੁਕਮ ਅਨੁਸਾਰ ਅਸਾਂ ਜਤਨ ਜਾਰੀ ਰੱਖਿਆ, ਜਿਸ ਦਾ ਨਤੀਜਾ ਇਹ ਹੋਇਆ ਕਿ ਅੱਜ 'ਨਾਮਧਾਰੀ ਸੀਡਜ਼ ਕੰਪਨੀ' ਦਾ ਸਭ ਤੋਂ ਵੱਧ ਵਪਾਰ ਜਾਪਾਨ ਨਾਲ ਹੀ ਹੋ ਰਿਹਾ ਹੈ ਤੇ ਜਾਪਾਨ ਅੰਦਰ ਭਾਰਤ ਦੀਆਂ ਪ੍ਰਮੁਖ ਬੀਜ ਕੰਪਣੀਆਂ ਵਿਚੋਂ ਸਾਡੀ ਕੰਪਨੀ ਇਕ ਵਡੀ ਕੰਪਨੀ ਮੰਨੀ ਜਾਂਦੀ ਹੈ।

ਸਾਡਾ ਅਗਲਾ ਕਦਮ ਸੀ ਭਾਰਤ ਦੀਆਂ ਬੀਜ ਮੰਡੀਆਂ ਵਿਚ ਦਾਖ਼ਲੇ ਦਾ। ਸੰਨ ੧੯੯੨ ਵਿਚ ਅਸੀਂ ਭਾਰਤ ਦੀ ਬੀਜ ਮਾਰਕੀਟ ਵਿਚ ਦਾਖ਼ਲ ਹੋ ਗਏ। ਇਸ ਖੇਤਰ ਵਿਚ ਸਾਨੂੰ ਐਸੀ ਕਾਮਯਾਬੀ ਮਿਲੀ ਕਿ ਭਾਰਤ ਦੀਆਂ ਚੋਟੀ ਦੀਆਂ ਦੋ ਤਿੰਨ ਬੀਜ ਕੰਪਨੀਆਂ ਵਿਚੋਂ ਨਾਮਧਾਰੀ ਸੀਡਜ਼ ਕੰਪਨੀ ਬਰਾਬਰ ਦੀ ਮੰਨੀ ਜਾਂਦੀ ਹੈ। ਸਾਡੀ ਇਸ ਕੰਪਨੀ ਵਿਚ ਅੱਜ ਲਗਭਗ ਇਕ ਹਜ਼ਾਰ ਕਮਰਚਾਰੀ ਕੰਮ ਕਰਦੇ ਹਨ। ਇਨ੍ਹਾਂ ਤੋਂ ਅਲਾਵਾ ਬੀਜ ਉਤਪਾਦਨ ਦੇ ਕੰਮ ਨਾਲ ਜਿਹੜੇ ਲੋਕ ਜੁੜੇ ਹੋਏ ਹਨ, ਉਨ੍ਹਾਂ ਵਿਚ ਵੀਹ ਤੋਂ ਪੰਝੀ ਹਜ਼ਾਰ ਕਿਸਾਨ ਤੇ ਮਜ਼ਦੂਰ ਸਾਡੇ ਏਸੇ ਫਾਰਮ ਤੋਂ ਕਮਾ ਖਾ ਰਹੇ ਹਨ।

ਦੱਖਣੀ ਭਾਰਤ ਵਿਚ ਹੀ ਨਾਮਧਾਰੀ ਸੀਡਜ਼ ਕੰਪਨੀ ਨੇ ਆਪਣਾ ਘੇਰਾ ਏਨਾ ਵਧਾ ਲਿਆ ਹੈ ਕਿ ਇਸ ਵੇਲੇ ਨਵੇਂ ਪੰਜ ਛੇ ਫਾਰਮ ਬਣਾ ਕੇ ਉਨ੍ਹਾਂ ਵਿਚ ਫਲਾਂ ਤੇ ਫੁਲਾਂ ਦੇ ਬੀਜ ਤਿਆਰ ਕੀਤੇ ਜਾ ਰਹੇ ਹਨ। ਇਹਨਾਂ ਬੀਜਾਂ ਦੀ ਵਿਕਰੀ ਲਈ ਪੂਨਾ, ਕਲਕੱਤਾ,

ਸਤਿਗੁਰੂ ਜੀ ਦੀ ਫਲਾਂ ਫੁਲਾਂ ਵਿਚ ਭਰਪੂਰ ਦਿਲਚਸਪੀ ਦਾ ਫਲ ਸੀ ਕਿ ਸਾਡੇ ਫਾਰਮ ਦੀ ਸ਼ਕਲ ਸੂਰਤ ਦਿਨਾਂ ਵਿਚ ਹੀ ਬਦਲਣ ਲਗੀ। ੧੯੮੫ ਵਿਚ ਅਸਾਂ ਆਪਣੇ ਇਸ ਕ੍ਰਿਸ਼ੀ ਕੇਂਦਰ ਦਾ ਨਾਮ 'ਨਾਮਧਾਰੀ ਸੀਡਜ਼ ਕੰਪਣੀ' ਰੱਖਣ ਲਈ ਸਤਿਗੁਰਾਂ ਅੱਗੇ ਅਰਜ਼ ਕੀਤੀ – ਜੋ ਆਪ ਨੇ ਪਰਵਾਨ ਕਰਕੇ ਸਾਡਾ ਉਤਸ਼ਾਹ ਵਧਾਇਆ।

ਲੁਧਿਆਣਾ, ਸਿਲੀਗੁੜੀ, ਇੰਦੌਰ ਆਦਿ ਵਡੇ ਸ਼ਹਿਰਾਂ ਵਿਚ ਕੰਪਨੀ ਦੇ ਦਫਤਰ ਮੌਜੂਦ ਹਨ:

ਦਫ਼ਤਰਾਂ ਦਾ ਇਹ ਸਿਲਸਿਲਾ ਹੁਣ ਕੇਵਲ ਭਾਰਤ ਤਕ ਹੀ ਸੀਮਿਤ ਨਹੀਂ ਸਗੋਂ ਇਸ ਵੇਲੇ ਬਾਹਰਲੇ ਦੇਸ਼ਾਂ ਵਿਚੋਂ ਥਾਈਲੈਂਡ, ਬਾਂਗਲਾਦੇਸ਼ ਈਜਿਪਟ (ਮਿਸਰ) ਅਤੇ ਜਾਰਡਨ ਵਿਚ ਵੀ ਨਾਮਧਾਰੀ ਸੀਡਜ਼ ਕੰਪਨੀ ਦੇ ਦਫ਼ਤਰ ਖੁਲ੍ਹ ਚੁੱਕੇ ਹਨ।

ਸਾਡੀਆਂ ਇਹਨਾਂ ਕਾਮਯਾਬੀਆਂ ਦੇ ਪਿੱਛੇ ਸਤਿਗੁਰੂ ਜਗਜੀਤ ਸਿੰਘ ਜੀ ਦਾ ਕ੍ਰਿਸ਼ੀ ਪ੍ਰਤੀ ਸ਼ੌਕ, ਆਪ ਜੀ ਦਾ ਵਰਦ ਹਸਤ ਅਤੇ ਇਹ ਉਪਦੇਸ਼ ਹਨ - ਕਿ "ਮੇਹਨਤ ਕਰੋ, ਸੱਚ ਬੋਲੋ, ਈਮਾਨਦਾਰੀ ਰੱਖੋ ਅਤੇ ਮਾੜੇ ਤੇ ਗਰੀਬ ਦੀ ਮਦਦ ਕਰੋ।" ਸਤਿਗੁਰੂ ਜੀ ਦਾ ਹਮੇਸ਼ਾ ਹੀ ਇਹ ਉਪਦੇਸ਼ ਹੁੰਦਾ ਹੈ ਕਿ "ਜਿੱਥੇ ਵੀ ਰਹੋ ਉਸ ਇਲਾਕੇ ਦੇ ਗਰੀਬ ਤੇ ਕਮਜ਼ੋਰ ਲੋਕਾਂ ਦੀ ਭਲਾਈ ਲਈ ਕੁਛ ਨਾ ਕੁਛ ਜ਼ਰੂਰ ਕਰਦੇ ਰਹੋ।"

ਆਪ ਜੀ ਦੇ ਏਸੇ ਉਪਦੇਸ਼ ਸਦਕਾ ਅਸੀਂ ਦੱਖਣ ਦੇ ਇਸ ਇਲਾਕੇ ਵਿਚ ਕੁਝ ਕੁ ਐਸੇ ਕੰਮ ਕਰਨ ਵਿਚ ਸਫਲ ਹੋਏ ਹਾਂ ਜਿਨ੍ਹਾਂ ਕੰਮਾਂ ਕਾਰਨ ਸਾਨੂੰ ਸਤਿਗੁਰਾਂ ਦੀਆਂ ਖੁਸ਼ੀਆਂ ਹਾਸਿਲ ਹੋ ਰਹੀਆਂ ਹਨ। ਅਸਾਂ 'ਨਾਮਧਾਰੀ ਸੀਡਜ਼ ਕੰਪਨੀ' ਵੱਲੋਂ ਸੌ ਕੁ ਗਰੀਬ ਹਰੀਜਨਾਂ ਨੂੰ ਜਿਨ੍ਹਾਂ ਕੋਲ ਰਹਿਣ ਤੇ ਸਿਰ ਲੁਕਾਣ ਦੀ ਥਾਂ ਤਕ ਨਹੀਂ ਸੀ, ਬਿਨਾਂ ਮੁੱਲੋਂ ਪਲਾਟ ਦਿੱਤੇ ਹਨ। ਇਨ੍ਹਾਂ ਪਲਾਟਾਂ ਵਿਚ ਉਹਨਾਂ ਦੇ ਘਰ ਵੀ ਉਸਾਰੇ ਜਾ ਰਹੇ ਹਨ। ਇਕ ਇਕ ਪਲਾਟ ਦੀ ਔਸਤ ਬਜ਼ਾਰ ਕੀਮਤ ਚਾਲੀ ਹਜ਼ਾਰ ਰੁਪਏ ਹੈ ਤੇ ਹਰੇਕ ਘਰ ਦੀ ਉਸਾਰੀ ਦਾ ਖ਼ਰਚ ਲਗਭਗ ਇਕ ਲੱਖ ਪੰਝੀ ਹਜ਼ਾਰ ਰੁਪਇਆ ਆ ਰਿਹਾ ਹੈ।

ਪੇਂਡੂ ਇਲਾਕਿਆਂ ਵਿਚ ਸਕੂਲ ਅਤੇ ਹਸਪਤਾਲ ਬਣਾਉਣ ਵਾਸਤੇ ਵੀ ਨਾਮਧਾਰੀ ਸੀਡਜ਼ ਕੰਪਨੀ ਵਲੋਂ ਭਰਪੂਰ ਮਦਦ ਦਿੱਤੀ ਜਾ ਰਹੀ ਹੈ।

ਕਾਰਗਿਲ ਦੇ ਡੀਫੈਂਸ ਅਤੇ ਉੜੀਸਾ ਦੇ ਤੂਫਾਨ ਪੀੜਤਾਂ ਦੇ ਸਹਾਇਤਾ ਫੰਡ ਵਿਚ ਵੀ ਕਈ ਲੱਖ ਰੁਪਇਆਂ ਦਾ ਯੋਗਦਾਨ ਸਾਡੀ ਇਸ ਕੰਪਨੀ ਵੱਲੋਂ ਕੀਤਾ ਗਿਆ ਹੈ।

ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਵੱਲੋਂ ਅਧਿਆਪਤਮਕ ਖੇਤਰ ਵਿਚ ਚੱਲਦੇ ਨਾਮਬਾਣੀ ਦੇ ਪ੍ਰਵਾਹ ਦੇ ਨਾਲ ਨਾਲ ਆਪ ਜੀ ਦੀ ਸੋਚ ਤੇ ਸ਼ੌਕ ਦਾ ਇਹ ਕ੍ਰਿਸ਼ੀ ਫਾਰਮ ਇਕ ਛੋਟਾ ਜਿਹਾ ਨਮੂਨਾ ਹੈ ਜਿਨ੍ਹਾਂ ਦੀ ਬਦੌਲਤ ਅਸੀਂ ਥੋੜ੍ਹੇ ਜਿਹੇ ਸਮੇਂ ਵਿਚ ਹੀ ਏਡੀਆਂ ਵਡੀਆਂ ਕਾਮਯਾਬੀਆਂ ਹਾਸਿਲ ਕਰ ਸਕੇ ਹਾਂ। ■

# "ਗੁਰ ਕਾ ਜਸ ਹੈ ਸੈਲ ਨਬਾਤੇ...."

✍ ਗਿਆਨ ਮਾਰਤੰਡ ਪੰਡਿਤ ਗੋਪਾਲ ਸਿੰਘ

*ਜਦੋਂ ਦੇ ਸ੍ਰੀ ਸਤਿਗੁਰੂ ਜੀ ਗੱਦੀ ਤੇ ਸੁਸ਼ੋਭਤ ਹੋਏ ਹਨ ਮੈਂ ਉਦੋਂ ਤੋਂ ਹੀ ਉਹਨਾਂ ਦੇ ਚਰਨਾਂ ਵਿਚ ਹਾਂ, ਇਸ ਤਰ੍ਹਾਂ ਦੇ ਕੌਤਕ ਮੈ ਉਹਨਾਂ ਦੇ ਕਈ ਵਾਰ ਅੱਖੀਂ ਵੇਖੇ ਹਨ। ਜੇ ਲਿਖੇ ਜਾਣ ਤਾਂ ਇਕ ਪੁਸਤਕ ਦਾ ਰੂਪ ਬਣ ਸਕਦੇ ਹਨ। ਸ੍ਰੀ ਸਤਿਗੁਰੂ ਜੀ ਇਤਨੇ ਧੀਰਜਵਾਨ ਹਨ ਕਿ ਧਰਤੀ ਤੋਂ ਵੀ ਵਧ। ਉਹ ਖਿਮਾਂ ਦੇ ਸਮੁੰਦਰ, ਪਰਉਪਕਾਰੀ, ਬੋਲ ਕਬੋਲ ਸਹਿ ਜਾਣ ਵਾਲੇ, ਧਰਮ ਪਰਾਇਣ ਬੁਧੀ ਵਾਲੇ, ਦੁਖੀਆਂ ਦੇ ਹਮਦਰਦ, ਗੁਨਾਹਗਾਰਾਂ ਨੂੰ ਬਖ਼ਸ਼ਣ ਵਾਲੇ ਹਨ। ਕਿਸੇ ਵੀ ਧਰਮ ਦਾ ਬੰਦਾ ਆਵੇ ਉਸ ਦੀ ਸਹਾਇਤਾ ਕਰਨ ਵਾਲੇ ਹਨ। ਆਪਨੇ ਹਜ਼ਾਰਾਂ ਜੀਵਾਂ ਨੂੰ ਮਾਸ ਸ਼ਰਾਬ ਛੁਡਾ ਕੇ ਸ਼ੁਭ ਕਰਮਾਂ ਵਲ ਲਾਇਆ ਹੈ।*

ਸ੍ਰੀਮਾਨ ਸੰਤ ਧਿਆਨ ਸਿੰਘ ਜੀ ਕਾਦਰਾਬਾਦ ਵਾਲੇ, ਸ੍ਰੀ ਸਤਿਗੁਰੂ ਬਿਲਾਸ ਪਾਤਸ਼ਾਹੀ ਬਾਹਰਵੀਂ ਵਿੱਚ ਲਿਖਦੇ ਹਨ ਕਿ

*ਗੁਰ ਕਾ ਜਸ ਹੈ ਸੈਲ ਨਬਾਤੇ,*
*ਮੈ ਚੀਟੀ ਕਿਆ ਚੁਕ ਹੌਂ ਤਾਂਤੇ ॥*

ਭਾਵ ਸ੍ਰੀ ਸਤਿਗੁਰੂ ਜੀ ਦਾ ਜਸ ਮਿਸ਼ਰੀ ਦਾ ਪਹਾੜ ਹੈ, ਮੈਂ ਇੱਕ ਨਿਕੀ ਜਿਹੀ ਕੀੜੀ ਹਾਂ ਕਿੰਨਾਂ ਕੁ ਚੁਕ ਸਕਦੀ ਹਾਂ। ਫੇਰ ਫੁਰਮਾਉਂਦੇ ਹਨ ਕਿ

*ਪ੍ਰਭ ਕੋ ਜੱਸ ਹੈ ਸਿੰਧ ਮਹਾਨੇ,*
*ਮੀਨ ਦੀਨ ਮਤਿ ਕਿਆ ਗਤਿ ਜਾਨੇ॥*

ਪ੍ਰਭ ਰੂਪ ਸਤਿਗੁਰੂ ਦਾ ਜਸ ਅਗਾਧਿ ਸਮੁੰਦ੍ਰ ਦੀ ਤਰ੍ਹਾਂ ਏ "ਛੋਟੀ ਬੁਧੀ ਵਾਲੀ ਮੱਛੀ ਉਸ ਦਾ ਪਾਰਾਵਾਰ ਕਿਸ ਤਰ੍ਹਾਂ ਪਾ ਸਕਦੀ ਏ" ਸਤਿਗੁਰੂ ਜੀ ਦੀ ਕਿਸੇ ਚੀਜ਼ ਨਾਲ ਵੀ ਤੁਲਨਾ ਨਹੀਂ ਕੀਤੀ ਜਾ ਸਕਦੀ। "ਸਤਿਗੁਰੂ ਜੀ ਸਰਵੋਪਰੀ ਹਨ"। ਗੁਰਬਾਣੀ ਵਿੱਚ ਹੁਕਮ ਹੈ ਕਿ, "ਸਹਸ ਫਨੀ ਸੇਖ ਅੰਤ ਨ ਜਾਨੈ", ਹਜ਼ਾਰ ਫਨ੍ਹਾਂ ਰਖਣ ਵਾਲਾ ਸ਼ੇਸ਼ਨਾਗ ਜੋ ਸਤਿਗੁਰੂ ਦਾ ਨਿਤ ਨਵਾਂ ਨਾਮ ਉਚਾਰਨ ਕਰਦਾ ਹੈ, ਉਹ ਵੀ ਪਾਰਾਵਾਰ ਨਹੀਂ ਪਾ ਸਕਦਾ। ਭਾਈ ਨੰਦ ਲਾਲ ਜੀ ਫਰਮਾਉਂਦੇ ਹਨ।

"ਬਦਰ ਪੇਸ਼ੇ ਰੂਏ ਤੋਂ ਸ਼ਰਮਿੰਦਾ ਅਸਤ॥
ਬਲਕਿ ਖੁਰਦੀਸੇ ਜਹਾਂ ਹਮ ਬੰਦਾ ਅਸਤ"

ਚੰਦਮ੍ਹਾ ਤੇਰੇ ਚੇਹਰੇ ਦੀ ਸੁੰਦਰਤਾ ਸਾਮ੍ਹਣੇ ਲਜਿਆਵਾਨ ਹੈ। ਸਗੋਂ ਜਗਤ ਦਾ ਸੂਰਜ ਵੀ ਗੁਲਾਮ ਹੈ।

ਸੁੰਦਰ ਰੂਪ ਤੁਸਾਂ ਦਾ ਤੱਕ ਕੇ ਚੰਦ ਪਿਆ ਸ਼ਰਮਾਂਦਾ ਏ।
ਚੰਦ ਨਿਮਾਣੇ ਦੀ ਗਲ ਕੀ ਏ, ਸੂਰਜ ਵੀ ਘਬਰਾਂਦਾ ਏ।"

ਜਿਸਤਰ੍ਹਾਂ ਜਗਤ ਵਿਚ ਅੰਧੇਰਾ ਹੋ ਜਾਣ ਸਮੇਂ ਕੁਝ ਨਜ਼ਰ ਨਹੀਂ ਆਉਂਦਾ। ਧੰਧੂਕਾਰ ਵਿਚ ਸਭ ਜੀਅ ਜੰਤ ਵਿਆਕੁਲ ਹੋ ਜਾਂਦੇ ਹਨ ਤਾਂ ਦਿਨ ਨੂੰ ਸੂਰਜ ਚੜ੍ਹਨ ਅਤੇ ਚਾਨਣੇ ਪੱਖ ਵਿਚ ਰਾਤ ਨੂੰ ਚੰਦਰਮਾ ਨਿਕਲਦੇ ਸਾਰ ਸੰਸਾਰ ਨੂੰ ਰੋਸ਼ਨ ਕਰਦੇ ਹਨ ਤੇ ਹਰ ਇਕ ਚੀਜ਼ ਆਪਣੀ ਥਾਂ ਸਜੀ ਹੋਈ ਦਿਸਣ ਲਗ ਪੈਂਦੀ ਏ। ਏਸੇਤਰ੍ਹਾਂ ਹੀ ਜਦੋਂ ਮਨੁਖੀ ਹਿਰਦਿਆਂ ਵਿਚ ਅੰਧੇਰਾ ਛਾ ਜਾਂਦਾ ਏ ਤਾਂ ਹਿਰਦੇ ਵਿਚ ਬੜਾ ਕੁਲਾਹਲ ਜੇਹਾ ਮਚ ਜਾਂਦਾ ਏ। ਆਪਣਾ ਤੇ ਪਰਾਇਆ ਹੱਕ ਪਹਿਚਾਨਣ ਤੋਂ ਮਨੁਖ ਅਸਮਰਥ ਹੋ ਜਾਂਦਾ ਏ। ਉਸ ਸਮੇਂ ਕਲੇਸ਼ ਤੇ ਅੰਧੇਰੇ ਨੂੰ ਨਸ਼ਟ ਕਰਨ ਲਈ ਤੇ ਹਿਰਦੇ ਵਿਚ ਪ੍ਰਕਾਸ਼ ਕਰਨ ਲਈ ਗੁਰ ਜੋਤੀ ਦਾ ਚਾਨਣ ਹੀ ਕੰਮ ਆਉਂਦਾ ਏ। ਭਾਵੇਂ ਚਾਨਣ ਕਰਨ ਦੀ ਕਿਰਿਆ ਵਿਚ ਗੁਰ ਜੋਤੀ ਤੇ ਸੂਰਜ ਚੰਦਰਮਾ ਇਕੋ ਜਿਹੇ ਹਨ। ਪਰ ਜੇ ਅਸਲੀਅਤ ਦੀ ਖੋਜ ਕੀਤੀ ਜਾਵੇ ਤਾਂ ਗੁਰ ਜੋਤੀ ਦੇ ਮੁਕਾਬਲੇ ਤੇ ਸੂਰਜ ਤੇ ਚੰਦ੍ਰਮਾਂ ਦਾ ਕੰਮ ਇਕ ਛੋਟਾ ਅਤੇ ਹਕੀਰ ਹੈ। ਉਹ ਆਪਣੇ ਆਪ ਵਿਚ ਲੱਜਤ ਹੋ ਰਹੇ ਹਨ। ਪਹਿਲੀ ਗਲ ਤਾਂ ਇਹ ਹੈ ਕਿ ਸੂਰਜ ਭਾਵੇਂ ਉਤਪਤੀ ਕਾਲ ਤੋਂ ਹੀ ਰੋਜ ਆਪਣਾ ਚਾਨਣ ਦੁਨੀਆਂ ਨੂੰ ਦੇਂਦਾ ਰਿਹਾ ਏ ਪਰੰਤੂ ਗੁਰ ਅਵਤਾਰ ਦੇ ਪ੍ਰਗਟ ਹੋਣ ਤੋਂ ਪਹਿਲਾਂ ਮਨੁਖ ਹਿਰਦਿਆਂ ਵਿਚ ਸਦਾ ਤੋਂ ਅੰਧੇਰਾ ਹੀ ਛਾ ਰਿਹਾ ਸੀ। ਆਪਣੇ ਅੰਦਰ ਲੁਕਿਆ ਹੋਇਆ ਜੀਵਨ ਰੂਪੀ ਰਤਨ ਕਿਸੇ ਨੂੰ ਨਜ਼ਰ ਨਹੀਂ ਸੀ ਆਉਂਦਾ ਜੇ ਸਤਿਗੁਰ ਜੋਤ ਨਾ ਜਗਾਂਦੇ ਤਾਂ ਸੂਰਜ ਦੀ ਕੀ ਤਾਕਤ ਸੀ ਜੋ ਲੋਕਾਂ ਨੂੰ ਅੰਦਰ ਲੁਕੀ ਹੋਈ ਚੀਜ ਲਭਾ ਦੇਂਦਾ। ਦੂਜੇ ਸੂਰਜ ਦਾ ਪ੍ਰਕਾਸ਼ ਸਿਰਫ ਨੇਤ੍ਰਾਂ ਵਾਲਿਆਂ ਵਾਸਤੇ ਹੀ ਹੁੰਦਾ ਏ। ਨੇਤ੍ਰਹੀਨ ਮਨੁਖਾਂ ਨੂੰ ਉਸ ਤੋਂ ਕੀ ਲਾਭ। ਇਹ ਗੁਰੂ ਗਿਆਨ ਹੀ ਹੈ, ਜੋ ਨੇਤ੍ਰਹੀਨ ਹਿਰਦਿਆਂ ਵਿਚ ਵੀ ਓਹੋ ਜੇਹਾ ਚਮਕਾਰਾ ਮਾਰਦਾ ਹੈ ਜੇਹੇ ਜੇਹਾ ਨੇਤ੍ਰਾਂ ਵਾਲਿਆਂ ਵਿਚ। ਸੂਰਜ ਦੇ ਤੇਜ ਨੂੰ ਬੱਦਲ ਤੇ ਅੰਧੇਰੀ ਮੱਧਮ ਕਰ ਦੇਂਦੇ ਹਨ। ਕਈ ਵਾਰ ਅਸਹਿ ਤੇ ਕਈ ਵਾਰ ਅਪੂਰਨ ਹੋ ਜਾਂਦਾ ਏ। ਚੰਦ੍ਰਮਾ ਕਲੰਕਿਤ ਹੈ ਗੁਰਬਾਣੀ ਵਿਚ ਲਿਖਿਆ ਹੈ ਕਿ-

*"ਸੰਕਰਾ ਮਸਤਕਿ ਬਸਤਾ ਸੁਰਸਰੀ ਇਸਨਾਨ ਰੇ॥*
*ਕੁਲ ਜਨ ਮਧੇ ਮਿਲਿ ਸਾਰਗ ਪਾਨ ਰੇ॥*
*ਕਰਮ ਕਰਿ ਕਲੰਕੁ ਮਫੀਟਸਿ ਰੀ॥*

ਅਤੇ

*ਹੀਨ ਜੋ ਕਲੰਕ ਤੋਂ ਸਮਾਨ ਹੋਤ ਚੰਦ ਹੀ॥*
*ਕਲੰਕਿਤ ਹੈ ਚੰਦ੍ਰਮਾ ਪਰ ਗੁਰੂ ਨਿਹਕਲੰਕ ਹੈ॥*

ਚੰਦ੍ਰਮਾ ਸਤਿਗੁਰੂ ਜੀ ਦੀ ਬਰਾਬਰੀ ਨਹੀਂ ਕਰ ਸਕਦਾ। ਘਟਦਾ ਵਧਦਾ ਰਹਿੰਦਾ ਏ, ਪਰ ਸਤਿਗੁਰੂ ਜੀ ਸਦਾ ਇਕ ਰਸ ਰਹਿੰਦੇ ਹਨ।

ਤਾਂ ਹੀ ਭਾਈ ਸਾਹਿਬ ਕਹਿੰਦੇ ਹਨ ਕਿ ਸੂਰਜ ਤੇ ਚੰਦ੍ਰਮਾ ਤੇਰੇ ਚੇਹਰੇ ਅਗੇ ਸ਼ਰਮਾਉਂਦੇ ਹਨ । ਸੰਸਕ੍ਰਿਤ ਦੇ ਸਾਰੇ ੧੭੦੯ ਧਾਤੂ ਜਿਨਾਂ ਵਿਚੋਂ ਇਕ ਗ੍ਰੀ ਧਾਤੂ ਹੈ ਜਿਸਦਾ ਅਰਥ ਹੈ ਨਿਗਲਣਾ ਅਤੇ ਸਮਝਾਉਣਾ ਜੋ ਅਗਿਆਨ ਜਾਂਦਾ ਹੈ ਅਤੇ ਸਿੱਖ ਤੱਤਵਗਿਆਨ ਸਮਝਾਉਂਦਾ ਹੈ, ਪਰ ਉਹ ਗੁਰੂ ਹੈ, ਹਰ ਜੁਗ ਵਿਚ ਗੁਰੂ ਹੁੰਦੇ ਆਏ ਹਨ। ਕਲਿਜੁਗ ਵਿਚ ਗੁਰੂ ਨਾਨਕ ਦੀ ਬਾਬਤ ਲਿਖਿਆ ਹੈ ਕਿ ਸਾਰਾ ਕਲਿਜੁਗ ਭੋਗਸੀ ਨਾਨਕ ਧਰ ਅਵਤਾਰ। ਗੁਰੂ ਸਦਾ ਹੀ ਰਹਿੰਦਾ ਏ, ਗੁਰਬਾਣੀ ਵਿਚ ਹੁਕਮ ਏ :

*ਹਰਿ ਜੁਗਹ ਜੁਗੋ ਜੁਗ ਜੁਗਹ ਜੁਗੋ*
*ਸਦ ਪੀੜੀ ਗੁਰੂ ਚਲੰਦੀ ॥*

*ਜੁਗਿ ਜੁਗਿ ਪੀੜੀ ਚਲੈ ਸਤਿਗੁਰ ਕੀ*
*ਜਿਨੀ ਗੁਰਮੁਖਿ ਨਾਮੁ ਧਿਆਇਆ ॥*

ਭਾਵ ਗੁਰੂ ਹਮੇਸ਼ਾ ਹੀ ਸਿਖਾਂ ਦੀ ਅਗਿਆਨਤਾ ਦੂਰ ਕਰਨ ਲਈ ਕਿਸੇ ਨ ਕਿਸੇ ਸਰੂਪ ਵਿਚ ਰਹਿੰਦਾ ਏ।

ਅੱਜਕਲ੍ਹ ਗੁਰੂ ਨਾਨਕ ਦੀ ਗੱਦੀ ਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਸੁਸ਼ੋਭਤ ਹਨ। ਜਿਨਾਂ ਦਾ ਅਵਤਾਰ ੧੯੭੭ ਬਿਕ੍ਰਮੀ ੮ ਮੱਘਰ, ਕੱਤਕ ਸੁਦੀ ਤਰੌਦਸੀ ੧੯੨੦ ਈਸਵੀ ਵਿਚ ਹੋਇਆ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਆਪਣੇ ਪਿਛੋਂ ਉਹਨਾਂ ਨੂੰ ਗੁਰਗੱਦੀ ਸੌਂਪ ਗਏ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ ੪੦ ਸਾਲ ਗੁਰ ਗੱਦੀ ਤੇ ਬਿਰਾਜਿਆਂ ਨੂੰ ਹੋ ਗਏ ਹਨ। ਸ੍ਰੀ ਸਤਿਗੁਰੂ ਜੀ ਨੇ ਹਜ਼ਾਰਾਂ ਨਹੀਂ ਲੱਖਾਂ ਕੁਕਰਮੀਆਂ ਨੂੰ ਸੁਕਰਮੀ ਬਣਾਇਆ ਏ। ਦੇਸਾਂ ਪ੍ਰਦੇਸਾਂ ਵਿਚ ਅਖੰਡ ਵਰਨੀਆਂ ਭਜਨ ਦੀਆਂ ਪ੍ਰਚਲਤ ਕੀਤੀਆਂ ਨੇ। ਸਭ ਨੂੰ ਇਨਸਾਨੀਅਤ ਤੇ ਚਲਣ ਦਾ ਉਪਦੇਸ਼ ਦਿਤਾ ਏ। ਕੋਈ ਕਿਸੇ ਵੀ ਧਰਮ ਨੂੰ ਮੰਨੇ ਆਪ, ਆਪਸ ਵਿਚ ਪ੍ਰੇਮ ਭਾਵਨਾ ਨਾਲ ਰਹਿਣ ਦੀ ਕ੍ਰਿਪਾ ਭਰੀ ਪ੍ਰੇਰਨਾ ਦੇਂਦੇ ਹਨ। ਜਿਨਾਂ ਨੇ ਇਹਨਾਂ ਦੀ ਬੜੀ ਮੁਖਾਲਫਤ ਤੇ ਨਿੰਦਾ ਕੀਤੀ, ਜਦੋਂ ਉਹ ਬੀਮਾਰ ਹੋਏ, ਕੋਈ ਉਹਨਾਂ ਨੂੰ ਸਹਾਰਾ ਦੇਣ ਵਾਲਾ ਨਹੀ ਸੀ, ਉਹਨਾਂ ਨੂੰ ਆਪਣੇ ਪਾਸ ਲਿਆ ਉਹਨਾਂ ਦੀ ਸੇਵਾ ਸੰਭਾਲ ਕੀਤੀ। ਉਹਨਾਂ ਆਪਣੀ ਜ਼ਬਾਨੀ ਸਤਿਗੁਰੂ ਜੀ ਦੀ ਸਿਫ਼ਤ ਕੀਤੀ, ਖਿਮਾਂ ਮੰਗੀ ਕਿ ਠੀਕ ਸਚੇ ਪਾਤਸ਼ਾਹ ਜੀਉ ਆਪ ਜੀ ਵਿਚ ਪੂਰਨ ਗੁਰੂਆਂ ਵਾਲੇ ਲੱਛਣ ਹਨ। ਨਾਮਧਾਰੀਆਂ ਨੂੰ ਹੀ ਨਹੀਂ ਹੋਰ ਵੀ ਭਾਵੇਂ ਕਿਸੇ ਧਰਮ ਵਾਲਾ ਹੋਵੇ ਉਹਨਾਂ ਦੀ ਸੇਵਾ ਕੀਤੀ, ਐਸੀ ਭਾਵਨਾ ਦੀਆਂ ਸੈਂਕੜੇ ਮਿਸਾਲਾਂ ਹਨ ਜਿਨਾਂ ਵਿਚੋਂ ਮੈਂ ਇਕ ਦਾ ਵਰਨਣ ਕਰਦਾ ਹਾਂ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਅੰਮ੍ਰਿਤਸਰ ਦੀਵਾਲੀ ਦੇ ਮੇਲੇ ਤੇ ਨਾਮਧਾਰੀ ਧਰਮਸ਼ਾਲਾ ਵਿਚ ਸੰਗਤਾਂ ਨੂੰ ਦਰਸ਼ਨ ਦੇ ਕੇ ਕ੍ਰਿਤਾਰਥ ਕਰ ਰਹੇ ਸਨ। ਇਕ ਬ੍ਰਿਧ ਜਹੀ ਅਵਸਥਾ ਦਾ ਬਾਬਾ, ਜਿਸਦੇ ਸਿਰ ਤੇ ਨੀਲੇ ਰੰਗ ਦੀ ਦਸਤਾਰ ਸਜਾਈ ਹੋਈ ਸੀ, ਨੇ ਆ ਨਮਸਕਾਰ ਕੀਤੀ ਤੇ ਅਪਣੀ ਜਗ੍ਹਾ ਤੇ ਜਾ ਬੈਠਾ। ਸ੍ਰੀ ਸਤਿਗੁਰੂ ਜੀ ਉਸਦੇ ਚੇਹਰੇ ਤੋਂ ਉਸ ਦੇ ਦਿਲ ਦੀ ਵੇਦਨਾ ਸਮਝ ਗਏ। ਇਕ ਸਿੱਖ ਨੂੰ ਹੁਕਮ ਕੀਤਾ ਕਿ ਬਜ਼ੁਰਗ ਪਾਸੋਂ ਸਾਰਾ ਹਾਲ ਪੁਛ ਕੇ ਮੈਨੂੰ ਦਸੋ। ਸਿਖ ਨੇ ਪੁਛ ਕੇ ਅਰਜ਼ ਕੀਤੀ ਕਿ ਗ੍ਰੀਬ ਨਿਵਾਜ਼ ਜੀ ਉਹ ਬੜਾ ਦੁਖੀ ਏ, ਗ੍ਰੀਬ ਏ ਕੋਈ ਸੇਵਾ ਕਰਨ ਵਾਲਾ ਨਹੀ। ਸ੍ਰੀ ਸਤਿਗੁਰੂ ਜੀ ਨੇ ਸੰਤ ਤਰਸੇਮ ਸਿੰਘ ਨੂੰ ਹੁਕਮ ਕੀਤਾ ਕਿ ਇਸ ਬਜ਼ੁਰਗ ਨੂੰ ਸ੍ਰੀ ਭੈਣੀ ਸਾਹਿਬ ਲੈ ਆਓ। ਸੰਤ ਤਰਸੇਮ ਸਿੰਘ ਕਿਉਂਕਿ ਸ੍ਰੀ ਸਤਿਗੁਰੂ ਜੀ ਦੇ ਨਿਜੀ ਸੈਕਟਰੀ ਸਨ, ਉਹਨਾਂ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਹੀ ਜਾਣਾ ਸੀ। ਉਹਨਾਂ ਨਾਥ ਜੀ ਨੂੰ ਕਹਿ ਦਿਤਾ ਕਿ ਇਸ ਬਜ਼ੁਰਗ ਨੂੰ ਸ੍ਰੀ ਸਤਿਗੁਰੂ ਜੀ ਵਲੋਂ ਸ੍ਰੀ ਭੈਣੀ ਸਾਹਿਬ ਲਿਆਉਣ ਦਾ ਹੁਕਮ ਏ। ਆਪ ਜੀ ਨੇ ਨਾਲ ਲਈ ਆਉਣਾ। ਉਹਨਾਂ ਨੂੰ ਵੀ ਕੰਮ ਵਿਚ ਦੇਰ ਲਗ ਗਈ। ਉਹ ਬਜ਼ੁਰਗ ਚਲਾ ਗਿਆ। ਪਤਾ ਕਰਨ ਤੋਂ ਨ ਮਿਲ ਸਕਿਆ।

ਸ੍ਰੀ ਭੈਣੀ ਸਾਹਿਬ ਆ ਕੇ ਸ੍ਰੀ ਸਤਿਗੁਰੂ ਜੀ ਪੁਛਿਆ ਕਿ ਉਹ ਬਜ਼ੁਰਗ ਕਿਥੇ ਹੈ ਜਿਸਨੂੰ ਸ੍ਰੀ ਭੈਣੀ ਸਾਹਿਬ ਲਿਆਉਣ ਲਈ ਕਹਿਆ ਸੀ। ਉਤਰ ਮਿਲਿਆ ਕਿ ਗ੍ਰੀਬ ਨਿਵਾਜ ਜੀ ਸਾਡੀ ਗਲਤੀ ਨਾਲ ਉਹ ਨਹੀਂ ਆ ਸਕਿਆ। ਬੜੀ ਭਾਲ ਕੀਤੀ ਸੀ ਪਰ ਪਤਾ ਨਹੀਂ ਲੱਗਾ ਉਸ ਦਾ ਪਿੰਡ ਵਗੈਰਾ ਵੀ ਕੀ ਸੀ। ਮੈ ਸ੍ਰੀ ਸਤਿਗੁਰੂ ਜੀ ਦੇ ਚਰਨਾਂ ਵਿਚ ਹੀ ਦੌਰੇ ਨਾਲ ਹੁੰਦਾ ਸਾਂ ਗੱਡੀ ਵਿਚ। ਸ੍ਰੀ ਸਤਿਗੁਰੂ ਜੀ ਹੌਕਾ ਭਰਿਆ। ਅਖਾਂ ਵਿਚ ਅਥਰੂ ਸਨ, ਕਹਿਣ ਲਗੇ ਮੈਨੂੰ ਉਸ ਬਜ਼ੁਰਗ ਦਾ ਬਹੁਤ ਅਫਸੋਸ ਹੈ। ਪਤਾ ਨਹੀ ਉਹ ਕਿੰਨਾ ਕੁ ਦੁਖੀ ਹੋਵੇਗਾ। ਫੇਰ ਕਹਿਣ ਕੀ ਪਤਾ ਸਾਡੇ ਭਾਗ ਵਿਚ ਉਸ ਦੀ ਸੇਵਾ ਨਹੀਂ ਲਿਖੀ ਹੋਈ ਸੀ। ਇਸ ਤਰ੍ਹਾਂ ਦਾ ਦਿਲ ਹੈ ਗ੍ਰੀਬ ਨਿਵਾਜ਼ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ।

ਜਦੋਂ ਦੇ ਸ੍ਰੀ ਸਤਿਗੁਰੂ ਜੀ ਗੱਦੀ ਤੇ ਸੁਸ਼ੋਭਤ ਹੋਏ ਹਨ ਮੈਂ ਉਦੋਂ ਤੋਂ ਹੀ ਉਹਨਾ ਦੇ ਚਰਨਾਂ ਵਿਚ ਹਾਂ, ਇਸ ਤਰ੍ਹਾਂ ਦੇ ਕੌਤਕ ਮੈ ਉਹਨਾਂ ਦੇ ਕਈ ਵਾਰ ਅੱਖੀਂ ਵੇਖੇ ਹਨ। ਜੇ ਲਿਖੇ ਜਾਣ ਤਾਂ ਇਕ ਪੁਸਤਕ ਦਾ ਰੂਪ ਬਣ ਸਕਦੇ ਹਨ। ਸ੍ਰੀ ਸਤਿਗੁਰੂ ਜੀ ਇਤਨੇ ਧੀਰਜਵਾਨ ਹਨ ਕਿ ਧਰਤੀ ਤੋਂ ਵੀ ਵਧ ਉਹ ਖਿਮਾਂ ਦੇ ਸਮੁੰਦਰ, ਪਰਉਪਕਾਰੀ, ਬੋਲ ਕਬੋਲ ਸਹਿ ਜਾਣ ਵਾਲੇ, ਧਰਮ ਪਰਾਇਣ ਬੁਧੀ ਵਾਲੇ, ਦੁਖੀਆਂ ਦੇ ਹਮਦਰਦ, ਗੁਨਾਹਗਾਰਾਂ ਨੂੰ ਬਖਸ਼ਣ ਵਾਲੇ ਹਨ। ਕਿਸੇ ਵੀ ਧਰਮ ਦਾ ਬੰਦਾ ਆਵੇ ਉਸ ਦੀ ਸਹਾਇਤਾ ਕਰਨ ਵਾਲੇ ਹਨ। ਆਪਨੇ ਹਜ਼ਾਰਾਂ ਜੀਵਾਂ ਨੂੰ ਮਾਸ ਸ਼ਰਾਬ ਛੁਡਾ ਕੇ ਸੁਭ ਕਰਮਾਂ ਵਲ ਲਾਇਆ ਹੈ। ਜਿਹੜੇ ਸਤਿਗੁਰੂ ਰਾਮ ਸਿੰਘ ਜੀ ਦਾ ਨਾਮ ਸੁਨਣਾ ਨਹੀਂ ਚਾਹੁੰਦੇ ਉਹਨਾਂ ਨਾਲ ਇਤਨਾ ਪਿਆਰ ਕੀਤਾ ਕਿ ਉਹਨਾਂ ਦੀ ਜ਼ਬਾਨ ਤੋਂ ਧੰਨ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਕਹਾਇਆ ਏ। ਏਸੇ ਲਈ ਸੰਤਾਂ ਨੇ ਕਹਿਆ ਹੈ।

"ਕੀਰਤ ਗਾਵਰ ਸਿੰਧ ਅਪਾਰੇ
ਮੀਨ ਬੁਧਿ ਕਿਅ ਬੋਲ ਵੀਚਾਰੇ।
ਸੇਸ ਨ ਮਹਿਮਾ ਲਖ ਸਕੇ ਜਾਂ ਕੀ ਰਸ਼ਨ ਹਜਾਰ॥
*ਏਕ ਜਿਹਵਾ ਹੈ ਦਾਸ ਕੀ ਕੈਸੇ ਪਾਵਹਿ ਪਾਰ॥*

■

# ਧੰਨ ਸਤਿਗੁਰੂ ਜਗਜੀਤ ਸਿੰਘ ਜੀ

ਮਹਿੰਦਰ ਸਿੰਘ ਪੂਰਬਾ (ਹਜ਼ੂਰੀ ਸੇਵਕ)

*ਸ੍ਰੀ ਸਤਿਗੁਰੂ ਜੀ ਦੇ ਡਰਾਈਵਰ ਸੰਤ ਗੁਰਮਖ ਸਿੰਘ ਸੰਤ ਨਗਰ ਵਾਲਿਆਂ ਸ੍ਰੀ ਭੈਣੀ ਸਾਹਿਬ ਮੈਨੂੰ ਸ੍ਰੀ ਸਤਿਗੁਰੂ ਜੀ ਦਾ ਹੁਕਮ ਸੁਣਾਇਆ ਕਿ ਮੈਂ ਦਮਦਮੇ ਪਹੁੰਚਾਂ। ਮੈ ਉਥੇ ਪਹੁੰਚ ਗਿਆ। ਸ੍ਰੀ ਸਤਿਗੁਰੂ ਜੀ ਦੇ ਚਰਨਾਂ ਵਿਚ ਹਾਜ਼ਰ ਹੋ ਗਿਆ। ਮੈਨੂੰ ਕਈ ਕਹਿਣ ਲੱਗੇ ਕਿਤੇ ਡੇਰਾ ਲਾ ਲੈ, ਪਰ ਸੱਚੇ ਪਾਤਸ਼ਾਹ ਜੀ ਨੇ ਕਿਰਪਾਲ ਸਿੰਘ ਝੱਬਰ ਨੂੰ ਹੁਕਮ ਕੀਤਾ ਕਿ ਪੂਰਬੇ ਨੇ ਏਥੇ ਰਹਿਣਾ ਹੈ ਮੇਰੇ ਨਾਲ। ਇਹ ਪਤਾ ਲੱਗਣ ਤੇ ਮੇਰੀ ਖੁਸ਼ੀ ਦਾ ਅੰਤ ਨਹੀਂ ਸੀ। ਮੇਰੇ ਵਿਚ ਕੋਈ ਗੁਣ ਨਹੀਂ ਸੀ, ਸੋ ਮੈਨੂੰ ਕੋਈ ਉਮੀਦ ਨਹੀਂ ਸੀ। ਉਹਨਾਂ ਸ੍ਰੀ ਜੀਵਨ ਨਗਰ ਜਾਕੇ ਸੰਤ ਮੋਹਕਮ ਸਿੰਘ ਨੂੰ ਦੱਸਿਆ, ਉਹਨਾਂ ਕਿਹਾ, "ਚੰਗਾ! ਬੜੀ ਕਿਰਪਾ ਕੀਤੀ ਜੇ।"*

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਗੱਦੀ ਨਸ਼ੀਨ ਹੋਇਆਂ ਨੂੰ ਚਾਲੀ ਸਾਲ ਹੋ ਗਏ ਹਨ। ਇਹਨਾਂ ਦਿਨਾਂ ਵਿਚ ਇਹਨਾਂ ਨੇ ਨਾਮਧਾਰੀ ਪੰਥ ਉਤੇ ਬਹੁਤ ਬਖ਼ਸ਼ਸ਼ ਕੀਤੀ ਹੈ। ਅਸੀਂ ਸੇਵਕ ਵੇਖਦੇ ਹਾਂ ਕਿ ਇਹਨਾਂ ਕੋਲ ਕੋਈ ਵੀ ਅਰਜ਼ ਕਰਨ ਵਾਲਾ ਆਏ, ਖੁਸ਼ੀਆਂ ਦੀਆਂ ਝੋਲੀਆਂ ਭਰ ਕੇ ਲੈ ਜਾਂਦਾ ਹੈ। ਇਹਨਾਂ ਦੇ ਕੌਤਕਾਂ ਦਾ ਅੰਤ ਨਹੀਂ। ਕਿਸੇ ਨੂੰ ਜੀਵਨ ਦਾਨ ਦੇਂਦੇ ਹਨ, ਕਿਸੇ ਦੇ ਅੰਨ ਧਨ ਦੇ ਭੰਡਾਰੇ ਭਰ ਦੇਂਦੇ ਹਨ, ਕਿਸੇ ਨੂੰ ਦਰਗਾਹ ਦੇ ਸੁਖਾਂ ਜੋਗਾ ਕਰਦੇ ਹਨ, ਇਨਾਂ ਦੀਆਂ ਬਖ਼ਸ਼ਸ਼ਾਂ ਦਾ ਕੋਈ ਅੰਤ ਨਹੀ।

ਆਪ ਜੀ ਦੀ ਅਵਸਥਾ ੮੦ ਸਾਲਾਂ ਦੀ ਹੈ ਪਰ ਅਜੇ ਇਹਨਾਂ ਦਾ ਸਰੀਰ ਨੌਜਵਾਨਾਂ ਨਾਲੋਂ ਤੰਦਰੁਸਤ, ਚੁਸਤ ਦਰੁਸਤ ਹੈ। ਅਸੀਂ ੫-੬ ਸੇਵਕ ਇਹਨਾਂ ਦੇ ਨਾਲ ਰਹਿੰਦੇ ਹਾਂ। ਇੱਕ ਇੱਕ ਦਿਨ ਵਿੱਚ ਕਈ ਵਾਰ ਸ੍ਰੀ ਸਤਿਗੁਰੂ ਜੀ ੧੨-੧੩ ਥਾਵਾਂ ਤੇ ਵੀ ਦਰਸ਼ਨ ਦੇਂਦੇ ਹਨ। ਦਿਨ ਦਾ ਸਫ਼ਰ ਸੂਰਜ ਚੜ੍ਹਨ ਤੋਂ ੨-੩ ਘੰਟੇ ਪਹਿਲਾਂ ਸ਼ੁਰੂ ਹੋ ਜਾਂਦਾ ਹੈ। ਅਸੀਂ ਸੇਵਕ ਕਈ ਵਾਰ ਆਖਦੇ ਹਾਂ ਕਿ ਦੂਜਾ ਸੇਵਾ ਵਿਚ ਹਾਜ਼ਰ ਹੋਵੇ, ਮੈਂ ਦਮ ਲੈ ਲਵਾਂ। ਪਰ ਸੱਚੇ ਪਾਤਸ਼ਾਹ ਜੀ ਅੱਕਦੇ ਥਕਦੇ ਹੀ ਨਹੀਂ। ਉਹ ਇੰਜ ਤੇ ਐਨਾ ਕੰਮ ਕਰਦੇ ਹਨ ਕਿ ਨੌਜਵਾਨ ਵੀ ਮੁਕਾਬਲਾ ਨਹੀਂ ਕਰ ਸਕਦੇ ਸਗੋਂ ਸਾਨੂੰ ਆਪਣੀ ਕਮਜ਼ੋਰੀ ਦਸਦਿਆਂ ਸੰਗ ਲਗਦੀ ਹੈ। ਅਸੀਂ ਸੋਚਦੇ ਹਾਂ ਅਸੀ ਕਾਹਦੀ ਸੇਵਾ ਕਰਨੀ ਹੈ, ਇਹ ਤਾਂ ਸਤਿਗੁਰੂ ਜੀ ਦੀ ਬਖ਼ਸ਼ਸ਼ ਹੈ ਕਿ ਸਾਨੂੰ ਨਾਲ ਲਈ ਫਿਰਦੇ ਹਨ।

ਮੈਂ ੨੮-੨੯ ਸਾਲਾਂ ਤੋਂ ਸ੍ਰੀ ਸਤਿਗੁਰੂ ਜੀ ਦੀ ਸੇਵਾ ਵਿਚ ਹਾਂ। ਵੇਖਦਾ ਹਾਂ ਕਿ ਉਹ ਸਦਾ ਖੁਸ਼-ਖੁਸ਼ ਰਹਿਦੇ ਹਨ। ਗੁੱਸਾ ਉਹਨਾਂ ਨੂੰ ਆਉਂਦਾ ਹੀ ਨਹੀਂ। ਕਿਸੇ ਵਸਤੂ ਦਾ ਲੋਭ ਲਾਲਚ ਉਹਨਾ ਨੂੰ ਨਹੀ। ਉਹਨਾਂ ਨੂੰ ਮੋਹ ਕਿਸੇ ਨਾਲ ਨਹੀਂ। ਉਹ ਸੰਸਾਰ ਵਿਚ ਅਨੇਕ ਚਰਿਤਰ ਕਰਦੇ ਹਨ ਅਕਾਲ ਪੁਰਖ ਹੁੰਦਿਆਂ ਵੀ ਸਹਿਜ ਰਹਿੰਦੇ ਹਨ। ਉਹਨਾਂ ਕੋਲ ਭਜਨ ਬੰਦਗੀ ਕਰਨ ਕਰਕੇ ਅਨੰਤ ਸ਼ਕਤੀਆਂ ਹਨ ਪਰ ਹੰਕਾਰ ਨਹੀਂ ਹੈ। ਪੰਜੇ ਦੂਤ ਇਹਨਾਂ ਦੇ ਕਾਬੂ ਵਿਚ ਹਨ। ਇਹਨਾਂ ਨੇ ਪੰਜੇ ਥੱਲੇ ਲਾਏ ਹੋਏ ਹਨ, ਮਲੇ ਹੋਏ ਹਨ।

ਜਿਸ ਸ਼ਹਿਰ-ਪਿੰਡ ਜਾਈਦਾ ਹੈ ਸਾਨੂੰ, ਹਰ ਕੋਈ ਇਹਨਾਂ ਦੇ ਕੌਤਕ ਦਸਣ ਨੂੰ ਤਿਆਰ ਹੈ। ਉਹਨਾਂ ਦੀਆਂ ਹੱਡਬੀਤੀਆਂ ਸਾਖੀਆਂ ਹਨ। ਇਕ ਸਿੱਖ ਨੇ ਦੱਸਿਆ ਕਿ ਉਸ ਨੂੰ ਮਰ ਗਏ ਨੂੰ ਦਰਗਾਹ ਵਿਚੋਂ ਮੋੜ ਕੇ ਲੈ ਆਏ। ਉਥੇ ਵੀ ਇਹੀ ਬੈਠੇ ਨੇ, ਸਭ ਤੋਂ ਉਚੇ ਥਾਂ ਉਤੇ।

ਮੇਰੇ ਤੇ ਤਾਂ ਐਨੀਂ ਕਿਰਪਾ ਕੀਤੀ ਕਿ ਮੇਰੇ ਸੁਪਨੇ ਪੂਰੇ ਕਰ ਦਿਤੇ। ਇਕ ਵਾਰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸਾਡੇ ਪਿੰਡ ਪੂਰਬੇ ਦਰਸ਼ਨ ਦਿਤੇ। ਮੇਰੇ ਪਿਤਾ ਜੀ ਦੇ ਦਿਲ ਵਿਚ ਆਪ ਪ੍ਰਤੀ ਸ਼ਰਧਾ ਸੀ, ਪਰ ਗ਼ਰੀਬੀ ਸੀ। ਉਹਨਾਂ ਕਿਸੇ ਤੋਂ ਮੰਗ ਕੇ ਸ੍ਰੀ ਸਤਿਗੁਰੂ ਜੀ ਨੂੰ ਇਕ ਰੁਪਈਆ ਮੱਥਾ ਟੇਕਿਆ। ਮਨ ਵਿਚ ਆਈ ਕਦੀ ਸਾਡੇ ਵੀ ਦਿਨ ਫਿਰਨਗੇ। ਉਹਨਾਂ ਤੋਂ ਬਾਅਦ ਇਕ ਰਾਤ ਸੁਪਨੇ ਵਿਚ ਮੈਂ ਵੇਖਿਆ ਕਿ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਹੈਲੀਕਾਪਟਰ ਲੈ ਕੇ ਸਾਡੇ ਪਿੰਡ ਆਏ ਨੇ ਤੇ ਸਾਡੇ ਦਰਵਾਜ਼ੇ ਉਤੇ ਲਾਹ ਲਿਆ ਏ। ਅਸੀਂ ਭਜ ਕੇ ਗਏ ਕਿ ਸਤਿਗੁਰੂ ਸੱਚੇ ਪਾਤਸ਼ਾਹ ਜੀ ਆਏ ਨੇ। ਉਹ ਸਾਨੂੰ ਕਹਿੰਦੇ ਨੇ ਬਹਿ ਜਾਓ। ਅਸੀਂ ਹੈਲੀਕਾਪਟਰ ਵਿਚ ਬਹਿ ਗਏ, ਉਹ ਸਾਨੂੰ ਲੈ ਕੇ ਉੱਡ ਗਏ। ਸਾਨੂੰ ਖ਼ੂਬ ਸੈਰ ਕਰਾਈ । ਇਹ ਪਤਾ ਨਹੀਂ ਸ੍ਰੀ ਭੈਣੀ ਸਾਹਿਬ ਉਤਰੇ ਜਾਂ ਕਿਤੇ ਹੋਰ ਪਰ ਮੈਨੂੰ ਸਾਰਾ ਸੀਨ ਯਾਦ ਹੈ। ਫਿਰ ਅੱਖ ਖੁੱਲ੍ਹ ਗਈ ਮੈਂ ਆਖਿਆ ਕਰਾਂ, ਸੁਪਨੇ ਵੀ ਕਦੀ ਸਾਕਾਰ ਹੋਣਗੇ।

ਸ੍ਰੀ ਸਤਿਗੁਰੂ ਜੀ ਦੀ ਸੇਵਾ ਵਿਚ ਰਹਿਣ ਬਾਰੇ ਮੇਰੀ ਵੀ ਰੀਝ ਸੀ। ਮੈਂ ਸ੍ਰੀ ਭੈਣੀ ਸਾਹਿਬ ਪੰਡਤ ਮਨਸਾ ਸਿੰਘ ਦੀ ਸੇਵਾ ਕਰਦਾ ਹੁੰਦਾ ਸਾਂ। ਮੈਂ ਸ੍ਰੀ ਸਤਿਗੁਰੂ ਜੀ ਦੇ ਨਿਜੀ ਸੇਵਕਾਂ

**ਮੈਂ ੨੮-੨੯ ਸਾਲਾਂ ਤੋਂ ਸ੍ਰੀ ਸਤਿਗੁਰੂ ਜੀ ਦੀ ਸੇਵਾ ਵਿਚ ਹਾਂ। ਵੇਖਦਾ ਹਾਂ ਕਿ ਉਹ ਸਦਾ ਖੁਸ਼-ਖੁਸ਼ ਰਹਿੰਦੇ ਹਨ। ਗੁੱਸਾ ਉਹਨਾਂ ਨੂੰ ਆਉਂਦਾ ਹੀ ਨਹੀਂ। ਕਿਸੇ ਵਸਤੂ ਦਾ ਲੋਭ ਲਾਲਚ ਉਹਨਾ ਨੂੰ ਨਹੀ। ਉਹਨਾਂ ਨੂੰ ਮੋਹ ਕਿਸੇ ਨਾਲ ਨਹੀਂ। ਉਹ ਸੰਸਾਰ ਵਿਚ ਅਨੇਕ ਚਰਿਤਰ ਕਰਦੇ ਹਨ ਅਕਾਲ ਪੁਰਖ ਹੁੰਦਿਆਂ ਵੀ ਸਹਿਜ ਰਹਿੰਦੇ ਹਨ। ਉਹਨਾਂ ਕੋਲ ਭਜਨ ਬੰਦਗੀ ਕਰਨ ਕਰਕੇ ਅਨੰਤ ਸ਼ਕਤੀਆਂ ਹਨ ਪਰ ਹੰਕਾਰ ਨਹੀਂ ਹੈ। ਪੰਜੇ ਦੂਤ ਇਹਨਾਂ ਦੇ ਕਾਬੂ ਵਿਚ ਹਨ। ਇਹਨਾਂ ਨੇ ਪੰਜੇ ਥੱਲੇ ਲਾਏ ਹੋਏ ਹਨ, ਮਲੇ ਹੋਏ ਹਨ।**

ਨੂੰ ਕਿਹਾ ਮੈ ਸੱਚੇ ਪਾਤਸ਼ਾਹ ਜੀ ਦੀ ਸੇਵਾ ਵਿਚ ਰਹਿਣਾ ਚਾਹੁੰਦਾ ਹਾਂ। ਉਹਨਾਂ ਵਿਚੋਂ ਕਈ ਅੱਗੋਂ ਕਹਿਣ ਆਪਣੀ ਸ਼ਕਲ ਤਾਂ ਵੇਖ ਲੈ, ਸਤਿਗੁਰਾਂ ਦੇ ਨਾਲ ਰਹਿਣ ਵਾਲੀ ਹੈ। ਮੈਂ ਉਦਾਸ ਹੋ ਜਾਂਦਾ, ਪਰ ਅੰਦਰੋਂ ਅਰਜ਼ ਕਰਦਾ ਰਹਿੰਦਾ, ਮੈਂ ਮਾਤਾ (ਚੰਦ ਕੌਰ) ਜੀ ਨੂੰ ਵੀ ਅਰਜ਼ ਕੀਤੀ।

ਸੱਚੇ ਪਾਤਸ਼ਾਹ ਜੀ ਨੇ ਅਨੰਦਪੁਰ ਸਾਹਿਬ, ਪਿਛੋਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਰਾਹੀਂ ਏਥੇ ਮਨਾਏ ਹੋਲੇ ਦੀ ਸ਼ਤਾਬਦੀ ੧੯੭੧ ਵਿਚ ਹੋਲਾ ਕਰਕੇ ਮਨਾਈ। ਉਥੋਂ ਪਿੱਛੋਂ ਆਪ ਨੇ ਵਸਾਖੀ ਉਤੇ ਦਮਦਮੇ ਮੇਲਾ ਕੀਤਾ। ਉਥੋਂ ਆਪ ਨੇ ਫਗਵਾੜਿਓਂ ਪਹੁੰਚਣਾ ਸੀ। ਸ੍ਰੀ ਸਤਿਗੁਰੂ ਜੀ ਦੇ ਡਰਾਈਵਰ ਸੰਤ ਗੁਰਮਖ ਸਿੰਘ ਸੰਤ ਨਗਰ ਵਾਲਿਆਂ ਸ੍ਰੀ ਭੈਣੀ ਸਾਹਿਬ ਮੈਨੂੰ ਸ੍ਰੀ ਸਤਿਗੁਰੂ ਜੀ ਦਾ ਹੁਕਮ ਸੁਣਾਇਆ ਕਿ ਮੈਂ ਦਮਦਮੇ ਪਹੁੰਚਾਂ। ਮੈ ਉਥੇ ਪਹੁੰਚ ਗਿਆ। ਸ੍ਰੀ ਸਤਿਗੁਰੂ ਜੀ ਦੇ ਚਰਨਾਂ ਵਿਚ ਹਾਜ਼ਰ ਹੋ ਗਿਆ। ਮੈਨੂੰ ਕਈ ਕਹਿਣ ਲੱਗੇ ਕਿਤੇ ਡੇਰਾ ਲਾ ਲੈ, ਪਰ ਸੱਚੇ ਪਾਤਸ਼ਾਹ ਜੀ ਨੇ ਕਿਰਪਾਲ ਸਿੰਘ ਝੱਬਰ ਨੂੰ ਹੁਕਮ ਕੀਤਾ ਕਿ ਪੂਰਬੇ ਨੇ ਏਥੇ ਰਹਿਣਾ ਹੈ ਮੇਰੇ ਨਾਲ। ਇਹ ਪਤਾ ਲੱਗਣ ਤੇ ਮੇਰੀ ਖੁਸ਼ੀ ਦਾ ਅੰਤ ਨਹੀਂ ਸੀ। ਮੇਰੇ ਵਿਚ ਕੋਈ ਗੁਣ ਨਹੀਂ ਸੀ, ਸੋ ਮੈਨੂੰ ਕੋਈ ਉਮੀਦ ਨਹੀਂ ਸੀ। ਉਹਨਾਂ ਸ੍ਰੀ ਜੀਵਨ ਨਗਰ ਜਾਕੇ ਸੰਤ ਮੋਹਕਮ ਸਿੰਘ ਨੂੰ ਦੱਸਿਆ, ਉਹਨਾਂ ਕਿਹਾ, "ਹੱਛਾ! ਬੜੀ ਕਿਰਪਾ ਕੀਤੀ ਜੇ।"

ਉਸੇ ਸਾਲ ਦੀ ਗੱਲ ਹੈ ਕਿ ਮੈਂ ਬਿਮਾਰ ਹੋ ਗਿਆ। ਸ੍ਰੀ ਸਤਿਗੁਰੂ ਜੀ ਨੇ ਮੈਨੂੰ ਜਮਾਂ ਦੀ ਮਾਰ ਤੋਂ ਬਚਾਇਆ। ਮੈਨੂੰ, ਤਰਲੋਚਨ ਸਿੰਘ ਲੁਧਿਆਣੇ ਵਾਲੇ, ਸੰਤ ਮੋਹਕਮ ਸਿੰਘ, ਸਭ ਨੂੰ ਤੇਈਏਤਾਪ ਨੇ ਘੇਰ ਲਿਆ। ਅਸੀਂ ਸ੍ਰੀ ਜੀਵਨ ਨਗਰ ਸਾਂ। ਸੱਚੇ ਪਾਤਸ਼ਾਹ ਹੈਦਰਾਬਾਦ ਦੇ ਦੌਰੇ ਤੇ ਚਲੇ ਗਏ।

ਭਾਈ ਵਜ਼ੀਰ ਸਿੰਘ ਹੁਰਾਂ ਦੀ ਕੋਠੜੀ ਹੁੰਦੀ ਸੀ ਛੱਪਰ ਕੋਲ। ਉਥੇ ਸਾਡਾ ਡੇਰਾ ਸੀ। ਬੁਖਾਰ ਐਨਾ ਚੜ੍ਹਦਾ ਸੀ ਕਿ ਕਾਂਬਾ ਰੁਕਣ ਦਾ ਨਾਂ ਨਹੀਂ ਸੀ ਲੈਂਦਾ। ਮੇਰੇ ਉਤੇ ਤਿੰਨ ਤਿੰਨ ਰਜਾਈਆਂ ਦੇਂਦੇ ਹਾੜ੍ਹ ਦੇ ਦਿਨੀਂ, ਫਿਰ ਵੀ ਕਾਂਬਾ ਨਾ ਹਟਦਾ, ਫਿਰ ਤੇਈਆ ਤਾਪ ਭੰਨ ਸੁਟਦਾ ਸਾਡਾ ਸਰੀਰ। ਸਰੀਰ ਸੁਕ ਕੇ ਐਨਾ ਕਮਜ਼ੋਰ ਹੋ ਗਿਆ ਕਿ ਅਸੀਂ ਸੋਚੀਏ ਹੁਣ ਵੀ ਗਏ ਹੁਣ ਵੀ ਗਏ। ਡਾ. ਤਰਲੋਕ ਸਿੰਘ ਦਾ ਪਾਣੀ ਟਪ ਦਾ ਇਲਾਜ-ਬੇ ਅਸਰ ਹੁੰਦਾ ਜਾਂਦਾ। ਸੰਤ ਸ਼ਿੰਗਾਰਾ ਸਿੰਘ, ਮਾਤਾ ਜੀਵਨ ਕੌਰ ਜੀ ਦੇ ਲਾਂਗਰੀ ਰਹੇ ਸਨ, ਉਹ ਤੇ ਸੰਤ ਚੈਨ ਸਿੰਘ ਬੇਗਲ ਸਾਡੀ ਸੇਵਾ ਕਰਦੇ।

ਇਕ ਦਿਨ ਮੈਨੂੰ ਐਨਾ ਕਾਂਬਾ ਛਿੜਿਆ ਕਿ ਹਟੇ ਹੀ ਨਾ। ਕੋਈ ਰਜਾਈ ਦੇਣ ਵਾਲਾ ਕੋਲ ਨਹੀਂ ਸੀ। ਹੌਲੀ ਹੌਲੀ ਖਿੱਚਕੇ ਰਜਾਈਆਂ ਉੱਤੇ ਲਈਆਂ ਫਿਰ ਕੋਈ ਹੋਸ਼ ਨਹੀਂ ਰਹੀ। ਮੈਨੂੰ ਲੱਗਾ ਮੇਰਾ ਜੀਵ ਆਤਮਾ ਨਿਕਲ ਗਿਆ ਹੈ। ਪੰਜ-ਛੇ ਬੰਦੇ ਮੇਰੇ ਸੱਜੇ, ਪੰਜ-ਛੇ ਖੱਬੇ ਮੈਨੂੰ ਫੜੀ ਲੈ ਜਾ ਰਹੇ ਹਨ। ਮੈਨੂੰ ਸੋਝੀ ਸੀ ਕਿ ਮੈਂ ਮਰ ਗਿਆ ਹਾਂ। ਮੈਨੂੰ ਸਤਿਗੁਰੂ ਜੀ ਦਾ ਧਿਆਨ ਆਇਆ ਤਾਂ ਉਸੇ ਵੇਲੇ ਸਤਿਗੁਰੂ ਦਾ ਸਰੂਪ ਮੇਰੇ ਅਗੇ ਆਇਆ, ਸੱਚੇ ਪਾਤਸ਼ਾਹ ਦਾ ਦਰਸ਼ਨ ਹੋਇਆ, ਉਹਨਾਂ ਦੇ ਸੱਜੇ ਹੱਥ ਵਿਚ ਨੰਗੀ ਤਲਵਾਰ, ਖੱਬੇ ਹੱਥ ਵਿਚ ਮਿਆਨ। ਪਜਾਮਾ ਨਹੀਂ ਸੀ ਪਾਇਆ ਹੋਇਆ। ਉਹ ਸਾਡੇ ਅੱਗੇ ਆ ਗਏ, ਸਾਨੂੰ ਘੇਰ ਲਿਆ ਬਿਲਕੁਲ ਔਧੀ ਕਰਮ ਦੀ ਵਿਥ ਤੇ ਆ ਕੇ ਉਹਨਾਂ ਨੂੰ ਗੁੱਸੇ ਵਿਚ ਕਹਿੰਦੇ ਨੇ, ਕਿਸ ਨੂੰ ਪੁਛ ਕੇ ਲਿਆਏ ਹੋ ਇਹਨੂੰ? ਸਾਰੇ ਚੁੱਪ ਖੜ੍ਹੇ ਹਨ। ਸੱਚੇ ਪਾਤਸ਼ਾਹ ਨੇ ਫਿਰ ਪੁਛਿਆ ਦੋ ਵਾਰ। ਉਹਨਾਂ ਸੱਜੇ ਪਾਸੇ ਵਾਲੇ ਇਕ ਬੰਦੇ ਦਾ ਇਕ ਵਾਰ ਨਾਲ ਹੀ ਸਿਰ ਕੱਟਿਆ ਜੋ ਸਾਡੇ ਅਗੇ ਡਿਗਿਆ। ਬਾਕੀ ਬੰਦੇ ਚੁਪ ਚਾਪ ਮੈਨੂੰ ਛੱਡ ਕੇ ਚਲੇ ਗਏ। ਸਚੇ ਪਾਤਸ਼ਾਹ ਜੀ ਮੈਨੂੰ ਮੋੜ ਲਿਆਏ।

ਮੈਂ ਸਰੀਰ ਵਿਚ ਅਜੇ ਨਹੀਂ ਸਾਂ ਆਇਆ ਕਿ ਬਾਕੀ ਜਮ ਮੈਨੂੰ ਫੇਰ ਫੜਕੇ ਲੈ ਗਏ। ਮੈ ਸੋਚਿਆ ਅੱਗੇ ਛੁਡਾਇਆ ਹੈ, ਹੁਣ ਫਿਰ ਕਿਰਪਾ ਕਰਨਗੇ। ਮੈਂ ਕਿਹਾ, "ਧੰਨ ਸਤਿਗੁਰੂ ਜਗਜੀਤ ਸਿੰਘ ਜੀ, ਕਿਰਪਾ ਕਰੋ।"

ਮੈਂ ਸੱਜੇ ਮੋਢੇ ਤੋਂ ਪਿਛਾਂਹ ਨੂੰ ਝਾਕਿਆ ਤਾਂ ਸੱਚੇ ਪਾਤਸ਼ਾਹ ਉਸੇ ਰੂਪ ਵਿਚ ਆ ਗਏ, ਹੱਥ ਵਿਚ ਨੰਗੀ ਤਲਵਾਰ। ਉਹਨਾਂ ਉਸੇ ਥਾਂ ਆ ਕੇ ਫਿਰ ਆਖਿਆ, ਮੈਂ ਤੁਹਾਨੂੰ ਆਖਿਆ ਸੀ ਮੇਰੀ ਮਰਜ਼ੀ ਬਿਨਾਂ ਨਹੀਂ ਲਿਆਉਣਾ, ਫੇਰ ਤੁਸੀਂ ਕਿਉਂ ਲਿਆਏ ਜੇ ?" ਉਹ ਮੂਹਰੇ ਹਥ ਜੋੜ ਕੇ ਬੈਠੇ ਰਹੇ ਚੁਪ ਕਰਕੇ। ਮੈਂ ਵੀ ਹੱਥ ਜੋੜ ਕੇ ਖਲੋ ਗਿਆ, ਉਹਨਾਂ ਗੁਸੇ ਵਿਚ ਪਹਿਲਾਂ ਸੱਜੇ ਪਾਸੇ ਦਾ ਬੰਦਾ ਵਢਿਆ ਫੇਰ ਖੱਬੇ ਪਾਸੇ ਤੋਂ ਚੌਥਾ ਤੇ ਬਾਕੀਆਂ ਨੂੰ ਆਖਿਆ ਮੋੜੋ ਇਸਨੂੰ ਵਾਪਸ, ਉਹਨਾਂ ਮੋੜ ਦਿਤਾ।

ਮੰਜੀ ਤੇ ਪਏ ਨੂੰ ਮੈਨੂੰ ਲੱਗਾ ਸਰੀਰ ਵਿਚ ਪ੍ਰਾਣ ਆ ਗਏ ਹਨ। ਮੈਂ ਹਥ ਪੈਰ ਹਿਲਾਏ ਤਾਂ ਹਿੱਲੇ। ਮੈਂ ਪੈਰਾਂ ਨਾਲ ਰਜਾਈਆਂ ਪਰ੍ਹਾਂ ਕੀਤੀਆਂ। ਹੌਲੀ ਹੌਲੀ ਪੈਰ ਲਮਕਾ ਕੇ ਬੈਠ ਗਿਆ। ਸੋਚਿਆ ਤਾਂ ਸਾਰਾ ਸੀਨ ਅੱਖਾਂ ਅਗੇ ਆ ਗਿਆ। ਮੈਂ ਉਠਿਆ, ਖੁਰੇ ਵਿਚ ਗਿਆ। ਟਪ ਵਿਚੋਂ ਪਾਣੀ ਦੀ ਚੂਲੀ ਪੀਤੀ। ਬਾਹਰ ਵੇਖਿਆ ਤਿੱਖੜ ਦੁਪਹਿਰ ਸੀ।

ਸ਼ਾਮ ਨੂੰ ਮੇਰਾ ਮੰਜਾ ਬਾਹਰ ਡਾਹ ਦਿੱਤਾ ਗਿਆ। ਪੁਆਂਦੀ ਵੱਲ ਰਜਾਈਆਂ ਰੱਖੀਆਂ, ਮੈਂ ਚੜ੍ਹਦੇ ਵਲ ਮੂੰਹ ਕਰਕੇ ਬਹਿ ਗਿਆ। ਅੱਖਾਂ ਕਦੀ ਖੁਲ੍ਹਣ ਕਦੀ ਮਿਟਣ। ਮੈਂ ਵੇਖਿਆ ਸਤਿਗੁਰੂ ਜੀ ਜਹਾਜ ਦੇ ਖੰਭਾਂ ਵਾਂਗ ਬਾਹਵਾਂ ਖਲਾਰ ਕੇ ਉਡਦੇ ਉਡਦੇ

ਆਏ, ਮੇਰੇ ਮੰਜੇ ਕੋਲ ਆਕੇ ਖਲੋ ਗਏ। ਉਹਨਾਂ ਮੇਰਾ ਹਾਲ ਚਾਲ ਪੁਛਿਆ। ਮੈਂ ਅਰਜ਼ ਕੀਤੀ ਤੁਸੀਂ ਹੈਦਰਾਬਾਦ ਚਲੇ ਗਏ, ਏਥੇ ਕੋਈ ਪੁਛਦਾ ਹੀ ਨਹੀਂ।

ਮੈਂ ਬਹੁਤ ਰੋਇਆ, ਝੁਰਿਆ। ਸੱਚੇ ਪਾਤਸ਼ਾਹ ਜੀ ਨੇ ਮੇਰੇ ਸਿਰ ਤੇ ਹੱਥ ਰੱਖਿਆ ਤੇ ਕਿਹਾ ਡਰਦਾ ਕਿਉਂ ਹੈਂ ਹੌਸਲਾ ਰੱਖ। ਮੈ ਤਾਂ ਤੈਨੂੰ ਮਰੇ ਨੂੰ ਮੋੜ ਲਿਆਇਆ ਹਾਂ, ਰੋਂਦਾ ਕਾਹਦੇ ਤੋਂ ਹੈਂ, ਮੈਂ ਤੇਰੇ ਨਾਲ ਹਾਂ।"

ਸੰਤ ਸ਼ਿੰਗਾਰਾ ਸਿੰਘ, ਚੇਨ ਸਿੰਘ ਨੇ, ਪਾਤਸ਼ਾਹ ਜੀ ਨੂੰ ਆ ਕੇ ਪ੍ਰਸ਼ਾਦਾ ਪੁਛਿਆ। ਉਹ ਕੁੱਦ ਕੇ ਪੈ ਗਏ, ਮੈਂ ਨਹੀਂ ਪ੍ਰਸ਼ਾਦਾ ਛਕਣਾ। ਮੇਰੇ ਸੇਵਕ ਦਾ ਧਿਆਨ ਨਹੀਂ ਰਖ ਸਕੇ, ਰਜਾਈ ਨਹੀਂ ਉਤੇ ਦੇ ਸਕੇ ਹੋਰ ਕੀ ਕਰੋਗੇ ? ਉਹਨਾਂ ਮੈਨੂੰ ਫਿਰ ਕਿਹਾ, ਮੈਂ ਨਾਲ ਹਾਂ; ਬੱਸ ਫਿਰ ਮੈਨੂੰ ਉਹ ਹਥ ਖਲਾਰ ਕੇ ਉਡਦੇ ਦਿਸ। ਫੇਰ ਕਦੇ ਨਹੀਂ ਬੁਖਾਰ ਚੜ੍ਹਿਆ ਐਸੀ ਕਿਰਪਾ ਹੋਈ।

ਗੁਰੂ ਗੋਬਿੰਦ ਸਿੰਘ ਨੇ ਮਾੜਿਆਂ ਗਰੀਬਾਂ ਨੂੰ ਅੰਮ੍ਰਿਤ ਛਕਾ ਕੇ ਸਰਦਾਰ ਕੀਤਾ, ਰਾਜਿਆਂ ਰਾਣਿਆਂ ਨੂੰ ਨਹੀਂ। ਏਸੇ ਤਰ੍ਹਾਂ ਸਤਿਗੁਰੂ ਜਗਜੀਤ ਸਿੰਘ ਜੀ ਨੇ ਗ਼ਰੀਬ ਮੁੰਡਿਆਂ ਤੇ ਕਿਰਪਾ ਕੀਤੀ। ਕੋਈ ਹੀ ੭-੮ ਜਮਾਤਾਂ ਪੜ੍ਹਿਆ ਹੋਏਗਾ ਸਤਿਗੁਰਾਂ ਸੇਵਾ ਤੇ ਲਾਇਆ, ਸਾਰੀ ਦੁਨੀਆਂ ਦੀ ਸੈਰ ਕਰਾਈ ਵਧੀਆ ਲੀੜੇ ਕੱਪੜੇ ਘਰ, ਸੁਖ ਦੇ ਸਾਧਨ ਦਿੱਤੇ ਹਨ।

ਮਾਇਆ ਦੇ ਤਾਂ ਆਪਦੇ ਲੱਖੀਂ ਲੇਖੇ ਹਨ। ਐਧਰੋਂ ਲੱਖਾਂ ਆਏ ਓਧਰ ਚਲੇ ਗਏ। ਬੰਦੇ ਨੂੰ ਆਪਣੇ ਖੇਤ ਦੀ ਮਿੱਟੀ ਦੀ ਡਲੀ ਦਾ ਵੀ ਮੋਹ ਹੁੰਦਾ ਹੈ ਪਰ ਇਹਨਾਂ ਨੂੰ ਮਾਇਆ ਨਾਲ ਮਿੱਟੀ ਜਿੰਨਾ ਵੀ ਮੋਹ ਨਹੀਂ। ਮੈਨੂੰ ਕਈਆਂ ਦਾ ਪਤਾ ਹੈ ਜਿਨ੍ਹਾਂ ਨੇ ਲੱਖਾਂ ਹਜ਼ਾਰਾਂ ਦੀ ਮਦਦ ਮੰਗੀ। ਜਦੋਂ ਕਿਸੇ ਨੇ ਆ ਕੇ ਮੱਥਾ ਟੇਕਿਆ ਤਾਂ ਉਸ ਲੋੜਵੰਦ ਨੂੰ ਹੀ ਮਾਇਆ ਚੁਕਾ ਦਿੱਤੀ। ਐਸਿਆਂ ਦਾ ਪੜ੍ਹਦਾ ਬਣਿਆ ਰਹੇ, ਇਸ ਕਰਕੇ ਮੈਂ ਨਾ ਨਹੀਂ ਦੱਸ ਰਿਹਾ।

ਇਹੀ ਨਹੀਂ ਕੋਈ ਬਿਰਧ ਹੋਵੇ, ਬਿਮਾਰ ਹੋਵੇ, ਉਸ ਨੂੰ ਉਚੇਚਾ ਦਰਸ਼ਨ ਦੇਣ ਜਾਣਾ। ਭਾਵੇਂ ਕਿਸੇ ਪਿੰਡ ਵਿਚ ਹੋਵੇ ਜਾਂ ਸ਼ਹਿਰ ਵਿਚ। ਜਦੋਂ ਸ੍ਰੀ ਭੈਣੀ ਸਾਹਿਬ ਹੋਣ। ਏਥੇ ਦੀ ਬਿਰਧਸ਼ਾਲਾ ਦੇ ਬਿਰਧਾਂ ਨੂੰ ਇਕ ਵਾਰ ਜ਼ਰੂਰ ਦਰਸ਼ਨ ਦੇਂਦੇ ਹਨ। ਆਪ ਆਪ ਜੀ ਦੀ ਉਮਰ ਭਾਵੇਂ ੮੦ ਸਾਲਾਂ ਦੀ ਹੈ। ਆਪ ਆਪਣੀ ਦੇਹ ਦਾ ਧਿਆਨ ਨਹੀ ਰਖਦੇ, ਪਰਵਾਹ ਨਹੀ ਕਰਦੇ ਸਰੀਰ ਦੀ, ਸਿੱਖਾਂ ਦਾ ਫ਼ਿਕਰ ਕਰਦੇ ਹਨ।

ਪਾਤਸ਼ਾਹ ਵਿਚ ਫੁਰਤੀ ਨੌਜਵਾਨਾਂ ਤੋਂ ਵਧ ਹੈ। ਸੁਸਤੀ ਬਿਲਕੁਲ ਨਹੀਂ। ਇਕ ਵਾਰ ਲਖਨਊ ਤੋਂ ਗੋਲਿਓਂ ਹੋ ਕੇ ਸ਼ਾਹ ਜਹਾਨ ਪੁਰ ਜਾਣਾ ਸੀ। ਸਿਆਲ ਦੀ ਰਾਤ ਸੀ। ਗੱਡੀ ਰਾਤੀਂ ੧੨ ਵਜੇ ਪੁਜਣੀ ਸੀ ਸੋ ਇਕ ਸਿੱਖ ਨੂੰ ਉਥੇ ਸੰਤ ਗੁਲਾਬ ਸਿੰਘ ਘਰ ਫੋਨ ਕਰਨ ਦਾ ਕਹਿ ਕੇ ਗੱਡੀ ਵਿਚ ਬੈਠ ਗਏ। ਉਹ ਭੁਲ ਗਿਆ। ਸੋ ਕੋਈ ਲੈਣ ਨਾ ਆਇਆ। ਉਤਰ ਕੇ ਅਸੀਂ ਅਰਜ਼ ਕੀਤੀ ਜੀ ਟੈਲੀਫੋਨ ਕਰ ਲਈਏ? ਹੁਕਮ ਹੋਇਆ ਨਹੀਂ ਟੈਕਸੀਆਂ ਕਰੋ। ਜਦ ਸ਼ਾਹਜਹਾਨਪੁਰ ਸਟੇਸ਼ਨ ਉਤੇ ਟੈਕਸੀਆਂ ਵੀ ਨਾ ਮਿਲੀਆਂ ਤਾਂ ੨ ਰਿਕਸ਼ੇ ਕਰਕੇ ਪਹੁੰਚੇ। ਆਪ ਜੀ ਨੇ ਠੰਢ ਦੀ ਪਰਵਾਹ ਨਹੀਂ ਕੀਤੀ।

ਇਕ ਵਾਰ ਯੂ. ਪੀ. ਤੋਂ ਆਪਣੀਆਂ ਗੱਡੀਆਂ ਤੇ ਆਉਂਦੇ ਜਮੁਨਾ ਪੁਲ ਕੋਲ ਗੱਡੀ ਬੰਦ ਹੋ ਗਈ। ਡਰਾਈਵਰ ਗੁਰਮੁਖ ਸਿੰਘ ਨੂੰ ਇਹ ਆਖ ਕੇ ਕਿ ਤੂੰ ਸਟਾਰਟ ਕਰਕੇ ਆ ਜਾਈਂ, ਅਸੀਂ ਜਾਂਦੇ ਹਾਂ, ਉਤਰ ਗਏ। ਇਕ ਟੈਂਪੂ ਆ ਰਿਹਾ ਸੀ। ਉਸਨੂੰ ਹੱਥ ਦਿੱਤਾ। ਉਸ ਉਤੇ ਬੈਠ ਕੇ ਪੂਸਾ ਰੋਡ ਸੇਠ ਤਰਲੋਕ ਸਿੰਘ ਦੀ ਕੋਠੀ, ਡੇਰੇ ਪਹੁੰਚੇ। ਮਤਲਬ ਕਿ ਦੇਰ ਨਹੀਂ ਲਾਉਣੀ, ਸੋਚੀਂ ਨਹੀਂ ਪਿਆ ਰਹਿਣਾ।

ਸਾਨੂੰ ਕਈ ਵਾਰ ਭੇਦ ਨਹੀਂ ਲਗਦਾ। ਕਦੋਂ ਜਾਗਦੇ ਨੇ ਕਦੋਂ ਸੌਂਦੇ ਨੇ। ਸਾਡੇ ਉਠਦਿਆਂ ਨੂੰ ਤਾਂ ਆਪਣਾ ਨਿਤਨੇਮ ਵੀ ਕਰਿਆ ਹੁੰਦਾ ਏ। ਸਾਨੂੰ ਸੌਣ ਦੀ ਇਜ਼ਾਜ਼ਤ ਦੇ ਕੇ ਆਪ ਪਤਾ ਨਹੀ ਕਦ ਤੱਕ ਜਾਗਦੇ ਰਹਿੰਦੇ ਨੇ । ਸਾਧ ਸੰਗਤ ਵਿਚ ਬੈਠ ਕੇ ਨਾਮ ਸਿਮਰਨ ਕਰਨਾ, ਉਹਨਾਂ ਦਾ ਸਾਨੂੰ ਜਾਚ ਦੱਸਣ ਲਈ ਹੁੰਦਾ ਹੈ, ਆਪ ਤਾਂ ਉਹ ਬਹੁਤ ਪਹਿਲਾਂ ਪਿਛਲ ਰਾਤ ਹੀ ਇਸ਼ਨਾਨ ਕਰਕੇ ਇਕਾਗਰ ਹੋ ਕੇ ਬੈਠ ਜਾਂਦੇ ਹਨ ।

ਅਸੀਂ ਨਾਲ ਰਹਿੰਦੇ ਹਾਂ ਪਰ ਉਹਨਾਂ ਦੇ ਮਾਨਸਰੂਪ ਦਾ ਪਾਰਾਵਾਰ ਨਹੀਂ ਪਾ ਸਕਦੇ ਕਿਉਂਕਿ ਉਹਨਾਂ ਨੂੰ ਪਛਾਣ ਨਹੀਂ ਸਕਦੇ, ਬੱਸ ਇਹ ਹੀ ਕਹਿ ਸਕਦੇ ਹਾਂ ਧੰਨ ਸਤਿਗੁਰੂ ਜਗਜੀਤ ਸਿੰਘ ਜੀ। ■

*ਧੰਨ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ। ਆਪ ਨੇ ਸਤਿਸੰਗ ਕੀਤਾ ਹੈ, ਗੁਰਬਾਣੀ ਦੇ ਸ਼ਬਦ ਸੁਣੇ ਨੇ, ਵਿਦਵਾਨਾਂ ਦੇ ਵਿਚਾਰ ਸੁਣੇ ਨੇ ਕਿ ਐਸ ਸੰਸਾਰ ਤੇ ਅਸੀਂ ਕਿਸ ਲਈ ਆਏ ਹਾਂ, ਅਸਾਂ ਇਹ ਵੇਸ਼ਭੂਸ਼ਾ-ਏਦਾਂ ਦੇ ਕਪੜੇ-ਕਿਉਂ ਪਾਏ ਨੇ, ਅਸਾਂ ਏਥੋਂ ਜਾਣ ਵੇਲੇ ਕਿਸ ਤਰ੍ਹਾਂ ਜਾਣੈ ਤੇ ਕਿੱਥੇ ਜਾ ਕੇ ਰਹਿਣੈ। ਇਸ ਤਰ੍ਹਾਂ ਦੇ ਕਈ ਵਿਚਾਰ ਸਾਡੇ ਸਾਹਮਣੇ ਆਉਂਦੇ ਨੇ। ਇਕ ਇਹ ਹੈ ਕਿ ਐਸ ਸੰਸਾਰ ਤੋਂ ਜਾ ਕੇ ਜੰਮਣਾ ਮਰਣਾ ਬਹੁਤਿਆਂ ਦਾ ਏ ਕਿਤੇ ਇਹ ਲੜ-ਖੜ੍ਹਾ ਨਾ ਜਾਵੇ। ਦੂਸਰੇ ਵਿਚਾਰ ਇਹ ਨੇ ਹਨੂਮਾਨ ਜੀ ਵਾਲੇ ਕਿ ਜਦੋਂ ਤੂੰ ਆਵੇਂ ਤੇਰੇ ਨਾਲ ਆਈਏ ਜਦੋਂ ਤੂੰ ਚਲਾ ਜਾਵੇਂ ਤੇਰੇ ਨਾਲ ਹੀ ਚਲੇ ਜਾਈਏ। ਇਸ ਤੋਂ ਬਿਨਾਂ ਜਿਹੜੇ ਵੀ ਹੋਰ ਵਿਚਾਰ ਨੇ ਉਹ ਸਾਡੀ ਭਟਕਣਾ ਦਾ ਕਾਰਨ ਬਣਦੇ ਨੇ ਉਹ ਵਿਚਾਰ ਸਾਨੂੰ ਗਲਤ ਪਾਸੇ ਲੈ ਜਾਂਦੇ ਨੇ।*

*-ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ*

# ਸਾਹਿਤ ਤੇ ਕਲਾ ਦੇ ਸਰਪ੍ਰਸਤ

✍ ਕਿਰਪਾਲ ਸਿੰਘ ਕਸੇਲ

**ਸਿੱਖ** ਗੁਰੂ ਸਾਹਿਬਾਨ ਸਾਹਿਤ ਤੇ ਕਲਾ ਦੇ ਸਦਾ ਹੀ ਮਹਾਨ ਸਰਪ੍ਰਸਤ ਅਤੇ ਰਚਨਹਾਰ ਰਹੇ ਹਨ। ਗੁਰੂ ਸਾਹਿਬਾਨ ਦੀ ਨਿਗਰਾਨੀ ਵਿਚ ਬਹੁਤ ਸਾਰਾ ਉਚ ਕੋਟੀ ਦਾ ਸਾਹਿਤ ਰਚਿਆ ਗਿਆ ਹੈ ਅਤੇ ਬਹੁਤ ਸਾਰੇ ਉਚ ਕੋਟੀ ਦੇ ਸਾਹਿਤ ਦੀ ਸੰਭਾਲ ਵੀ ਕੀਤੀ ਗਈ ਹੈ। ਇਸ ਸੰਬੰਧ ਵਿਚ ਸਭ ਤੋਂ ਉਚ-ਸਥਾਨ ਤਾਂ ਬਾਣੀ ਦਾ ਹੈ, ਜਿਸ ਦਾ ਮਹਾਨ ਸੰਕਲਨ ਤੇ ਸੰਪਾਦਨ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਆਦਿ-ਗ੍ਰੰਥ ਦੇ ਰੂਪ ਵਿਚ ੧੬੦੪ ਈ. ਵਿਚ ਸੰਪੂਰਨ ਕੀਤਾ। ਸ੍ਰੀ ਆਦਿ ਗ੍ਰੰਥ ਦੀ ਰਚਨਾ ਮਾਨੋ ਇਕ ਵਡੀ ਲਹਿਰ ਸੀ, ਜਿਸ ਵਿਚ ਗੁਰੂ ਸਾਹਿਬਾਨ ਦੀ ਬਾਣੀ ਤੋਂ ਬਿਨਾ ਭਗਤਾਂ, ਬਾਬਾ ਫ਼ਰੀਦ ਸ਼ਕਰਗੰਜ ਵਰਗੇ ਸੂਫੀ ਦਰਵੇਸ਼, ਹੋਰ ਭੱਟਾਂ, ਤੇ ਸੱਤਾ, ਬਲਵੰਡ ਬਾਣੀਕਾਰਾਂ ਦੀ ਰਚਨਾ ਨੂੰ ਇਕੱਤਰ ਕਰ ਕੇ ਇਕ ਸੰਗ੍ਰਹਿ ਵਿਚ ਸੁਰੱਖਿਅਤ ਕਰ ਦਿਤਾ ਗਿਆ। ਸ੍ਰੀ ਦਸਮ ਗ੍ਰੰਥ ਵੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਸਾਹਿਤਕ ਘਾਲਣਾ ਦਾ ਅਦੁਤੀ ਸੰਗ੍ਰਹਿ ਹੈ, ਜਿਸ ਵਿਚ ਸੰਕਲਿਤ ਬਾਣੀਆਂ ਨੇ ਭਾਰਤ ਦੇ ਸਮੁਚੇ ਸਾਹਿਤ ਦੀ ਕਾਇਆ-ਕਲਪ ਹੀ ਕਰ ਦਿਤੀ। ਗੁਰੂ ਸਾਹਿਬਾਨ ਦੀ ਰਚਨਾ ਦੇ ਨਾਲ ਨਾਲ ਹੀ ਜਨਮ-ਸਾਖੀਆਂ, ਟੀਕਿਆਂ, ਗੁਰੂ-ਬਿਲਾਸਾਂ ਅਤੇ ਹੋਰ ਕਈ ਸਾਹਿਤਕ ਰੂਪਾਂ ਦੀ ਹੋਂਦ ਸੰਭਵ ਹੋਈ। ਇਸ ਪ੍ਰਕਾਰ ਮਧਕਾਲ ਵਿਚ ਉਤਰੀ ਭਾਰਤ ਦੇ ਲਗਭਗ ਪੰਜ ਸੌ ਸਾਲਾਂ ਦੀ ਉਚ ਕੋਟੀ ਦੀ ਸਾਹਿਤਕ ਵਿਰਾਸਤ ਨੂੰ ਨਾ ਕੇਵਲ ਸੰਭਾਲ ਕੇ, ਇਸ ਦੇ ਪ੍ਰਮਾਣੀਕ ਸਰੂਪ ਨੂੰ ਸੁਰੱਖਿਅਤ ਹੀ ਕਰ ਦਿਤਾ ਗਿਆ, ਸਗੋਂ ਇਕ ਨਿਰੰਤਰ ਪਰਵਾਹ ਵਿਚ ਚਲਣ ਵਾਲੀ ਉਤਕ੍ਰਿਸ਼ਟ ਸਾਹਿਤ ਦੀ ਪਰੰਪਰਾ ਦਾ ਵੀ ਸੰਚਾਲਨ ਹੋਇਆ। ਇਹ ਪਰੰਪਰਾ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਕਾਲ ਤੋਂ ਲੈ ਕੇ ਵਰਤਮਾਨ ਕਾਲ ਤਕ ਨਿਰੰਤਰ ਵਿਕਾਸ ਕਰਦੀ ਤੇ ਵਿਸਥਾਰ ਗ੍ਰਹਿਣ ਕਰਦੀ ਆ ਰਹੀ ਹੈ।

ਇਸ ਛੋਟੇ ਨਿਬੰਧ ਵਿਚ ਕੇਵਲ ਨਾਮਧਾਰੀ ਸਤਿਗੁਰੂ ਸਾਹਿਬਾਨ ਦੀ ਸਾਹਿਤਕ ਘਾਲਣਾ ਤੇ ਸਰਪ੍ਰਸਤੀ ਨੂੰ ਮੁਖ ਰਖ ਕੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਦੇ ਸਾਹਿਤਕ ਯੋਗਦਾਨ ਦਾ ਹੀ ਲੇਖਾ-ਜੋਖਾ ਕਰਨ ਦਾ ਯਤਨ ਕੀਤਾ ਗਿਆ ਹੈ। ਆਪ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ੧੯੫੯ ਈ: ਵਿਚ ਜੋਤੀ-ਜੋਤ ਸਮਾਉਣ ਪਿਛੋਂ ਗੁਰ-ਗਦੀ 'ਤੇ ਬਿਰਾਜਮਾਨ ਹੋਏ ਅਤੇ ਪਿਛਲੇ ਚਾਲੀ ਸਾਲਾਂ ਵਿਚ ਆਪ ਜੀ ਨੇ ਸੰਗੀਤ-ਕਲਾ, ਸਾਹਿਤ ਦੀ ਸੰਭਾਲ, ਸੁਰੱਖਿਆ ਤੇ ਸਰਪ੍ਰਸਤੀ ਦੇ ਖੇਤਰ ਵਿਚ ਇਤਨਾ ਵਡਾ ਯੋਗਦਾਨ ਪਾਇਆ ਹੈ ਕਿ ਇਹ ਸਭ ਕੁਝ ਆਪ ਜੀ ਦੀ ਦੂਰ-ਦਰਸ਼ਤਾ ਅਤੇ ਪ੍ਰਮਾਣ ਵਜੋਂ ਅਦੁਤੀ ਕੀਰਤੀਮਾਨ ਦਾ ਧਾਰਨੀ ਬਣ ਗਿਆ ਹੈ। ਆਪ ਜੀ ਦਾ ਵਡਾ ਯੋਗਦਾਨ ਗੁਰਬਾਣੀ, ਗੁਰ-ਇਤਿਹਾਸ ਦੀ ਪ੍ਰਮਾਣਿਕਤਾ ਨੂੰ ਸਥਾਪਿਤ ਕਰਨ ਅਤੇ ਵਿਸ਼ੇਸ਼ ਕਰਕੇ ਨਾਮਧਾਰੀ ਸਤਿਗੁਰੂ ਸਾਹਿਬਾਨ ਦੇ ਸਮੇਂ ਵਿਚ ਰਚੇ ਗਏ ਸਾਹਿਤ ਨੂੰ ਸੰਭਾਲਣ ਤੇ ਉਸ ਦੇ ਸੁੰਦਰ ਨਵ-ਪ੍ਰਕਾਸ਼ਨ ਨਾਲ ਸੰਬੰਧ ਰਖਦਾ ਹੈ। ਆਪ ਜੀ ਦੇ ਕਾਲ ਵਿਚ ਨਾਮਧਾਰੀ ਸਾਹਿਤ ਨਾਲ ਸੰਬੰਧਿਤ ਜੋ ਰਚਨਾਵਾਂ ਪ੍ਰਕਾਸ਼ਤ ਹੋਈਆਂ ਹਨ ਅਤੇ ਜਿੰਨੇ ਪ੍ਰਮੁਖ ਸਾਹਿਤਕਾਰ ਆਪ ਜੀ ਦੇ ਪਾਵਨ ਤੇ ਪ੍ਰੇਰਨਾਸ਼ੀਲ ਵਿਅਕਤਿਤਵ ਤੋਂ ਪ੍ਰਭਾਵਿਤ ਹੋ ਕੇ ਸਾਹਿਤਕ ਖੇਤਰ ਵਿਚ ਸਿਰਜਨਾ ਕਰਦੇ ਰਹੇ ਹਨ, ਉਨ੍ਹਾਂ ਦਾ ਵੀ ਨਾ ਕੇਵਲ ਇਕ ਮਹੱਤਵਪੂਰਨ ਸੰਗ੍ਰਹਿ ਹੋਂਦ ਵਿਚ ਆਇਆ ਹੈ, ਸਗੋਂ ਇਸ ਦੌਰ ਵਿਚ ਰਚੇ ਗਏ ਸਾਹਿਤ ਦੇ ਸਾਰਥਕ ਲਖਸ਼ਾਂ ਤੇ ਉਦੇਸ਼ਾਂ ਨੇ ਨਾਮਧਾਰੀ ਸਾਹਿਤ ਦੇ ਸਮੁਚੇ ਖੇਤਰ ਨੂੰ ਪ੍ਰਮਾਣੀਕ ਰੂਪ ਵਿਚ ਉਜਾਗਰ ਕਰ ਕੇ ਇਸ ਦੀ ਸਾਰਥਕਤਾ ਨੂੰ ਸਰਬ ਸਮਿਆਂ ਲਈ ਸੁਨਿਸ਼ਚਿਤ ਕਰ ਦਿਤਾ ਹੈ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮਿਆਂ ਵਿਚ ਜੋ ਕ੍ਰਾਂਤੀਕਾਰੀ, ਦੇਸ਼-ਭਗਤੀ ਤੇ ਗੁਰਮਤਿ ਦੇ ਨਵ-ਨਿਰਮਾਣ ਸੰਬੰਧੀ ਸਿਧਾਂਤਕ ਅਗਵਾਈ ਦਿਤੀ ਗਈ ਹੈ ਅਤੇ ਜਿਨ੍ਹਾਂ ਦੇ ਪ੍ਰਮਾਣੀਕ ਸਰੂਪ ਬਾਰੇ ਕਈ ਪ੍ਰਕਾਰ ਦੇ ਸੰਦੇਹ ਅਤੇ ਵਾਦ-ਵਿਵਾਦ ਦੇ ਰੂਪ ਵਿਚ ਚਰਚਾ ਚਲਦੀ ਰਹੀ ਹੈ, ਉਨ੍ਹਾਂ ਦਾ ਪ੍ਰਮਾਣੀਕ ਸਰੂਪ ੧੯੯੮ ਈ: ਵਿਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਪ੍ਰੇਰਨਾ ਸਦਕਾ ਜਸਵਿੰਦਰ ਸਿੰਘ ਇਤਿਹਾਸਕਾਰ ਦੀ ਸੰਪਾਦਨਾ ਦੁਆਰਾ ਪ੍ਰਕਾਸ਼ਿਤ ਹੋਇਆ ਹੈ। ਇਸ ਮਹਾਨ ਇਤਿਹਾਸਕ ਤੇ ਗੌਰਵਸ਼ੀਲ ਗੁਰਮਤਿ ਦੇ ਖ਼ਜ਼ਾਨੇ ਤੋਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਮਹਾਨ ਵਿਅਕਤਿਤਵ ਅਤੇ ਉਨ੍ਹਾਂ ਦੀ ਪੰਜਾਬੀ ਵਾਰਤਕ ਨੂੰ ਦੇਣ ਸੰਬੰਧੀ ਜੋ ਬੋਧ ਪ੍ਰਾਪਤ ਹੁੰਦਾ ਹੈ, ਉਹ ਆਪਣੇ-ਆਪ ਵਿਚ ਸਮੁੱਚੇ ਪੰਜਾਬੀ ਸਾਹਿਤ ਦਾ ਵਡਮੁਲਾ ਭਾਗ ਹੈ। ਇਨ੍ਹਾਂ ਤੋਂ ਬਿਨਾ ਸਤਿਗੁਰੂ ਰਾਮ ਸਿੰਘ ਜੀ ਦੇ ਕਾਲ ਵਿਚ ਰਚੇ ਗਏ, ਬਾਬਾ ਨਿਹਾਲ ਸਿੰਘ, ਬਾਬਾ ਚੰਦਾ ਸਿੰਘ, ਤੇ ਬਾਬਾ ਕਾਲਾ ਸਿੰਘ ਦੇ ਬਾਰਾਂਮਾਹ, ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਸਰਪ੍ਰਸਤੀ ਵਿਚ ਚਲਾਈ ਗਈ ਕੂਕਾ ਲਹਿਰ ਦੀ ਅੰਤਰੀਵ-ਆਤਮਾ ਨੂੰ ਵੀ ਸਾਕਾਰ ਕਰਦੇ ਹਨ। ਇਸ ਕਾਲ ਦੇ ਦੋ ਹੋਰ ਰਚਨਾਕਾਰ ਜੋ ਨਾਮਧਾਰੀ ਸਤਿਗੁਰੂ ਸਾਹਿਬਾਨ ਦੇ ਨਿਕਟਵਰਤੀ ਲੇਖਕਾਂ ਵਿਚੋਂ ਸਨ, ਦੀਆਂ ਰਚਨਾਵਾਂ ਦਾ ਵੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਸਰਪ੍ਰਸਤੀ ਵਿਚ ਨਵ-ਸੰਪਾਦਨ ਕੀਤਾ ਗਿਆ ਹੈ ਅਤੇ ਇਹ ਅਦੁਤੀ ਗ੍ਰੰਥ ਵੀ ਛੇਤੀ ਹੀ ਪ੍ਰਕਾਸ਼ਿਤ ਹੋ ਰਹੇ ਹਨ। ਇਹ ਦੋਵੇਂ ਰਚਨਾਵਾਂ ਹਨ — ਸੰਤ ਧਿਆਨ ਸਿੰਘ ਰਚਿਤ 'ਸ੍ਰੀ ਸਤਿਗੁਰ ਬਿਲਾਸ' (ਪ੍ਰਕਾਸ਼ਿਤ ਹੋ ਚੁੱਕਾ ਹੈ) ਅਤੇ ਭਾਈ ਸੰਤੋਖ ਸਿੰਘ ਰਚਿਤ 'ਸ੍ਰੀ ਸਤਿਗੁਰੂ ਬਿਲਾਸ'। ਇਨ੍ਹਾਂ ਦੋਹਾਂ ਵਿਚੋਂ ਪਹਿਲਾ ਕਵਿਤਾ ਵਿਚ ਹੈ ਅਤੇ ਦੂਸਰਾ ਵਾਰਤਕ ਵਿਚ।

ਇਹ ਦੋਵੇਂ ਪੁਸਤਕਾਂ ਪ੍ਰਮਾਣੀਕ ਰੂਪ ਵਿਚ ਨਾਮਧਾਰੀ ਇਤਿਹਾਸ ਦੇ ਉਸ ਕਾਲ ਨਾਲ ਸੰਬੰਧਿਤ ਹਨ, ਜਿਸ ਵਿਚ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਸਰਪ੍ਰਸਤੀ ਵਿਚ ਕੂਕਾ-ਲਹਿਰ ਨੇ ਇਤਿਹਾਸਕ ਗੌਰਵ ਨੂੰ ਪ੍ਰਾਪਤ ਕਰ ਲਿਆ ਸੀ ਅਤੇ ਭਾਰਤ ਦੀ ਸੁਤੰਤਰਤਾ ਦੇ ਇਤਿਹਾਸ ਵਿਚ ਨਵਾਂ-ਨਿਸ਼ਾਨ ਝੁਲਾ ਦਿਤਾ ਸੀ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਇਨ੍ਹਾਂ ਉਪਰੋਕਤ ਗ੍ਰੰਥਾਂ ਨੂੰ ਮੁਖ ਰਖ ਕੇ ਹੀ ਵਿਦੇਸ਼ਾਂ ਵਿਚ ਪ੍ਰਵਚਨ ਤੇ ਉਪਦੇਸ਼ ਕਰਦੇ ਰਹੇ ਹਨ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਦੂਰਦ੍ਰਿਸ਼ਟੀ ਨੇ ਇਨ੍ਹਾਂ ਪ੍ਰਵਚਨਾਂ ਨੂੰ ਹੁਣ ਸੁੰਦਰ ਸਰੂਪ ਵਿਚ ਪ੍ਰਕਾਸ਼ਿਤ ਕਰਵਾ ਦਿਤਾ ਹੈ, ਜਿਨ੍ਹਾਂ ਦੀਆਂ ਦੋ ਜਿਲਦਾਂ ਛੱਪ ਚੁਕੀਆਂ ਹਨ ਅਤੇ ਤੀਸਰੀ ਛਪਾਈ ਅਧੀਨ ਹੈ। ਇਨ੍ਹਾਂ ਪੁਸਤਕਾਂ ਦੇ ਨਾਂ 'ਲਾਲ ਏਹਿ ਰਤਨ' ਹਨ ਅਤੇ ਇਨ੍ਹਾਂ ਵਿਚ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮਿਆਂ ਸਮਾਨ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਅਮੋਲਕ ਵਿਚਾਰਾਂ, ਬਚਨਾਂ ਤੇ ਉਪਦੇਸ਼ਾਂ ਨੂੰ ਸੰਕਲਿਤ ਕੀਤਾ ਗਿਆ ਹੈ। ਇਨ੍ਹਾਂ ਦੇ ਭਾਸ਼ਣੀ ਸਰੂਪ ਨੂੰ ਸਾਹਿਤਕ ਰੂਪ ਦੇਣ ਵਿਚ ਪ੍ਰਿੰ. ਬੇਅੰਤ ਕੌਰ ਦਾ ਵੱਡਾ ਯੋਗਦਾਨ ਹੈ। ਇਹ ਰਚਨਾਵਾਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਅਧਿਆਤਮਕ, ਵਿਸ਼ਵ-ਵਿਆਪੀ, ਮਾਨਵੀ ਤੇ ਉਦਾਰਤਾ ਪੂਰਵਕ ਦ੍ਰਿਸ਼ਟੀਕੋਣ ਅਤੇ ਸਰਬ-ਮਨੁੱਖਤਾ ਲਈ ਕਲਿਆਣਕਾਰੀ ਸੰਦੇਸ਼ ਦਾ ਬੋਧ ਕਰਵਾਉਂਦੀਆਂ ਹਨ। ਇਨ੍ਹਾਂ ਤੋਂ ਪਤਾ ਲਗਦਾ ਹੈ ਕਿ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਵਿਸ਼ਾਲ ਮਾਨਵੀ ਹਿਰਦਾ ਕਿਸ ਤਰ੍ਹਾਂ ਸਰਬ-ਮਨੁੱਖਤਾ ਦੇ ਪ੍ਰੇਮ ਤੇ ਉਸ ਨੂੰ ਉਤਸ਼ਾਹਿਤ ਕਰ ਕੇ ਨਵੇਂ ਸਮਾਜਕ-ਸੰਦਰਭਾਂ ਵਿਚ ਅਦੁਤੀ ਜੀਵਨ-ਜੁਗਤੀ ਦਾ ਮਾਰਗ ਦਰਸ਼ਕ ਸੀ। ਇਸ ਤੋਂ ਬਿਨਾਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਵਿਸ਼ਾਲ ਗਿਆਨ ਤੇ ਅਦੁਤੀ ਸੁਭਾਸ਼ਨੀ ਸ਼ਕਤੀ ਦਾ ਅਨੁਮਾਨ ਵੀ ਸਹਿਜੇ ਹੀ ਇਨ੍ਹਾਂ ਪ੍ਰਵਚਨਾਂ ਨੂੰ ਸੁਣ ਕੇ ਪੜ੍ਹ ਕੇ ਲਾਇਆ ਜਾ ਸਕਦਾ ਹੈ।

'ਨਾਮਧਾਰੀ ਸਿਖ : ਸੰਖੇਪ ਵਿਵਰਨ' ਪ੍ਰਸਿਧ ਇਤਿਹਾਸਕਾਰ ਕਵੀ ਗਿਆਨੀ ਗਿਆਨ ਸਿੰਘ ਜੀ ਦੇ ਉਨ੍ਹਾਂ ੨੮ ਕਬਿੱਤਾਂ ਦਾ ਅਦੁਤੀ ਸੰਗ੍ਰਹਿ ਹੈ, ਜਿਸ ਦਾ ਅੰਗਰੇਜ਼ੀ ਅਨੁਵਾਦ ਡਾ. ਹਰਿਭਜਨ ਸਿੰਘ ਨੇ ਕੀਤਾ ਹੈ। ਇਹ ਪੁਸਤਕ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਬਾਰੇ ਉਸ ਸਮੇਂ ਪਾਏ ਗਏ ਭੁਲੇਖਿਆਂ ਦਾ ਨਿਵਾਰਣ ਕਰਨ ਵਾਲੀ ਪ੍ਰਮਾਣੀਕ ਇਤਿਹਾਸਕ ਦਸਤਾਵੇਜ਼ ਹੈ, ਜਿਸ ਨੂੰ ਸਮਕਾਲੀ ਗਵਾਹੀ ਵਜੋਂ ਪ੍ਰਸਤੁਤ ਕੀਤਾ ਜਾ ਸਕਦਾ ਹੈ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਰਾਏ ਸਾਹਿਬ ਮੁਨਸ਼ੀ ਗੁਲਾਬ ਸਿੰਘ ਦੇ ਛਾਪੇਖਾਨੇ ਤੋਂ ਪੱਥਰ ਦੇ ਛਾਪੇ ਵਿਚ ਆਦਿ ਗ੍ਰੰਥ ਨੂੰ ਛਪਵਾਇਆ ਸੀ ਕਿਉਂ ਜੋ ਇਨ੍ਹਾਂ ਸ੍ਰੀ ਆਦਿ ਗ੍ਰੰਥ ਦੇ ਸ਼ੁਧ ਪਾਠਾਂ ਦੀ ਪਰੰਪਰਾ-ਗੁਰਮਤਿ ਦੀ ਸਾਹਿਤਕ ਪਰੰਪਰਾ ਵਿਚ ਪ੍ਰਮੁਖ ਸਥਾਨ ਰਖਦੀ ਹੈ। ਗੁਰਬਾਣੀ ਦੀ ਵਿਆਖਿਆ ਅਤੇ ਟੀਕਾਕਾਰੀ ਦੀਆਂ ਕਈ ਪਧਤੀਆਂ ਅਥਵਾ ਸੰਪ੍ਰਦਾਵਾਂ ਮਧਕਾਲ ਵਿਚ ਹੋਂਦ ਵਿਚ ਆਈਆਂ। ਇਨ੍ਹਾਂ ਵਿਚੋਂ ਹੀ ਉਦਾਸੀ ਸੰਪ੍ਰਦਾਇ ਦਾ ਨਾਮ ਲਿਆ ਜਾ ਸਕਦਾ ਹੈ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਸ੍ਰੀ ਹਰਨਾਮ ਦਾਸ ਉਦਾਸੀ ਦੁਆਰਾ ਰਚੇ ਗਏ ਆਦਿ ਗ੍ਰੰਥ ਤੇ ਦਸਮ ਗ੍ਰੰਥ ਦੇ ਟੀਕਿਆਂ ਨੂੰ ਵੱਡੀ ਰਕਮ ਭੇਟ ਕਰ ਕੇ ਪ੍ਰਾਪਤ ਕਰ ਲਿਆ ਸੀ। ਸ੍ਰੀ ਆਦਿ ਗ੍ਰੰਥ ਸਾਹਿਬ ਦੇ ਟੀਕੇ ਵਿਚ ਕਈ ਸਿਧਾਂਤਕ ਉਕਾਈਆਂ ਸਨ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਕਈ ਹੋਰ ਵਿਦਵਾਨਾਂ, ਮਾਸਟਰ ਨਿਹਾਲ ਸਿੰਘ, ਪੰ. ਗੋਪਾਲ ਸਿੰਘ ਅਤੇ ਸ੍ਰੀ ਪ੍ਰੀਤਮ ਸਿੰਘ ਕਵੀ ਦੇ ਸਹਿਯੋਗ ਨਾਲ ਇਸ ਟੀਕੇ ਦੀ ਆਪਣੀ ਨਿਗਰਾਨੀ ਵਿਚ ਸੋਧ ਕਰਵਾਈ ਹੈ ਅਤੇ ਲਗਾਤਾਰ ਆਪ ਜੀ ਨੇ ਇਸ ਬੰਨੇ ਕਈ-ਕਈ ਘੰਟੇ ਰੋਜ਼ਾਨਾ ਸਮਾਂ ਦਿਤਾ ਹੈ। ਸ੍ਰੀ ਹਰਨਾਮ ਦਾਸ ਉਦਾਸੀ ਨੂੰ ਇਨ੍ਹਾਂ ਗ੍ਰੰਥਾਂ ਦੀ ਜੋ ਵਡੀ ਰਕਮ ਦੇ ਰੂਪ ਵਿਚ ਭੇਟਾ ਕੀਤੀ ਗਈ, ਉਸ ਤੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਸਥਾਪਿਤ ਪਰੰਪਰਾ ਦੀ ਯਾਦ ਤਾਜ਼ਾ ਹੋ ਜਾਂਦੀ ਹੈ। ਜਿਨ੍ਹਾਂ ਨੇ ਮਹਾਂਭਾਰਤ ਦੇ ਪਰਬਾਂ ਦਾ ਅਨੁਵਾਦ ਕਰਵਾਉਣ ਸਮੇਂ ਵਡੀਆਂ ਰਕਮਾਂ ਕਵੀ ਜਨਾਂ ਨੂੰ ਭੇਟ ਕੀਤੀਆਂ ਸਨ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਸਮੇਂ ਸਿਖ ਸਾਹਿਤ ਦੇ ਪਰੰਪਰਾਗਤ ਰੂਪ, ਜਨਮਸਾਖੀ ਦੇ ਰੂਪ ਵਿਚ ਵੀ ਕਾਫੀ ਕੁਝ ਨਵਾਂ ਵਾਧਾ ਹੋਇਆ ਹੈ। ਇਸ ਸੰਬੰਧ ਵਿਚ ਸੰਤ ਤਰਨ ਸਿੰਘ ਵਹਿਮੀ ਦਾ ਯੋਗਦਾਨ ਬੜਾ ਵਡਮੁਲਾ ਹੈ। ਇਸ ਇਤਿਹਾਸਕਾਰ ਅਤੇ ਨਾਮਧਾਰੀ ਲੇਖਕ ਨੇ 'ਜੱਸ-ਜੀਵਨ' ਦੀ ਰਚਨਾ ਕਰਕੇ ਨਾਮਧਾਰੀ ਗੁਰੂ-ਇਤਿਹਾਸ ਅਤੇ ਵਿਸ਼ੇਸ਼ ਕਰ ਕੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਜੀਵਨ ਸਮਾਚਾਰਾਂ ਨੂੰ ਸਾਲਾਂ ਦੇ ਕ੍ਰਮ-ਅਨੁਸਾਰ ਵੇਰਵੇ ਸਹਿਤ ਆਪਣੀ ਕਲਮੀ ਘਾਲਣਾ ਦੁਆਰਾ ਅੰਕਿਤ ਕਰ ਦਿਤਾ ਹੈ। 'ਜੱਸ ਜੀਵਨ' ਜਿਥੇ ਨਾਮਧਾਰੀ ਸੰਪ੍ਰਦਾਇ ਅਤੇ ਵਿਸ਼ੇਸ਼ ਕਰ ਕੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਜੀਵਨ ਸਮਾਚਾਰਾਂ ਨੂੰ ਸੁਰੱਖਿਅਤ ਰਖਣ ਦਾ ਸਫਲ ਯਤਨ ਸੀ, ਉਥੇ ਤਰਨ ਸਿੰਘ ਵਹਿਮੀ ਦੀ ਵਾਰਤਕ ਵਿਚ ਸਰਲਤਾ, ਸਪਸ਼ਟਤਾ, ਸਰਸਤਾ ਅਤੇ ਸ਼ਰਧਾ ਗੁੱਧੀ ਮਧੁਰ ਭਾਵਨਾ-ਯੁਕਤ ਗਦ ਸ਼ੈਲੀ ਦੇ ਉਤਮ ਉਦਾਹਰਣ ਵੀ ਦ੍ਰਿਸ਼ਟੀਗੋਚਰ ਹੁੰਦੇ ਹਨ। ਆਪ ਜੀ ਦਾ ਗ੍ਰੰਥ 'ਨਾਂਦੇੜ ਤੋਂ ਪਿਛੋਂ ਦਾ ਜੀਵਨ' ਵੀ ਨਵੇਕਲੀ ਵਿਸ਼ਿਸ਼ਤਾ ਦਾ ਧਾਰਨੀ ਹੈ।

ਜਨਮਸਾਖੀ ਪਰੰਪਰਾ ਵਿਚ ਹੀ ਮਾਸਟਰ ਨਿਹਾਲ ਸਿੰਘ ਰਚਿਤ 'ਚੋਜੀ ਪ੍ਰੀਤਮ' ਤੇ 'ਬੇਅੰਤ ਲੀਲ੍ਹਾ' ਦਾ ਜ਼ਿਕਰ ਕੀਤਾ ਜਾ ਸਕਦਾ ਹੈ। ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਜੀਵਨ ਸਮਾਚਾਰਾਂ ਨਾਲ ਸੰਬੰਧਿਤ ਇਹ

> **ਸ੍ਰੀ ਸਤਿਗੁਰੂ ਜੀ ਦੀ ਪ੍ਰੇਰਨਾ ਸਦਕਾ ਹੀ ਕਈ ਹੋਰ ਰਚਨਾਵਾਂ ਰਚੀਆਂ ਗਈਆਂ ਹਨ, ਜੋ ਸਿਧੇ ਤੇ ਅਸਿਧੇ ਰੂਪ ਵਿਚ ਨਾਮਧਾਰੀ-ਇਤਿਹਾਸ, ਰਹਿਤ-ਮਰਿਆਦਾ, ਤੇ ਧਾਰਮਿਕ ਕਿਰਿਆਵਾਂ ਤੇ ਕਾਰਜਾਂ ਨਾਲ ਸੰਬੰਧਿਤ ਹਨ।**

ਸਾਖੀਵਤ ਬਿਰਤਾਂਤ ਬਹੁਤ ਹੀ ਪੜ੍ਹਣ ਯੋਗ ਤੇ ਮਾਣਨਯੋਗ ਰਚਨਾਵਾਂ ਹਨ। ਮਾਸਟਰ ਨਿਹਾਲ ਸਿੰਘ ਜੀ ਦੀ ਇਕ ਹੋਰ ਕਾਵਿ-ਰਚਨਾ ਜੋ ਖੁਲ੍ਹੀ ਕਵਿਤਾ ਦੇ ਰੂਪ ਵਿਚ ਰਚੀ ਗਈ ਹੈ 'ਸੀਤਲਤਾ ਦਾ ਸ੍ਰੋਤ' ਹੈ, ਜਿਸ ਵਿਚ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦੇ ਜੀਵਨ ਤੇ ਇਤਿਹਾਸ ਨੂੰ ਕਾਨੀਬੰਦ ਕੀਤਾ ਗਿਆ ਹੈ। ਪ੍ਰਿੰ. ਅਜੀਤ ਸਿੰਘ ਚੀਮਾ ਨੇ ਵੀ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦੇ ਜੀਵਨ ਸਮਾਚਾਰਾਂ ਉਤੇ ਆਧਾਰਿਤ ਤੱਤਗਤ ਰਚਨਾ ਮੂਲ ਸਰੋਤਾਂ ਦੀ ਖੋਜ ਕਰਕੇ ੧੯੯੯ ਈ. ਵਿਚ ਛਾਪੀ ਹੈ।

ਪਰ ਜਨਮਸਾਖੀ ਪਰੰਪਰਾ ਦੇ ਵਿਸਥਾਰ ਵਿਚ ਜੋ ਸ੍ਰੀ ਪ੍ਰੀਤਮ ਸਿੰਘ ਕਵੀ ਦਾ ਯੋਗਦਾਨ ਹੈ, ਉਸ ਨਾਲ ਤਾਂ ਗੁਰਮਤਿ ਸਾਹਿਤ ਦੀ ਜਨਮਸਾਖੀ ਪਰੰਪਰਾ ਦੀ ਕਾਇਆ-ਕਲਪ ਹੀ ਹੋ ਗਈ ਹੈ, ਜੋ 'ਬੀਤੇ ਦੀਆਂ ਪੈੜਾਂ' ਜਿਸ ਦੇ ਦਸ ਭਾਗ ਹੁਣ ਤਕ ਪ੍ਰਕਾਸ਼ਿਤ ਹੋ ਚੁਕੇ ਹਨ, ਦੇ ਸਾਧਾਰਨ ਪਾਠ ਤੋਂ ਪ੍ਰਗਟ ਹੋ ਜਾਂਦਾ ਹੈ। ਇਹ ਰਚਨਾਵਾਂ ਯਥਾਰਥਮੁਖੀ ਹਨ, ਅਤੇ ਇਨ੍ਹਾਂ ਵਿਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਪਾਵਨ ਵਿਅਕਤਿਤਵ ਨੂੰ ਨਿਕਟਵਰਤੀ ਤੇ ਇਸ ਦੇ ਸੁੰਦਰ ਮਾਨਵੀ ਸਰੂਪ ਵਿਚ ਪੇਸ਼ ਕੀਤਾ ਗਿਆ ਹੈ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਨਿਤ ਦੇ ਜੀਵਨ ਦੇ ਸਾਧਾਰਨ ਨਿੱਕੇ ਨਿੱਕੇ ਵੇਰਵੇ ਤੇ ਮੇਲ ਮੁਲਾਕਾਤਾਂ ਦੇ ਵਿਸਥਾਰ, ਸਿਖ-ਸੰਗਤਾਂ ਦੀ ਉਨ੍ਹਾਂ ਪ੍ਰਤੀ ਸ਼ਰਧਾ-ਭਾਵਨਾ ਅਤੇ ਸ੍ਰੀ ਸਤਿਗੁਰੂ ਜੀ ਦੀ ਉਦਾਰਤਾ, ਦੂਰਦਰਸ਼ਤਾ ਤੇ ਜੀਵਨ ਦੇ ਯਥਾਰਥ ਸੰਬੰਧੀ ਬਹੁ-ਪਖੀ ਪਹੁੰਚ ਦਾ ਪੂਰਨ-ਬੋਧ ਹੋ ਜਾਂਦਾ ਹੈ। ਇਹ ਸਾਖੀ ਬਿਰਤਾਂਤ ਵੀ ਹਨ, ਰੋਜ਼ਨਾਮਚੇ ਵੀ ਅਤੇ ਸਤਿਗੁਰੂ ਜੀ ਦੇ ਪ੍ਰਵਚਨ ਤੇ ਉਪਦੇਸ਼ ਵੀ। ਕਈ ਥਾਵਾਂ 'ਤੇ ਤਾਂ ਇਹ ਰਚਨਾ ਸਫ਼ਰਨਾਮੇ ਦਾ ਰੂਪ ਵੀ ਧਾਰ ਲੈਂਦੀ ਹੈ ਅਤੇ ਨਾਮਧਾਰੀ ਸਮਾਜ ਤੇ ਸਤਿਗੁਰੂ ਜੀ ਦੇ ਜੀਵਨ ਦੇ ਬਹੁਮੁਖੀ ਸਮਾਜਕ ਪੱਖਾਂ ਨੂੰ ਵੀ ਉਜਾਗਰ ਕਰਦੀ ਹੈ। ਕਵੀ ਜੀ ਜਿਥੇ ਬਹੁ-ਪੱਖੀ ਜੀਵਨ ਦੀਆਂ ਘਟਨਾਵਾਂ ਨੂੰ ਆਪਣੀ ਪਕੜ ਵਿਚ ਲੈਣ ਦੇ ਨਿਪੁੰਨ ਮਾਹਰ ਹਨ, ਉਥੇ ਉਨ੍ਹਾਂ ਦੀ ਗਦ ਸ਼ੈਲੀ ਵਿਚ ਵੀ ਸਰਸਤਾ, ਵੰਨਗੀ ਤੇ ਕਲਾਤਮਕ ਜੁਗਤੀਆਂ ਦਾ ਸਹਿਜ ਪ੍ਰਯੋਗ ਕੀਤਾ ਗਿਆ ਮਿਲਦਾ ਹੈ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਜੀਵਨ-ਸਮਾਚਾਰਾਂ ਨੂੰ ਪ੍ਰਸਤੁਤ ਕਰਨ ਵਾਲੀ ਇਕ ਹੋਰ ਵਿਸ਼ੇਸ਼ ਰਚਨਾ ਬੀਬੀ ਸੁਰਿੰਦਰ ਕੌਰ ਖਰਲ ਦੀ 'ਪ੍ਰਕਾਸ਼-ਪੁੰਜ' ਹੈ। ਜੋ ਸ੍ਰੀ ਸਤਿਗੁਰੂ ਜੀ ਦੇ ਜੀਵਨ ਦੇ ਅਨੇਕ ਪੱਖਾਂ ਉਤੇ ਵਿਸਤ੍ਰਿਤ ਰੂਪ ਵਿਚ ਪ੍ਰਕਾਸ਼ ਪਾਉਂਦੀ ਹੈ। ਇਹ ਰਚਨਾ ਵੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਜੀਵਨ ਦੇ ਅਨੇਕ ਪੱਖਾਂ ਉਤੇ ਵਿਸਤ੍ਰਿਤ ਰੂਪ ਵਿਚ ਪ੍ਰਕਾਸ਼ ਪਾਉਂਦੀ ਹੈ। ਇਸ ਰਚਨਾ ਤੋਂ ਵੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਜੀਵਨ ਦੇ ਬਹੁ-ਪੱਖਾਂ, ਨਿਜੀ ਘਾਲਣਾ ਤੇ ਜੀਵਨ ਦੇ ਯਥਾਰਥਮੁਖੀ ਘਟਨਾ-ਕ੍ਰਮ ਦਾ ਪਤਾ ਲਗਦਾ ਹੈ।

ਸ੍ਰੀ ਸਤਿਗੁਰੂ ਜੀ ਦੀ ਪ੍ਰੇਰਨਾ ਸਦਕਾ ਹੀ ਕਈ ਹੋਰ ਰਚਨਾਵਾਂ ਰਚੀਆਂ ਗਈਆਂ ਹਨ, ਜੋ ਸਿਧੇ ਤੇ ਅਸਿਧੇ ਰੂਪ ਵਿਚ ਨਾਮਧਾਰੀ-ਇਤਿਹਾਸ, ਰਹਿਤ-ਮਰਿਆਦਾ, ਤੇ ਧਾਰਮਿਕ ਕਿਰਿਆਵਾਂ ਤੇ ਕਾਰਜਾਂ ਨਾਲ ਸੰਬੰਧਿਤ ਹਨ। ਸ੍ਰੀ ਕਰਮ ਸਿੰਘ ਪਟਵਾਰੀ ਰਚਿਤ 'ਗੁਰ ਇਤਿਹਾਸ ਜਾਣਕਾਰੀ ਵਿਚ ਨਾਮਧਾਰੀ ਇਤਿਹਾਸ ਦਾ ਵੇਰਵੇ ਸਹਿਤ ਬਿਆਨ ਕੀਤਾ ਗਿਆ ਹੈ।

ਵਿਚਾਰ ਅਧੀਨ ਕਾਲ ਵਿਚ ਹੀ ਨਾਮਧਾਰੀ ਇਤਿਹਾਸ ਸੰਬੰਧੀ ਤੇ ਨਾਮਧਾਰੀ ਸਤਿਗੁਰੂ ਸਾਹਿਬਾਨ ਦੀਆਂ ਜੀਵਨੀਆਂ ਬਾਰੇ ਵਿਸ਼ੇਸ਼ ਪੁਸਤਕਾਂ ਰਚੀਆਂ ਹਨ, ਜਿਨ੍ਹਾਂ ਦੇ ਪ੍ਰਤੱਖ ਰੂਪ ਵਿਚ ਪ੍ਰੇਰਨਾ-ਸਰੋਤ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਹੀ ਹਨ। ਡਾ. ਜਸਵੰਤ ਸਿੰਘ ਜੱਸ ਦੀ 'ਬਾਬਾ ਰਾਮ ਸਿੰਘ ਨਾਮਧਾਰੀ', ਡਾ. ਕਰਮ ਸਿੰਘ ਕਪੂਰ ਦੀ 'ਸਤਿਗੁਰੂ ਪ੍ਰਤਾਪ ਸਿੰਘ' ਅਤੇ ਸੰਤ ਇੰਦਰ ਸਿੰਘ ਚਕਰਵਰਤੀ ਦੀ ਪੁਸਤਕ 'ਅਟੱਲ ਪ੍ਰਤਾਪੀ', ਤੇ ਤਾਰਾ ਸਿੰਘ ਅਨਜਾਣ ਦੀ 'ਸਾਹਿਬ ਗੁਣੀ ਗਹੇਰਾ' ਪੁਸਤਕਾਂ ਵਿਸ਼ੇਸ਼ ਤੌਰ ਤੇ ਉਪਰੋਕਤ ਨਾਮਧਾਰੀ ਸਤਿਗੁਰੂ ਸਾਹਿਬਾਨ ਦੇ ਇਤਿਹਾਸਕ ਜੀਵਨ ਬਿਰਤਾਂਤ ਹਨ। ੧੯੭੨ ਈ: ਵਿਚ ਮਲੇਰਕੋਟਲੇ ਦੇ ਇਤਿਹਾਸਕ ਸ਼ਹੀਦੀ ਸਾਕੇ ਅਤੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਪਰਦੇਸ ਗਮਨ ਦੀ ਪਹਿਲੀ ਸ਼ਤਾਬਦੀ ਨੂੰ ਸਮਰਪਿਤ ਵੀ ਕੁਝ ਵਿਸ਼ੇਸ਼ ਪੁਸਤਕਾਂ ਰਚੀਆਂ ਗਈਆਂ। ਇਨ੍ਹਾਂ ਵਿਚ ਬਿਸ਼ਨ ਸਿੰਘ ਇਤਿਹਾਸਕਾਰ ਦਾ 'ਮਲੇਰ ਕੋਟਲੇ ਦਾ ਸ਼ਹੀਦੀ ਸਾਕਾ' ਬੜੀ ਉਚ ਕੋਟੀ ਦੀ ਕਾਵਿ ਪੁਸਤਕ ਹੈ। 'ਸਤਿਜੁਗ' ਦੇ ਵਿਸ਼ੇਸ਼ ਅੰਕ ਵੀ ਇਸ ਸਮੇਂ ਪ੍ਰਕਾਸ਼ਿਤ ਹੋਏ। ਇਸੇ ਤਰ੍ਹਾਂ ੧੯੯੦ ਈ: ਵਿਚ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਪਹਿਲੀ ਜਨਮ-ਸ਼ਤਾਬਦੀ ਦੇ ਅਵਸਰ ਉਤੇ ਵੀ ਵਿਸ਼ੇਸ਼ ਪੁਸਤਕਾਂ ਪ੍ਰਕਾਸ਼ਿਤ ਹੋਈਆਂ ਹਨ, ਜੋ ਨਾਮਧਾਰੀ ਇਤਿਹਾਸ, ਰਹਿਤ ਮਰਿਆਦਾ ਅਤੇ ਨਾਮਧਾਰੀ ਸਤਿਗੁਰੂ ਸਾਹਿਬਾਨ ਦੇ ਵਿਅਕਤਿਤਵ ਦੇ ਗੌਰਵ ਤੇ ਮਹਾਨਤਾ ਨੂੰ ਦਰਸਾਉਂਦੀਆਂ ਹਨ। ਇਨ੍ਹਾਂ ਵਿਚ ਹੀ ਇਕ ਦਰਸ਼ਨੀ ਪੁਸਤਕ 'ਮਹਾਂ-ਨੂਰ-ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ' ਪ੍ਰਕਾਸ਼ਿਤ ਹੋਈ ਹੈ, ਜਿਸ ਵਿਚ ਪੰਜਾਹ ਤੋਂ ਵੀ ਵਧੀਕ ਭਿੰਨ ਭਿੰਨ ਲੇਖਕਾਂ ਤੇ ਵਿਦਵਾਨਾਂ ਦੇ ਵਡਮੁੱਲੇ ਲੇਖ ਛਪੇ, ਸੰਕਲਿਤ ਕੀਤੇ ਗਏ ਹਨ। ਇਸ ਪੁਸਤਕ ਦੇ ਸੰਪਾਦਕ ਪ੍ਰੀਤਮ ਸਿੰਘ ਆਰਸੀ ਹਨ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਦੇਖ ਰੇਖ ਵਿਚ ਹੀ 'ਨਾਮਧਾਰੀ ਇਤਿਹਾਸ' ਪੁਸਤਕ ਦੇ ਲੇਖਕ ਸ. ਨਾਹਰ ਸਿਘ ਦੀ ਅਣਥੱਕ ਘਾਲਣਾ ਸਦਕਾ 'ਕੂਕਾ ਡਾਕੂਮੈਂਟਸ' (ਚਾਰ ਜਿਲਦਾਂ) ਵਿਚ ਛਪੇ ਹਨ, ਜਿਨ੍ਹਾਂ ਵਿਚ ਤੱਤਕਾਲਕ ਨਾਮਧਾਰੀ ਇਤਿਹਾਸ ਤੇ ਕੂਕਾ ਲਹਿਰ ਸੰਬੰਧੀ ਅਦੁਤੀ ਦਸਤਾਵੇਜ਼ੀ ਜਾਣਕਾਰੀ ਦਿਤੀ ਗਈ ਹੈ। ਇਨ੍ਹਾਂ ਤੋਂ ਬਿਨਾ ਡਾ. ਫੌਜਾ ਸਿੰਘ ਅਤੇ ਡਾ. ਐਮ. ਐਮ. ਆਹਲੂਵਾਲੀਆ ਦੀਆਂ ਨਾਮਧਾਰੀ ਇਤਿਹਾਸ ਬਾਰੇ ਅੰਗਰੇਜ਼ੀ ਪੁਸਤਕਾਂ ਨਾਮਧਾਰੀ ਇਤਿਹਾਸ ਸੰਬੰਧੀ ਪ੍ਰਮਾਣੀਕ ਜਾਣਕਾਰੀ ਦੇਣ ਵਾਲੀਆਂ ਰਚਨਾਵਾਂ ਹਨ। ਸ. ਜਸਵਿੰਦਰ ਸਿੰਘ ਦੀ ਮੌਲਿਕ ਖੋਜ ਅਤੇ ਸੰਪਾਦਨਾ ਦੁਆਰਾ ਵੀ ਨਾਮਧਾਰੀ ਇਤਿਹਾਸ, ਧਾਰਮਿਕ ਤੇ ਸਭਿਆਚਾਰਕ ਰਵਾਇਤਾਂ ਨਾਲ ਸੰਬੰਧਿਤ 'ਬੇਅੰਤ ਪਾਤਸ਼ਾਹ' ਪੁਸਤਕ ਖਾਸ ਤੌਰ 'ਤੇ ਵਰਣਨ ਯੋਗ ਹੈ। ਗਿਆਨੀ ਮਿਹਰ ਸਿੰਘ ਕਾਹਨਪੁਰ ਰਚਿਤ 'ਪੁਰਖ ਗੁਰੂ' ਨਾਮਧਾਰੀ ਦ੍ਰਿਸ਼ਟੀਕੋਣ ਤੋਂ ਲਿਖੇ ਗਏ ਅਦੁਤੀ ਲੇਖਾਂ ਦਾ ਸੰਗ੍ਰਹਿ ਹੈ। ਤਾਰਾ ਸਿੰਘ ਅਨਜਾਣ ਦੀ ਪੁਸਤਕ 'ਸਭਹਨ ਕੇ ਸਿਰਮੌਰ' ਨਾਮਧਾਰੀ ਇਤਿਹਾਸ ਅਤੇ ਵਿਸ਼ੇਸ਼ ਕਰਕੇ ਸਤਿਗੁਰੂ ਰਾਮ ਸਿੰਘ ਜੀ ਦੇ ਜੀਵਨ-ਕਾਲ ਸੰਬੰਧੀ ਵਡਮੁੱਲੀ ਜਾਣਕਾਰੀ ਦੇਣ ਵਾਲੀ ਗਿਆਨ ਵਰਧਕ ਪੁਸਤਕ ਹੈ। 'ਦਾ ਨਾਮਧਾਰੀ ਸਿਖਸ' ਅੰਗਰੇਜ਼ੀ ਪੁਸਤਕ, ਪ੍ਰਿੰ. ਬਿਅੰਤ ਕੌਰ ਦੀ ਖੋਜ ਅਤੇ ਪ੍ਰਮਾਣੀਕ ਜਾਣਕਾਰੀ ਦਾ ਵਧੀਆ ਪ੍ਰਮਾਣ ਹੈ। 'ਦਸਮ ਬਾਣੀ' ਦੇ ਸੰਬੰਧ ਵਿਚ ਇਸ ਲੇਖਕਾ ਦਾ ਬੋਧ ਅਤੇ ਵਿਆਖਿਆ ਅਦੁਤੀ ਮਹਾਨਤਾ ਨੂੰ ਧਾਰਨ ਕਰ ਗਈ ਹੈ। ਉਪਰੋਕਤ ਸਭ ਪੁਸਤਕਾਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਅਦੁਤੀ ਪ੍ਰੇਰਨਾ ਅਤੇ ਸਰਪ੍ਰਸਤੀ ਦਾ ਸਿੱਟਾ ਹਨ। ਇਨ੍ਹਾਂ ਵਿਚ ਵਿਸ਼ੇਸ਼ਤਾ ਵਾਲੀ ਗੱਲ ਇਹ ਹੈ ਕਿ ਬਿਨਾਂ ਕਿਸੇ ਵਾਦ-ਵਿਵਾਦ ਵਿਚ ਪੈਣ ਦੇ

ਨਾਮਧਾਰੀ ਇਤਿਹਾਸ ਤੇ ਗੁਰ-ਰੀਤੀ ਦੇ ਸਾਰਥਕ ਪੱਖ ਨੂੰ ਹੀ ਉਜਾਗਰ ਕਰਨ ਦਾ ਯਤਨ ਕੀਤਾ ਗਿਆ ਹੈ।

ਇਤਿਹਾਸਕ-ਖੋਜ ਅਤੇ ਯਥਾਰਥ-ਮੁਖੀ ਜੀਵਨ, ਸਮਾਚਾਰਾਂ ਤੋਂ ਬਿਨਾ ਬਹੁਤ ਸਾਰੀਆਂ ਮੌਲਿਕ ਸਾਹਿਤਕ ਪੁਸਤਕਾਂ ਵੀ ਰਚੀਆਂ ਗਈਆਂ ਹਨ। ਜਿਨ੍ਹਾਂ ਵਿਚ ਕਵਿਤਾ, ਨਾਵਲ, ਨਾਟਕ ਆਦਿ ਆ ਜਾਂਦੇ ਹਨ। ਵੱਖ-ਵੱਖ ਪ੍ਰਮੁਖ ਕਵੀਆਂ ਅਤੇ ਲੇਖਕਾਂ ਨੇ ਨਾਮਧਾਰੀ-ਇਤਿਹਾਸ ਤੇ ਸਮਾਜਕ ਰਹੁ-ਰੀਤ ਤੇ ਸੰਸਕ੍ਰਿਤੀ ਦੇ ਅਨੇਕਾਂ ਪੱਖਾਂ ਨੂੰ ਇਨ੍ਹਾਂ ਰਚਨਾਵਾਂ ਦਾ ਵਿਸ਼ਾ ਬਣਾਇਆ ਹੈ। ਸੰਤ ਇੰਦਰ ਸਿੰਘ ਚਕਰਵਰਤੀ ਦਾ 'ਮਾਲਵੇਂਦਰ' ਮਹਾਂਕਾਵਿ ਇਸ ਸੰਬੰਧ ਵਿਚ ਪਹਿਲੀ ਕਾਵਿ-ਪੁਸਤਕ ਸੀ। ਸੰਤ ਚਕਰਵਰਤੀ ਜੀ ਨੇ ਹੀ ਤਿੰਨ ਨਾਵਲ 'ਅੜਬੰਗੀ', 'ਵੀਤ-ਰਾਗ' ਰਚੇ ਹਨ ਜੋ ਪੁਸਤਕ 'ਪਹਿਲਾ ਮਰਨ ਕਬੂਲ ਕਰ' ਵਿਚ ਸੰਕਲਿਤ ਹਨ। 'ਸ਼ਾਹੀ ਕੈਦੀ' ਸੰਤ ਚਕਰਵਰਤੀ ਜੀ ਦਾ ਨਾਟਕ ਹੈ। ਸੰਤ ਨਿਧਾਨ ਸਿੰਘ ਆਲਮ ਦੀ ਪੁਸਤਕ 'ਯੁਗ ਪਲਟਾਊ ਸਤਿਗੁਰੂ' ਸਤਿਗੁਰੂ ਰਾਮ ਸਿੰਘ ਜੀ ਬਾਰੇ ਇਤਿਹਾਸਕ ਦਸਤਾਵੇਜ਼ ਵੀ ਹੈ ਅਤੇ ਜੀਵਨੀ ਵੀ। ਤ੍ਰਿਲੋਕ ਸਿੰਘ ਤੂਫਾਨ 'ਸ਼ਮਾ ਦੇ ਪਰਵਾਨੇ' ਗੁਰਦਿਆਲ ਸਿੰਘ ਫੁੱਲ ਦਾ ਨਾਟਕ 'ਪਹਿਲਾ ਮਰਨ ਕਬੂਲ' ਅਤੇ ਸਤਿੰਦਰ ਸਿੰਘ ਨੰਦਾ ਦਾ ਨਾਟਕ 'ਸਾਨੂੰ ਦੁਖ ਗਊਆਂ ਦਾ ਖਾਏ' ਵਰਣਨ ਯੋਗ ਕਿਰਤਾਂ ਹਨ ਜੋ ਕਿ ੧੯੯੯ ਈ. ਵਿਚ ਮਲੇਰ ਕੋਟਲੇ ਦੇ ਸ਼ਹੀਦੀ ਸਮਾਗਮ ਸਮੇਂ ਹਜ਼ਾਰਾਂ ਦਰਸ਼ਕਾਂ ਦੀ ਹਾਜ਼ਰੀ ਵਿਚ ਬੜੀ ਸਫਲਤਾ ਨਾਲ ਖੇਡਿਆ ਗਿਆ ਸੀ।

ਪਰ ਸਤਿਗੁਰੂ ਜਗਜੀਤ ਸਿੰਘ ਜੀ ਦੇ ਮਹਾਨ ਪਾਵਨ ਵਿਅਕਤਿਤਵ ਨੂੰ ਮੁਖ ਰਖ ਕੇ ਬਹੁਤ ਸਾਰੇ ਕਵੀਆਂ ਨੇ ਕਾਵਿ ਪੁਸਤਕਾਂ ਲਿਖੀਆਂ ਹਨ, ਜਿਨ੍ਹਾਂ ਸਭ ਵਿਚ ਸ੍ਰੀ ਸਤਿਗੁਰੂ ਜੀ ਦਾ ਨਦਰ-ਕਰਮ ਤੇ ਪ੍ਰੇਰਨਾ ਸ਼ਰਧਾ-ਸੁਧੇ ਰੰਗ ਵਿਚ ਸੁੰਦਰ ਕਵਿਤਾ ਵਿਚ ਪ੍ਰਗਟ ਹੋਈ ਹੈ। ਪ੍ਰੀਤਮ ਸਿੰਘ ਕਵੀ ਦੀ ਰਚਨਾ 'ਸਿਮਰਨ' (ਰੁਬਾਈਆਂ) ਸੂਬਾ ਸੁਰਿੰਦਰ ਕੌਰ ਖਰਲ ਦੀ ਕਾਵਿ-ਪੁਸਤਕ 'ਬਖਸ਼ਿਸ਼', ਮਾਸਟਰ ਅਮਰੀਕ ਸਿੰਘ, ਬਲਬੀਰ ਸਿੰਘ ਢਿਲੋਂ, ਗੁਰਦੇਵ ਸਿੰਘ ਰਾਏ ('ਅਦੁਤੀ ਰਹਿਬਰ') ਅਤੇ ਇਨ੍ਹਾਂ ਸਤਰਾਂ ਦੇ ਲੇਖਕ ਦੀਆਂ ਦੋ ਕਾਵਿ-ਪੁਸਤਕਾਂ 'ਜੈਸਾ ਸਤਿਗੁਰੁ ਸੁਣੀਦਾ' ਅਤੇ ਚਾਲੀਸਾ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ, ਪ੍ਰਿੰ. ਅਜੀਤ ਸਿੰਘ ਚੀਮਾ ਦੀਆਂ ਪੁਸਤਕਾਂ ਵੀ ਇਸੇ ਸ਼੍ਰੇਣੀ ਵਿਚ ਆਉਂਦੀਆਂ ਹਨ। ਇਨ੍ਹਾਂ ਸਭ ਕਾਵਿ-ਪੁਸਤਕਾਂ ਵਿਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਵਿਅਕਤਿਤਵ ਦੇ ਸੂਰਜੀ ਪ੍ਰਕਾਸ਼ ਦੀਆਂ ਜਗ-ਮਗਾਉਂਦੀਆਂ ਕਿਰਨਾਂ, ਮਧੁਰ ਕਾਵਿ-ਬੋਲਾਂ ਦੇ ਰਾਗਾਤਮਕ ਸੁਰਾਂ ਵਿਚ ਗੂੰਜਦੀਆਂ ਸੁਣਾਈ ਦਿੰਦੀਆਂ ਹਨ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਸਾਹਿਤਕ ਸਰਪ੍ਰਸਤੀ ਦਾ ਇਕ ਹੋਰ ਪੱਖ ਪ੍ਰਮੁਖ ਸਾਹਿਤਕ ਸੰਸਥਾਵਾਂ ਨਾਲ ਜੁੜਿਆ ਹੋਇਆ ਹੈ। ਕੇਂਦਰੀ ਪੰਜਾਬੀ ਲੇਖਕ ਸਭਾ ਦੀ ੧੯੬੦ ਈ: ਦੀ ਲੁਧਿਆਣਾ ਕਾਨਫਰੰਸ ਦਾ ਸ਼ੁਭ ਆਰੰਭ ਆਪ ਜੀ ਦੇ ਭਾਸ਼ਨ ਨਾਲ ਹੀ ਹੋਇਆ ਸੀ। ੧੯੬੧ ਈ: ਵਿਚ ਸ੍ਰੀ ਭੈਣੀ ਸਾਹਿਬ ਵਿਖੇ ਇਕ ਵਿਸ਼ਾਲ ਪੰਜਾਬੀ ਸਾਹਿਤਕਾਰ ਸੰਮੇਲਨ ਕੀਤਾ ਗਿਆ, ਜਿਸ ਵਿਚ ਸਰਬ ਸ੍ਰੀ ਗੁਰਬਖਸ਼ ਸਿੰਘ ਪ੍ਰੀਤਲੜੀ, ਅਵਤਾਰ ਸਿੰਘ ਆਜ਼ਾਦ, ਸ਼ਾਦੀ ਸਿੰਘ, ਸਾਧੂ ਸਿੰਘ ਹਮਦਰਦ, ਡਾ. ਸ਼ੇਰ ਸਿੰਘ, ਪ੍ਰੋ. ਪਿਆਰ ਸਿੰਘ, ਈਸ਼ਰ ਸਿੰਘ ਅਟਾਰੀ ਅਤੇ ਹੋਰ ਬਹੁਤ ਸਾਰੇ ਸਾਹਿਤਕਾਰ ਸ਼ਾਮਲ ਹੋਏ ਸਨ। ਇਸ ਕਾਨਫਰੰਸ ਦਾ ਪ੍ਰਬੰਧ ਤੇ ਸੰਚਾਲਨ ਸੰਤ ਇੰਦਰ ਸਿੰਘ ਚਕਰਵਰਤੀ ਨੇ ਕੀਤਾ ਸੀ। ਅੰਮ੍ਰਿਤਸਰ ਦੇ ਹੋਲੇ ਸਮੇਂ ਜਦੋਂ ਪੰਜਾਬੀ ਭਾਸ਼ਾ ਨੂੰ ਮਾਨਤਾ ਦਿਵਾਉਣ ਲਈ ਲਹਿਰ ਪੂਰੇ ਜੋਬਨ 'ਤੇ ਸੀ ਤਾਂ ਬਹੁਤ ਸਾਰੇ ਮਤੇ ਉਸ ਹੋਲੇ ਦੇ ਸੰਮੇਲਨ ਉਤੇ ਪਾਸ ਕੀਤੇ ਗਏ ਸਨ। ਨਾਮਧਾਰੀ ਸੰਮੇਲਨਾਂ ਸਮੇਂ ਉਚੇਚੇ ਕਵੀ ਦਰਬਾਰ ਕਰਵਾਏ ਜਾਂਦੇ ਹਨ। ਕੇਂਦਰੀ ਪੰਜਾਬੀ ਲੇਖਕ ਸਭਾ ਦੀ ਚੰਡੀਗੜ੍ਹ ਕਾਨਫਰੰਸ ਦੇ ਲੰਗਰ ਦਾ ਸਾਰਾ ਪ੍ਰਬੰਧ ਤੇ ਵਡੀ ਮਾਲੀ ਸਹਾਇਤਾ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਸਾਹਿਤ ਪ੍ਰਤੀ ਪਰਮ-ਉਦਾਰਤਾ ਦਾ ਇਕ ਹੋਰ ਪ੍ਰਮਾਣ ਹੈ। ਵਿਸ਼ਵ-ਪੰਜਾਬੀ ਕਾਨਫਰੰਸਾਂ ਵਿਚ ਸ੍ਰੀ ਸਤਿਗੁਰੂ ਜੀ ਸਦਾ ਹੀ ਪ੍ਰੇਰਨਾ ਦੇ ਪਾਤਰ ਰਹੇ ਹਨ, ਸਤਿਗੁਰੂ ਜੀ ਆਪ ਸ਼ਾਮਲ ਹੋ ਕੇ ਇਨ੍ਹਾਂ ਕਾਨਫਰੰਸਾਂ ਦੀ ਸ਼ੋਭਾ ਨੂੰ ਵਧਾਉਂਦੇ ਰਹੇ ਹਨ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਸਾਹਿਤਕਾਰਾਂ ਪ੍ਰਤੀ ਸੁਹਿਰਦ ਸਹਾਨਭੂਤੀ ਦਾ ਇਕ ਹੋਰ ਪ੍ਰਮੁਖ ਪੱਖ ਇਹ ਹੈ ਕਿ ਆਪ ਜੀ ਨੇ ਸਰਬ ਸ੍ਰੀ ਗੁਰਬਖਸ਼ ਸਿੰਘ, ਨਵਤੇਜ ਸਿੰਘ, ਗੁਰਨਾਮ ਸਿੰਘ (ਚਾਚਾ ਚੰਡੀਗੜ੍ਹੀਆ), ਪ੍ਰੋ: ਸੰਤ ਸਿੰਘ ਸੇਖੋਂ ਅਤੇ ਸੁਰਜੀਤ ਪਾਤਰ ਵਰਗੇ ਪ੍ਰਮੁਖ ਸਾਹਿਤਕਾਰਾਂ ਦੀ ਬਿਮਾਰੀ ਸਮੇਂ ਉਨ੍ਹਾਂ ਦੇ ਇਲਾਜ ਲਈ ਵਡੀਆਂ ਰਕਮਾਂ ਦੇ ਕੇ ਸਹਾਇਤਾ ਕੀਤੀ ਹੈ। ਸ੍ਰੀ ਅਮਰ ਭਾਰਤੀ ਵਰਗੇ ਪ੍ਰਮੁਖ ਸਾਹਿਤਕਾਰ ਆਪ ਜੀ ਦੇ ਸਾਹਿਤਕ ਆਦਰਸ਼ਾਂ ਦੀ ਪੂਰਤੀ ਲਈ ਸਦਾ ਤੱਤਪਰ ਰਹੇ ਹਨ। ਇਨ੍ਹਾਂ ਤੋਂ ਬਿਨਾ ਸੰਤ ਤਰਸੇਮ ਸਿੰਘ, ਸੰਤ ਆਤਮਾ ਸਿੰਘ ਸਨਖਤਰਾ, ਅਜੀਤ ਸਿੰਘ ਲਾਇਲ, ਸਾਧੂ ਸਿੰਘ ਕਿਸਾਨ, ਸੁਖਜੀਤ ਸਿੰਘ ਆਦਿ ਪ੍ਰਮੁਖ ਲੇਖਕਾਂ ਨੇ ਸਾਹਿਤਕ ਸੰਮੇਲਨ ਕਰਨ ਵਿਚ ਵਿਸ਼ੇਸ਼ ਯੋਗਦਾਨ ਪਾਇਆ ਹੈ ਅਤੇ ਵੱਖ ਵੱਖ ਨਾਮਧਾਰੀ ਸਾਹਿਤਕਾਰਾਂ ਦੀ ਯਾਦ ਵਿਚ ਸਮਾਗਮ ਕੀਤੇ ਅਤੇ ਪ੍ਰਮੁਖ ਲੇਖਕਾਂ ਦਾ ਸਨਮਾਨ ਕੀਤਾ ਹੈ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਸਰਬ ਪੱਖੀ ਉਦਾਰਤਾ ਤੇ ਦੂਰ ਦ੍ਰਿਸ਼ਟੀ ਦੇ ਅਨੇਕ ਪੱਖ ਹਨ, ਜਿਨ੍ਹਾਂ ਦੇ ਵਰਣਨ ਤੇ ਵੇਰਵੇ ਇਤਨੇ ਵਿਆਪਕ ਤੇ ਵਿਸ਼ਾਲ ਹਨ, ਜਿਸ ਲਈ ਵੱਡੇ ਆਕਾਰ ਦੀ ਪੁਸਤਕ ਲਿਖੀ ਜਾ ਸਕਦੀ ਹੈ। ਆਪਣੇ ਇਸ ਲਘੂ ਲੇਖ ਨੂੰ ਸਵੈ ਰਚਿਤ ਕਾਵਿ-ਟੁਕੜੇ ਨਾਲ ਸਮਾਪਤ ਕਰਨ ਦੀ ਖੁਸ਼ੀ ਲੈ ਰਿਹਾ ਹਾਂ। ਇਨ੍ਹਾਂ ਪੰਗਤੀਆਂ ਵਿਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਸਾਹਿਤ ਪ੍ਰਤੀ ਪ੍ਰੇਮ ਤੇ ਕੀਤੀ ਜਾ ਰਹੀ ਸਰਪ੍ਰਸਤੀ ਦਾ ਹੀ ਉਲੇਖ ਹੈ:—

*ਵਰਤਮਾਨ ਗੁਰੂਦੇਵ ਨੇ, ਇਹੋ ਰੀਤ ਸੰਭਾਲ।*
*ਵਾਧਾ ਕੀਤਾ ਇਸ ਵਿਚ ਕਈ ਪੱਖਾਂ ਦੇ ਨਾਲ।*
*'ਵਰਿਆਮ', 'ਨਿਰੀਖਕ' ਸ਼ੋਭਦੇ, ਵਰਤਮਾਨ ਹਿੰਦੋਸਤਾਨ।*
*ਉਚੀਆਂ ਕਿਰਤਾਂ ਗੁਰੂ ਤੋਂ, ਪਾਉਣ ਸਦਾ ਸਨਮਾਨ।*
*ਗੁਰ-ਇਤਿਹਾਸ, ਪੁਰਾਤਨ ਗ੍ਰੰਥ, ਵਲ ਕੀਤਾ ਹੈ ਧਿਆਨ।*
*ਉਜਲ ਰੂਪ ਵਿਚ ਛਪ ਰਹੇ, ਵੰਡਣ ਗੁਰਮਤਿ ਗਿਆਨ।*
*ਪੁਰਾਤਨ ਗ੍ਰੰਥ ਸੋਧ ਕੇ, ਨਵੀਆਂ ਟਿਪਣੀਆਂ ਨਾਲ।*
*ਸੁੰਦਰ ਰੂਪ ਵਿਚ ਛੱਪ ਰਹੇ, ਮਾਣਕ ਮੋਤੀ ਲਾਲ।*
*ਜੱਸ ਜੀਵਨ ਗੁਰੂਦੇਵ ਦੇ, ਸਾਖੀ ਰੂਪ ਰਸਾਲ।*
*ਬੀਤੇ ਦੀਆਂ ਪੈੜਾਂ ਕਈ, ਪ੍ਰੀਤਮ ਰੋਜ ਸੰਭਾਲ।*
*ਨਾਮਧਾਰੀ-ਇਤਿਹਾਸ ਨੂੰ, ਨਵੀਂ ਦਿਸ਼ਾ ਤੋਂ ਵਾਚ।*
*ਪ੍ਰਗਟ ਨਵੇਂ ਰੂਪ ਵਿਚ, ਸੁਤੰਤਰਤਾ ਇਤਿਹਾਸ।*
*ਸਤਿਗੁਰੂ ਸਦਾ ਨਿਵਾਜਦੇ, ਉਚ ਸਾਹਿਤ ਸਨਮਾਨ।*
*ਕਵੀ ਤੇ ਲੇਖਕ ਪਾਉਂਦੇ, ਗੁਰੂ-ਘਰ ਤੋਂ ਆਦਰ ਮਾਣ।*

*('ਜੈਸਾ ਸਤਿਗੁਰੁ ਸੁਣੀਦਾ' ਵਿਚੋਂ)*

# ਅੰਦਰ ਦੀਆਂ ਰਮਜ਼ਾਂ ਦੇ ਹਾਣੀ

ਜਤਿੰਦਰਪਾਲ ਸਿੰਘ ਜੌਲੀ

ਮੈਂ ਯੂਨੀਵਰਸਿਟੀ ਸਾਂ। ਘਰੋਂ ਨਰਿੰਦਰ ਦਾ ਫ਼ੋਨ ਆਇਆ ਕਿ ਕੰਪਨੀ ਬਾਗ ਲਾਗਲੇ ਨਾਮਧਾਰੀ ਸ਼ਹੀਦੀ ਅਸਥਾਨ ਤੇ ਸਤਿਗੁਰੂ ਜਗਜੀਤ ਸਿੰਘ ਜੀ ਆਏ ਨੇ ਬਸੰਤ ਮੇਲੇ ਦੇ ਸਬੰਧ ਵਿਚ। ਯਾਦ ਕਰਦੇ ਨੇ। ਪ੍ਰਸੰਨਤਾ ਹੋਈ। ਮੈਂ ਪਹੁੰਚਾ ਤਾਂ ਅੱਗੇ ਗੱਡੀਆਂ ਤਿਆਰ ਖੜ੍ਹੀਆਂ ਸਨ, ਰਵਾਨਗੀ ਲਈ। ਸੰਗਤਾਂ ਦਰਸ਼ਨਾਂ ਲਈ ਕਤਾਰਾਂ ਵਿਚ ਰਸਤੇ ਦੇ ਦੋਵੇਂ ਬੰਨੇ ਹੱਥ ਜੋੜੀ ਖੜ੍ਹੀਆਂ ਸਨ। ਮੈਂ ਵਿਚੋਂ ਲੰਘਦਾ ਉਸ ਅਸਥਾਨ ਤਕ ਜਾ ਪੁੱਜਾ ਜਿਥੇ ਉਹ ਬਿਰਾਜਮਾਨ ਸਨ।

ਸਿਕਿਓਰਿਟੀ ਵਾਲਿਆਂ ਨੂੰ ਆਪਣੀ ਪਛਾਣ ਦਿੱਤੀ, ਉਨ੍ਹਾਂ ਅੰਦਰ ਸੁਨੇਹਾ ਭੇਜਿਆ। ਹਜ਼ੂਰੀ ਸੇਵਕ ਸੰਤ ਰਛਪਾਲ ਸਿੰਘ ਬਾਹਰ ਆਇਆ ਤੇ ਮੈਨੂੰ ਆਪਣੇ ਨਾਲ ਲੈ ਤੁਰਿਆ। ਅੰਦਰੋਂ ਮੈਂਬਰ ਪਾਰਲੀਮੈਂਟ ਰਘੁਨੰਦਨ ਨਾਲ ਭਾਟੀਆ ਬਾਹਰ ਨਿਕਲ ਰਹੇ ਸਨ, ਨਿਹਾਲ ਹੋ ਕੇ।

ਇੰਗਲੈਂਡ ਤੋਂ ਪਰਤਣ ਉਪਰੰਤ ਇਹ ਸਾਡੀ ਦੂਜੀ ਮਿਲਣੀ ਸੀ। ਪਿਛਲੀ ਮਿਲਣੀ ਗੁਰੂ ਨਾਨਕ ਦੇਵ ਯੂਨੀਵਰਸਿਟੀ ਦੇ ਦਸਮੇਸ਼ ਆਡੀਟੋਰੀਅਮ ਵਿਚ ਸਤਿਗੁਰੂ ਰਾਮ ਸਿੰਘ ਚੇਅਰ ਦੇ ਸਥਾਪਨਾ ਸਮਾਰੋਹ ਵੇਲੇ ਹੋਈ ਸੀ ਪਰ ਉਦੋਂ ਸਮੇਂ ਦੀ ਘਾਟ ਕਾਰਨ ਵਧੇਰੇ ਗੁਫਤਗੂ ਨਹੀਂ ਹੋ ਸਕੀ। ਅੱਜ ਸਮਾਂ ਮਿਹਰਬਾਨ ਸੀ।

ਸਤਿਗੁਰਾਂ ਬੜੇ ਮੋਹ ਤੇ ਅਪਣੱਤ ਨਾਲ ਥਾਪੜਾ ਦੇ ਕੇ ਨਵਾਜਿਆ। ਲਾਗੇ ਬਿਠਾਇਆ ਤੇ ਪਾਕਿਸਤਾਨ 'ਚ ਰਹਿ ਗਏ ਮਿੱਤਰਾਂ ਦੀਆਂ ਯਾਦਾਂ ਸਾਂਝੀਆਂ ਕਰਨ ਲੱਗੇ।

ਇਕ ਵਾਰ ਕਿਸੇ ਮਨਿਸਟਰ ਨੂੰ ਮਿਲਣ ਲਈ ਉਹ ਉਚੇਚੇ ਲਾਹੌਰ ਗਏ। ਰਾਹ ਵਿਚ ਕਿਸੇ ਪੁਰਾਣੇ ਸਤਿਸੰਗੀ ਦਾ ਪਿੰਡ ਪੈਂਦਾ ਸੀ, ਜਿਸ ਦੇ ਵੱਡੇ ਵਡੇਰੇ ਵੀ ਪ੍ਰਸਿੱਧ ਸੰਗੀਤਕਾਰ ਸਨ ਤੇ ਉਹ ਖੁਦ ਸਤਿਗੁਰੂ ਪ੍ਰਤਾਪ ਸਿੰਘ ਜੀ ਹੁਰਾਂ ਦੇ ਹਜ਼ੂਰ ਕੀਰਤਨ ਵੇਲੇ ਤਬਲਾ ਵਜਾਇਆ ਕਰਦਾ ਸੀ। ਉਮਰ ੧੦੦ ਵਰ੍ਹੇ ਨੂੰ ਪਹੁੰਚੀ ਹੋਈ। ਨੇਤ੍ਰ ਜੋਤ-ਹੀਨ। ਜਦੋਂ ਦੱਸ ਪਈ ਕਿ ਸਤਿਗੁਰੂ ਪ੍ਰਤਾਪ ਸਿੰਘ ਦੇ ਗੱਦੀ ਨਸ਼ੀਨ ਸਤਿਗੁਰੂ ਜਗਜੀਤ ਸਿੰਘ ਆਏ ਨੇ। ਉਹਦੇ ਤਾਂ ਜਿਵੇਂ ਅੰਗ ਅੰਗ ਵਿੱਚੋਂ ਅੱਖਾਂ ਫੁੱਟ ਪਈਆਂ। ਉਹਦਾ ਰੋਮ ਰੋਮ ਦਰਸ਼ਨ ਦਾ ਰੂਪ ਹੋ ਗਿਆ। ਕਦੇ ਗਲਵਕੜੀ ਪਾਵੇ, ਕਦੇ ਚਰਨ ਛੋਹੇ। ਸਿਰ ਤੋਂ ਪੈਰਾਂ ਤਕ ਉਸ ਟੋਹ ਟੋਹ ਕੇ ਵੇਖਿਆ ਮੋਢੇ ਤੋਂ ਕੂਹਣੀ, ਵੱਖੀ ਤੇ ਫਿਰ ਲੱਕ ਵੱਲ ਹੱਥ ਫੇਰਦਿਆਂ ਉਹ ਕਹੇ - ਅਹਿ ਤਾਂ ਹੋ ਗਈ 'ਮੀਮ ਅਹਿ ਬਣ ਗਈ 'ਹੇ' ਤੇ ਅਹਿ ਫਿਰ 'ਮੀਮ' ਤੇ 'ਦਾਲ'। ਬਣ ਗਿਆ ਨ 'ਮੁਹੰਮਦ'। ਇਹ ਮੁਸਲਮਾਨ ਕਿਸੇ ਨੂੰ ਮੁਹੰਮਦ ਦੇ ਤੁੱਲ ਨਹੀਂ ਗਿਣਦੇ ਪਰ ਉਹ ਰਤਾ ਮੁਸਲਮਾਨਾਂ ਤੋਂ ਉਚੇਰਾ ਹੋ ਗਿਆ ਸੀ। ਇਸੇ ਲਈ ਉਸ ਮੈਨੂੰ ਏਨੀ ਸ਼ਰਧਾ ਨਾਲ ਪਿਆਰ ਕੀਤਾ।"

ਸਤਿਗੁਰ ਆਪ ਮੁਹਾਰੇ ਕਹਿ ਰਹੇ ਸਨ। ਉਨ੍ਹਾਂ ਦੀ ਨਜ਼ਰ ਵਿਚਲੀ ਗਹਿਰਾਈ ਵਿਚ ਉਹ ਪਲ ਜਿਉਂ ਦੇ ਤਿਉਂ ਖੜੇ ਸਨ। ਮੈਂ ਮੰਤਰ-ਮੁਗਧ ਉਨ੍ਹਾਂ ਦੇ ਹਰ ਹਾਵ-ਭਾਵ ਨੂੰ ਵਾਚ ਰਿਹਾ ਸਾਂ ਤੇ ਆਲੇ ਦੁਆਲੇ ਬੈਠੇ ਵਿਸ਼ੇਸ਼ ਸੇਵਾਦਾਰ ਤੇ ਸੂਬੇ ਓਨੇ ਹੀ ਗਹੁ ਨਾਲ ਮੇਰੇ ਵੱਲ ਵੇਖ ਰਹੇ ਸਨ। ਉਮਰਾਂ ਤੇ ਰੁਤਬਿਆਂ ਦੇ ਫੇਰ ਫ਼ਰਕ ਦੇ ਬਾਵਜੂਦ, ਸਾਡੀ ਮਿਲਣੀ ਇਉਂ ਸੀ, ਜਿਉਂ ਦੋ ਦੋਸਤਾਂ ਦੀ ਮਿਲਣੀ ਹੋਵੇ। ਪਰ ਸਤਿਗੁਰੂ ਤਾਂ ਅੰਦਰ ਦੀਆਂ ਰਮਜ਼ਾਂ ਦੇ ਹਾਣੀ ਹੋਏ।

ਕਿੰਨੀ ਦੇਰ ਆਸਿਫ਼ ਸ਼ਾਹਕਾਰ, ਅਹਿਮਦ ਸਲੀਮ ਤੇ ਅਫਜ਼ਲ ਅਹਿਸਨ ਰੰਧਾਵਾ ਬਾਰੇ ਚਰਚਾ ਹੁੰਦੀ ਰਹੀ। ਉਸ ਕਿਤਾਬ ਦੇ ਪ੍ਰੋਜੈਕਟ ਤੇ ਵੀ ਵਿਚਾਰਾਂ ਹੋਈਆਂ ਜੋ ਸਤਿਗੁਰੂ ਰਾਮ ਸਿੰਘ ਜੀ ਬਾਰੇ ਅਹਿਮਦ ਸਲੀਮ ਲਿਖ ਰਿਹੇ। ਫਿਰ ਗੁਰੂ ਨਾਨਕ ਦੇਵ ਯੂਨੀਵਰਸਿਟੀ ਵਿਚ ਨਵ-ਸਥਾਪਤ ਗੁਰੂ ਰਾਮ ਸਿੰਘ ਚੇਅਰ ਬਾਰੇ ਵੀ ਉਹ ਮਹਿਸੂਸ ਕਰਦੇ ਹਨ ਕਿ ਨਾਮਧਾਰੀ ਸਿੱਖਾਂ ਨੇ ਜਿੰਨੀਆਂ ਕੁਰਬਾਨੀਆਂ ਇਸ ਮੁਲਕ ਅਤੇ ਕੌਮ ਦੀ ਸ਼ਾਨ ਬਹਾਲ ਕਰਨ ਲਈ ਦਿੱਤੀਆਂ ਹਨ, ਉਨ੍ਹਾਂ ਦੀ ਉਚਿਤ ਨਿਸ਼ਾਨਦੇਹੀ ਹੋਣੀ ਅਜੇ ਬਾਕੀ ਹੈ। ਉਨ੍ਹਾਂ ਸ੍ਰ. ਪ੍ਰਕਾਸ਼ ਸਿੰਘ ਬਾਦਲ ਨਾਲ ਵੀ ਜ਼ਿਕਰ ਕੀਤਾ ਕਿ ਅੰਮ੍ਰਿਤਸਰ ਯਾਤਰਾ ਦੌਰਾਨ ਹਰ ਆਮ ਖਾਸ ਯਾਤਰੂ ਜਲ੍ਹਿਆਂ ਵਾਲੇ ਬਾਗ ਤਾਂ ਸ਼ਰਧਾ ਦੇ ਫੁੱਲ ਭੇਟ ਕਰਨ ਜਾਂਦੇ ਜਿੱਥੇ ਭੱਜਦਿਆਂ ਪੰਜਾਬੀਆਂ ਨੂੰ ਪਿੱਠਾਂ ਵਿਚ ਗੋਲੀਆਂ ਵੱਜੀਆਂ ਪਰ ਜਿਨ੍ਹਾਂ ਦੇ ਸੀਨਿਆਂ 'ਚ ਤੋਪਾਂ ਦੇ ਗੋਲੇ ਦਾਗੇ ਗਏ ਤੇ ਜਿਨ੍ਹਾਂ ਨੂੰ ਫਾਂਸੀਆਂ ਦੇ ਰੱਸੇ ਚੁੰਮਣ ਦਾ ਨਾਜ਼ ਸੀ, ਉਨ੍ਹਾਂ ਦੀ ਯਾਦਗਾਰ ਇਹ ਨਾਮਧਾਰੀ ਸ਼ਹੀਦੀ ਬੇਹਤ ਅਣਗੌਲਿਆ ਪਿਆ ਹੈ।

*'ਆਸਾ ਦੀ ਵਾਰ' ਸਿਰਫ ਗਾਈ ਨਹੀਂ ਸੀ ਜਾ ਰਹੀ, ਜੀਵੀ ਜਾ ਰਹੀ ਸੀ, ਜਿਵੇਂ। ਹਰੇਕ ਸਰੀਰ ਇਸਦੀ ਸ਼ਿੱਦਤ ਨੂੰ ਆਤਮਾ ਦੇ ਤਲ 'ਤੇ ਮਹਿਸੂਸ ਕਰ ਸਕੇ, ਸ਼ਾਇਦ ਏਸੇ ਲਈ ਸਟੇਜ ਤੇ ਪੈਂਦੀਆਂ ਪੀਲੀਆਂ ਤੇਜ਼ ਰੋਸ਼ਨੀਆਂ, ਵੀਡੀਓ ਕੈਮਰੇ ਅਤੇ ਮਾਈਕ ਆਦਿ ਸਤਿਗੁਰਾਂ ਨੇ ਆਉਂਦਿਆਂ ਹੀ ਚੁਕਾ ਕੇ ਇਕ ਪਾਸੇ ਕਰਵਾ ਦਿੱਤੇ ਸਨ। ਹੁਣ ਸਿਰਫ ਟਿਊਬਾਂ ਦੀ ਨੀਮ-ਦੁਧੀਆ ਚਾਨਣੀ ਸੀ, ਜਿਸ ਵਿਚ ਬੋਲਾਂ ਦੇ ਅੰਤਹਿਕਰਣ ਦਾ ਮੁਹਾਂਦਰਾ ਗ੍ਰਹਿਣ ਕਰਨ ਲਈ ਹਰੇਕ ਸਰੀਰ ਨੂੰ ਆਪਣਾ ਧਿਆਨ ਵੰਗਾਰਨਾ ਪੈਂਦਾ ਸੀ। ਉਹ ਸੁੱਤੇ-ਸਿੱਧ ਇੰਦਰੀਆਂ ਦੀ ਇਕਾਗਰਤਾ ਦਾ ਅਭਿਲਾਸ਼ੀ ਹੋ ਕੇ ਹੀ ਦਿਵਾਨ 'ਚ ਬਹੁ-ਪਰਤੀ ਹਾਜ਼ਰੀ ਦਾ ਲਖਾਇਕ ਹੋ ਸਕਦਾ ਸੀ ਅਤੇ ਇਹ ਸਭ ਸਾਹਵੇਂ ਹੋ ਰਿਹਾ ਸੀ।*

ਮੈਂ ਮਹਿਸੂਸ ਕੀਤਾ ਕਿ ਆਪਣੇ ਗੌਰਵਸ਼ਾਲੀ ਵਿਰਸੇ ਦੇ ਇਤਿਹਾਸਕ ਦਸਤਾਵੇਜ਼ਾਂ ਦੀ ਸਾਂਭ ਸੰਭਾਲ ਅਤੇ ਆਪਣੇ ਮਿੱਤਰਾਂ ਸ਼ਰਧਾਲੂਆਂ ਦੇ ਮੋਹ ਪ੍ਰਤੀ ਉਹ ਕਿੰਨੇ ਜਾਗਰੂਕ ਹਨ। ਉਨ੍ਹਾਂ ਸਵਰਗੀ ਬੂਟਾ ਸਿੰਘ ਹੰਸਪਾਲ ਦੇ ਪਰਵਾਰ ਨਾਲ ਮਾਤਮ-ਪੁਰਸ਼ੀ ਕਰਨ ਤੋਂ ਇਲਾਵਾ ਹੋਰ ਵੀ ਕਈ ਥਾਈਂ ਜਾਣਾ ਸੀ ਫਿਰ ਵੀ ਉਹ ਮੇਰੇ ਨਾਲ ਬੜੇ ਸਹਿਜ ਨਾਲ ਸੰਵਾਦ ਰਚਾ ਰਹੇ ਸਨ। ਉਨ੍ਹਾਂ ਸੰਤ ਰਫ਼ਪਾਲ ਸਿੰਘ ਨੂੰ ਆਦੇਸ਼ ਦਿੱਤਾ ਕਿ ਮੈਨੂੰ ਲਹੌਰੋਂ ਆਇਆ ਫਜ਼ਲ ਮੁਹੰਮਦ ਦਾ ਖ਼ਤ ਫੋਟੋ ਕਾਪੀ ਕਰਵਾ ਕੇ ਦੇਵੇ, ਜਿਸਨੂੰ ਉਹ ਲੱਭਣਾ ਚਾਹੁੰਦੇ ਸਨ। ਦੱਸ ਪੈਂਦੀ ਸੀ ਕਿ ਹੁਣ ਉਸਦਾ ਟੱਬਰ ਲਾਇਲਪੁਰ ਵਿਚ ਰਹਿੰਦਾ ਹੈ। ਮੈਂ ਕਿਹਾ : ਅਫ਼ਜ਼ਲ ਅਹਿਸਨ ਰੰਧਾਵਾ ਵੀ ਤਾਂ ਲਾਇਲਪੁਰ ਹੀ ਹੈ, ਇਸ ਖੋਜ ਵਿਚ ਉਹ ਸਹਾਈ ਹੋ ਸਕਦੈ : ਉਨ੍ਹਾਂ ਕਿਹਾ, ਫਿਰ ਤਾਂ ਕੰਮ ਹੋ ਗਿਆ ਸਮਝੋ।

ਅਗਲੀ ਭਲਕ ਤੜਕਸਾਰ ਬਸੰਤ ਮੇਲੇ ਸੰਬੰਧੀ ਆਸਾ ਦੀ ਵਾਰ ਦਾ ਦਿਵਾਨ ਨਾਮਧਾਰੀ ਬੋਹੜ ਹੇਠਾਂ ਸਜਣਾ ਸੀ। ਉਨ੍ਹਾਂ ਮੈਨੂੰ ਤੜਕੇ ਕੇਸੀ ਇਸ਼ਨਾਨ ਕਰਕੇ ਪਹੁੰਚਣ ਲਈ ਕਿਹਾ। ਡੇਢ ਕੁ ਵਜੇ ਮੇਰੀ ਜਾਗ ਖੁੱਲ੍ਹ ਗਈ ਤਾਂ ਮੈਂ ਮਾਮੂਲੀ ਮੁਜਬ ਯੋਗਾ ਕਰਨ ਉਪਰੰਤ ਕੇਸੀ ਇਸ਼ਨਾਨ ਕਰਕੇ ਨਿਤਨੇਮ 'ਚ ਬਹਿ ਗਿਆ। ਪੰਜਾਂ ਬਾਣੀਆਂ ਦੇ ਪਾਠ ਦਾ ਭੋਗ ਪੈਣ ਵੇਲੇ ਤਕ ਮੇਰੇ ਕੇਸ ਸੁੱਕ ਚੁੱਕੇ ਸਨ। ਤਿਆਰ ਹੋ ਕੇ ਦਿਵਾਨ ਵਿਚ ਪਹੁੰਚਾ ਤਾਂ ਤਿੰਨ ਪਹਿਰੇ ਦੇ ਰਾਗਾਂ ਵਿਚ ਕੀਰਤਨ ਚਲ ਰਿਹਾ ਸੀ। ਸੰਗਤ ਭਾਵੇਂ ਵਿਰਲੀ ਸੀ ਪਰ ਗੁਰਬਾਣੀ ਦੀ ਗੋਦ ਦਾ ਨਿੱਘ ਮਾਣ ਰਹੀ ਸੀ। ਮੈਂ ਮੂਹਰਲੀ ਕਤਾਰ ਵਿਚ ਜਾ ਬੈਠਾ। ਸਫ਼ੇਦ ਬਸਤਰਾਂ ਤੇ ਸਫ਼ੇਦ ਵਿਛੌਣਿਆਂ ਵਾਲੇ ਅਤਿ ਪਵਿੱਤਰ ਮਾਹੌਲ ਵਿਚ ਅਨੇਕਾਂ ਉਂਗਲਾਂ, ਦੁਧੀਆਂ ਉਨੀ ਸਿਮਰਨੇ ਫੇਰ ਰਹੀਆਂ ਸਨ। ਹਰੇਕ ਰਸਨਾ ਜਪ ਵਿਚ ਲੀਨ ਸੀ ਤੇ ਹਰੇਕ ਕੰਨ ਗੁਰਬਾਣੀ ਵਿਚ ਗੜੂੰਦ। ਨੇਤ੍ਰ ਸ਼ਾਇਦ ਹੀ ਕਿਸੇ ਦੇ ਖੁੱਲ੍ਹੇ ਹੋਣ।

ਜਦੋਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਪੰਡਾਲ ਵਿਚ ਪ੍ਰਵੇਸ਼ ਕੀਤਾ ਤਾਂ ਸਾਰੀ ਸੰਗਤ ਆਪੋ ਆਪਣੇ ਆਸਨਾਂ ਤੇ ਖਲੋ ਗਈ। ਮੈਂ ਅਜੇ ਆਪਣੀ ਥਾਂ ਤੇ ਹੀ ਖੜਾ ਸੀ ਕਿ ਸੇਵਕ ਰਫ਼ਪਾਲ ਸਿੰਘ ਦੀ ਨਜ਼ਰ ਪੈ ਗਈ। ਉਸ ਨੇ ਪ੍ਰਧਾਨ ਸਾਹਿਬ ਨੂੰ ਭੇਜ ਕੇ ਮੈਨੂੰ ਮੰਚ ਤੇ ਬੁਲਾ ਲਿਆ। ਬਹਿੰਦਿਆਂ ਹੀ ਸਤਿਗੁਰਾਂ ਮੇਰੀ ਫ਼ਤਹਿ ਕਬੂਲਣ ਉਪਰੰਤ ਇਸ਼ਾਰਾ ਦਿੱਤਾ ਤੇ ਸੇਵਕ ਰਫ਼ਪਾਲ ਸਿੰਘ ਨੇ ਮੈਨੂੰ ਫੋਟੋਸਟੇਟ ਹੋਏ ਦੋ ਕਾਗਜ਼ ਫੜਾਏ। ਇਹ ਲਾਹੌਰੋਂ ਆਇਆ ਫ਼ਜ਼ਲ ਮੁਹੰਮਦ ਦਾ ਖ਼ਤ ਸੀ। ਮੈ ਵੀ ਉਨ੍ਹਾਂ ਵੱਲ ਇਕ ਲਿਫ਼ਾਫ਼ਾ ਵਧਾਇਆ। ਜਿਸ ਵਿਚ ਇੰਗਲੈਂਡ ਨਿਵਾਸੀ ਸ੍ਰ. ਸੁਰਜੀਤ ਸਿੰਘ ਜੀਤ ਦੀ ਲਿਖੀ ਮਹਾਰਾਜਾ ਦਲੀਪ ਸਿੰਘ ਸੰਬੰਧੀ ਪੁਤਸਕ ਸੀ, ਜੋ ਹੁਣੇ ਜਿਹੇ ਸਾਡੀ ਯੂਨੀਵਰਸਿਟੀ ਨੇ ਛਾਪੀ ਹੈ।

ਫਿਰ ਸਾਰੀ ਸੰਗਤ ਦੇ ਬਿਰਾਜਣ ਤਕ ਮਾਹੌਲ ਸੰਘਣਾ ਹੋ ਗਿਆ। ਦੂਰ ਤਕ ਸਫੇਦ ਗੋਲ ਦਸਤਾਰਾਂ ਤੇ ਸਫੇਦ ਦੁਪੱਟਿਆਂ ਵਾਲਾ ਆਭਾ ਮੰਡਲ ਸਤਿਗੁਰ ਜਗਜੀਤ ਸਿੰਘ ਜੀ ਦੀ ਹੋਂਦ ਦਾ ਹੀ ਪ੍ਰਤੌਂ ਜਾਪ ਰਿਹਾ ਸੀ। ਜਿਵੇਂ ਉਹ ਇਕ ਤੋਂ ਅਨੇਕ ਹੋ ਗਏ ਹੋਣ। ਪਹੁ-ਫੁਟਾਲੇ ਤਕ ਇਹ ਚਾਨਣ ਦਾ ਗਲਾ ਨਜ਼ਰ ਦੀ ਹੱਦ ਤਕ ਫੈਲਦਾ ਹੀ ਗਿਆ।

'ਆਸਾ ਦੀ ਵਾਰ' ਸਿਰਫ਼ ਗਾਈ ਨਹੀਂ ਸੀ ਜਾ ਰਹੀ, ਜੀਵੀ ਜਾ ਰਹੀ ਸੀ, ਜਿਵੇਂ। ਹਰੇਕ ਸਰੀਰ ਇਸਦੀ ਸ਼ਿੱਦਤ ਨੂੰ ਆਤਮਾ ਦੇ ਤਲ 'ਤੇ ਮਹਿਸੂਸ ਕਰ ਸਕੇ, ਸ਼ਾਇਦ ਏਸੇ ਲਈ ਸਟੇਜ ਤੇ ਪੈਂਦੀਆਂ ਪੀਲੀਆਂ ਤੇਜ਼ ਰੋਸ਼ਨੀਆਂ, ਵੀਡੀਓ ਕੈਮਰੇ ਅਤੇ ਮਾਈਕ ਆਦਿ ਸਤਿਗੁਰਾਂ ਨੇ ਆਉਂਦਿਆਂ ਹੀ ਚੁਕਾ ਕੇ ਇਕ ਪਾਸੇ ਕਰਵਾ ਦਿੱਤੇ ਸਨ। ਹੁਣ ਸਿਰਫ਼ ਟਿਊਬਾਂ ਦੀ ਨੀਮ-ਦੁਧੀਆ ਚਾਨਣੀ ਸੀ, ਜਿਸ ਵਿਚ ਬੋਲਾਂ ਦੇ ਅੰਤਹਿਕਰਣ ਦਾ ਮੁਹਾਂਦਰਾ ਗ੍ਰਹਿਣ ਕਰਨ ਲਈ ਹਰੇਕ ਸਰੀਰ ਨੂੰ ਆਪਣਾ ਧਿਆਨ ਵੰਗਾਰਨਾ ਪੈਂਦਾ ਸੀ। ਉਹ ਸੁੱਤੇ-ਸਿੱਧ ਇੰਦਰੀਆਂ ਦੀ ਇਕਾਗਰਤਾ ਦਾ ਅਭਿਲਾਸ਼ੀ ਹੋ ਕੇ ਹੀ ਦਿਵਾਨ 'ਚ ਬਹੁ-ਪਰਤੀ ਹਾਜ਼ਰੀ ਦਾ ਲਖਾਇਕ ਹੋ ਸਕਦਾ ਸੀ ਅਤੇ ਇਹ ਸਭ ਸਾਹਵੇਂ ਹੋ ਰਿਹਾ ਸੀ।

ਜਦੋਂ ਕੀਰਤਨੀਏ ਗਾਇਨ ਕਰ ਰਹੇ ਸਨ ਤਾਂ ਵਿਚ ਵਿਚ ਸਤਿਗੁਰੂ ਜੀ ਆਪ ਅਲਾਪ ਲੈਣ ਲੱਗਦੇ। ਕੀਰਤਨੀਏ ਸੁੰਨ ਹੋ ਜਾਂਦੇ। ਸਾਰੀ ਸੰਗਤ ਸਰਵਣ ਰੂਪ ਹੋ ਜਾਂਦੀ। ਸਾਰੇ ਪੰਡਾਲ ਦਾ ਧਿਆਨ ਮੰਚ ਉਤੋਂ ਉਠਦੀ ਸਿਰਫ ਇਕ ਲੈਅ ਨਾਲ ਸੁਰ ਹੋ ਜਾਂਦਾ। ਫਿਰ ਸਤਿਗੁਰਾਂ ਦੇ ਇਸ਼ਾਰੇ ਤੇ ਰਾਗੀ ਉਨ੍ਹਾਂ ਬੋਲਾਂ ਨੂੰ ਦੁਹਰਾ ਕੇ ਤਾਲ ਦੀ ਗਹਿਰਾਈ ਮਾਪਣ ਦੀ ਕੋਸ਼ਿਸ਼ ਕਰਦਾ, ਫਿਰ ਕੋਸ਼ਿਸ਼ ਕਰਦਾ, ਬਾਰ ਬਾਰ ਦੁਹਰਾਉਂਦਾ ਤੇ ਜਦ ਤਕ ਸਤਿਗੁਰਾਂ ਦੀ ਤਸੱਲੀ ਨਾ ਹੋ ਜਾਂਦੀ। ਉਹ ਉਸ ਪੰਕਤੀ ਨੂੰ ਆਪ ਉਚਾਰ ਕੇ, ਗਾ ਕੇ ਦੱਸਣ ਤੋਂ ਰਤਾ ਸੰਕੋਚ ਨ ਕਰਦੇ। ਇਹ ਅਧਿਐਨ ਤੇ ਅਧਿਆਪਨ ਦਾ ਬੇਹੱਦ ਸਫ਼ਲ ਢੰਗ ਅਤੇ ਆਦਰਸ਼ਕ ਰੂਪ ਸੀ, ਜਿਸ ਦਾ ਮੈਂ ਚਸ਼ਮਦੀਦ ਗਵਾਹ ਸਾਂ।

ਆਸਾ ਦੀ ਵਾਰ ਦੇ ਭੋਗ ਉਪਰੰਤ ਚਲ ਰਹੇ ਸਹਿਜ ਪਾਠ ਦੇ ਭੋਗ ਲਈ ਪਾਠੀ ਸਿੰਘ ਨੇ ਨੌਵੇਂ ਮਹੱਲੇ ਦੇ ਸਲੋਕਾਂ ਤੋਂ ਪਾਠ ਆਰੰਭਿਆ। ਸਹਿਜ ਪਾਠ ਦੇ ਭੋਗ ਪਏ। ਕੜਾਹ ਪ੍ਰਸ਼ਾਦਿ ਦੀ ਦੇਗ ਸਜੀ।

ਅਰਦਾਸ ਉਪਰੰਤ ਨਿੱਜੀ ਬੇਨਤੀਆਂ ਕਰਨ ਵਾਲਿਆਂ ਵਿਚ ਉਹ ਸਿੰਘ ਵੀ ਹਾਜ਼ਰ ਸੀ, ਜਿਸ ਉਪਰ ਅੰਮ੍ਰਿਤ ਵੇਲੇ ਲੰਗਰ ਤਿਆਰ ਕਰਦਿਆਂ ਕੜਾਹ ਪ੍ਰਸ਼ਾਦਿ ਦੀ ਦੇਗ ਉਲਟ ਗਈ ਸੀ। ਸਤਿਗੁਰਾਂ ਉਸ ਦੇ ਤੰਦਰੁਸਤ ਹੋਣ ਦੀ ਦੁਆ ਕਰਦਿਆਂ ਉਸ ਨੂੰ ਕੱਚੇ ਆਲੂਆਂ ਨੂੰ ਫੇਹ ਕੇ ਛਾਲਿਆਂ ਤੇ ਲੇਪ ਕਰਨ ਦਾ ਸੁਝਾਅ ਦਿੱਤਾ। ਇਵੇਂ ਹੀ ਹੋਰਨਾਂ ਸੰਗਤਾਂ ਦੇ ਦੁਖਾਂ ਦਾ ਦਾਰੂ ਦੱਸਦੇ, ਉਹ ਅਗਲੇ ਪੜਾਅ ਨੂੰ ਚਾਲੇ ਪਾਉਣ ਲਈ ਤਿਆਰ ਹੋ ਗਏ। ਦੁਪਹਿਰ ਨੂੰ ਉਨ੍ਹਾਂ ਨਵਾਂ ਸ਼ਹਿਰ ਵਿਖੇ ਆਯੋਜਿਤ ਦਿਵਾਨ ਵਿਚ ਪੁੱਜਣਾ ਸੀ।

ਜਾਣ ਵੇਲੇ ਸੰਗਤਾਂ ਦਾ ਭਾਰੀ ਇਕੱਠ, ਇਕ ਦਮ ਸਟੇਜ ਵੱਲ ਉਮਡ ਰਿਹਾ ਸੀ। ਸਟੇਜ ਤੇ ਖੜ੍ਹੇ ਨਿਕਟਵਰਤੀਆਂ, ਸੇਵਾਦਾਰਾਂ, ਸੂਬਿਆ ਤੇ ਪ੍ਰਧਾਨਾਂ ਨੇ ਵੀ ਉਨ੍ਹਾਂ ਦੁਆਲੇ ਝੁਰਮੁਟ ਜਿਹਾ ਬਣਾ ਲਿਆ ਸੀ ਤੇ ਮੈਂ ਨਿਰਉਚੇਚ ਜਿਵੇਂ ਆਪਣੀ ਥਾਂ ਤੇ ਹੀ ਖੜੇ ਦਾ ਖੜਾ ਰਹਿ ਗਿਆ ਸਾਂ ਕਿ ਅਚਾਨਕ ਉਨ੍ਹਾਂ ਝੁਰਮਟ ਵਿਚੋਂ ਰਹਿਮਤ ਭਰੀ ਨਜ਼ਰ ਮੇਰੇ ਤੇ ਪਾ ਕੇ ਆਪਣੀਆਂ ਭਵਾਂ ਚੜ੍ਹਾਉਂਦਿਆਂ ਬੜੀ ਕੋਮਲ ਅਦਾ ਵਿਚ ਅਜਿਹਾ ਇਸ਼ਾਰਾ ਦਿੱਤਾ, ਜਿਹੜਾ ਕਿਸੇ ਕਰੀਬੀ ਮਿੱਤਰ ਨੂੰ ਗਲ ਨਾਲੋਂ ਵਿਛੋੜਦਿਆਂ ਕਹਿ ਰਿਹਾ ਹੋਵੇ - ਅੱਛਾ : ਫੇਰ ਮਿਲਾਂਗੇ:"

ਸਟੇਜ ਤੇ ਖੜੇ ਝੁਰਮੁਟ ਦਾ ਧਿਆਨ ਇਕ ਦਮ ਮੇਰੇ ਵੱਲ ਹੋਇਆ ਪਰ ਮੈਂ ਅਬੋਲ ਅਡੋਲ ਆਪਣੀ ਥਾਂ ਤੇ ਹੀ ਖੜਾ, ਉਥੋਂ ਆ ਕੇ ਅਜੇ ਉਥੇ ਹੀ ਖੜਾ ਹਾਂ, ਜਿਥੇ ਸਤਿਗੁਰੂ ਫੇਰ ਮਿਲਣ ਦਾ ਵਾਅਦਾ ਆਪਣੀ ਮਿੱਠੀ ਤੱਕਣੀ ਰਾਹੀਂ ਦੇ ਗਏ ਨੇ.....।

■

# ਸ੍ਰੀ ਸਤਿਗੁਰੂ ਜੀ ਦਾ ਅਦੁੱਤੀ ਵਿਅਕਤਿਤਵ

ਜਗਜੀਤ ਸਿੰਘ ਆਨੰਦ

ਮੈਂ ਉਹਨਾਂ ਸੁਭਾਗੇ ਲੋਕਾਂ ਵਿਚੋਂ ਹਾਂ ਜਿਨ੍ਹਾਂ ਦਾ ਸਤਿਗੁਰੂ ਪਰਤਾਪ ਸਿੰਘ ਜੀ ਦੇ ਸਮੇਂ ਤੋਂ ਹੀ ਨਾਮਧਾਰੀ ਪੰਥ ਨਾਲ ਨੇੜ ਰਿਹਾ ਹੈ। ਇਸੇ ਕਾਰਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਵਲੋਂ ਚਾਲੀ ਸਾਲ ਪਹਿਲਾਂ ਸੰਭਾਲੀ ਅਗਵਾਈ ਦੇ ਸਾਰੇ ਕਾਲ ਦੌਰਾਨ ਆਪ ਦੀ ਦਿਆਲਤਾ ਤੇ ਪ੍ਰੇਮ ਦਾ ਪਾਤਰ ਚਲਿਆ ਆਉਂਦਾ ਹਾਂ।

ਉਹਨਾਂ ਦੇ ਵਿਅਕਤੀਤਵ ਨਾਲ ਯਾਦਾਂ ਤਾਂ ਬਹੁਤ ਜੁੜੀਆਂ ਹੋਈਆਂ ਹਨ, ਪਰ ਇਥੇ ਕੁਝ ਕੁ ਦਾ ਹੀ ਜ਼ਿਕਰ ਕਰਾਂਗਾ।

ਅਜ਼ਾਦੀ ਦੀ ਲਹਿਰ ਦੀ ਉਠਾਣ ਨਾਲ ਸਤਿਗੁਰੂ ਰਾਮ ਸਿੰਘ ਜੀ ਦਾ ਨਾਂਅ ਅਨਿਖੜਵੇਂ ਤੌਰ ਤੇ ਜੁੜਿਆ ਹੋਇਆ ਹੈ। ਦੇਸ਼ ਆਜ਼ਾਦ ਹੋਣ ਪਿਛੋਂ ਵੀ ਨਾਮਧਾਰੀ ਪੰਥ ਵਲੋਂ ਕਾਂਗਰਸ ਨੂੰ ਨਿਰੰਤਰ ਸਮਰਥਨ ਮਿਲਦਾ ਰਿਹਾ, ਪਰ ਆਜ਼ਾਦੀ ਸੰਗਰਾਮ ਦੀਆਂ ਹੋਰ ਧਿਰਾਂ ਵੀ ਇਸਦੀ ਕਿਰਪਾ ਦੀਆਂ ਪਾਤਰ ਰਹੀਆਂ। ਇਸ ਪਿਛੋਕੜ ਵਿਚ ੧੯੬੨ ਦੀਆਂ ਆਮ ਚੋਣਾਂ ਸਮੇਂ ਉਠੀ ਸਮੱਸਿਆ ਤੇ ਉਸਦੇ ਨਿਪਟਾਰੇ ਦੀ ਘਟਨਾ ਵਾਪਰੀ।

ਪੰਜਾਬ ਵਿਚ ਕਾਂਗਰਸ ਸਰਕਾਰ ਦੀ ਵੀ ਤੇ ਪਾਰਟੀ ਦੀ ਵੀ ਕਮਾਨ ਸਰਦਾਰ ਪਰਤਾਪ ਸਿੰਘ ਕੈਰੋਂ ਹੱਥ ਸੀ। ਉਹਨ੍ਹਾਂ ਸਤਿਗੁਰੂ ਜਗਜੀਤ ਸਿੰਘ ਜੀ ਤਕ ਪਹੁੰਚ ਕੀਤੀ ਕਿ ਨਾਮਧਾਰੀ ਦਰਬਾਰ ਚੋਣਾਂ ਦੌਰਾਨ ਕਾਂਗਰਸ ਦੀ ਮਦਦ ਕਰੇ। ਦੂਜੇ ਪਾਸੇ ਅਕਾਲੀ ਆਗੂਆਂ ਨੇ ਕਾਮਰੇਡ ਹਰਕਿਸ਼ਨ ਸਿੰਘ ਸੁਰਜੀਤ ਰਾਹੀਂ ਇਹ ਸੰਦੇਸ਼ ਭੇਜਿਆ ਕਿ ਜੇ ਸਤਿਗੁਰ ਕਾਂਗਰਸ ਦੀ ਥਾਂ ਉਹਨਾਂ ਉਤੇ ਕਿਰਪਾ ਕਰਨ ਤਾਂ ਸੰਗਰੂਰ ਦੀ ਲੋਕ ਸਭਾ ਸੀਟ ਨਾਮਧਾਰੀ ਪੰਥ ਦੇ ਨੁਮਾਇੰਦੇ ਲਈ ਛੱਡ ਦਿੱਤੀ ਜਾਵੇਗੀ ਤੇ ਉਹ ਅਵੱਸ਼ ਕਾਮਯਾਬ ਹੋ ਜਾਣਗੇ।

ਇਸ ਸਿਆਸੀ ਉਲਝਣ ਸਮੇਂ ਸਤਿਗੁਰਾਂ ਨੇ ਸਲਾਹ ਮਸ਼ਵਰੇ ਲਈ ਮੈਨੂੰ ਸੱਦ ਭੇਜਿਆ। ਮੈਂ ਸਪਸ਼ਟ ਆਖ ਦਿੱਤਾ ਕਿ ਸੰਗਰੂਰ ਦੀ ਸੀਟ ਉਤੇ ਜੇ ਕਮਿਊਨਿਸਟ ਤੇ ਅਕਾਲੀ ਦੋਵੇਂ ਮਦਦ ਕਰਨ ਤਾਂ ਜ਼ਰੂਰ ਜਿੱਤ ਜਾਵਾਂਗੇ, ਪਰ ਕਾਂਗਰਸ ਵਿਰੁਧ ਅਕਾਲੀਆਂ ਦੀ ਮਦਦ ਠੀਕ ਨਹੀਂ ਬਣਦੀ ਕਿਉਂਕਿ ਅਕਾਲੀ ਦੇਹਧਾਰੀ ਗੁਰੂ ਦਾ ਸਵਾਲ ਬਣਾਕੇ ਹਮੇਸ਼ਾ ਨਾਮਧਾਰੀਆਂ ਨਾਲ ਆਢਾ ਲੈਂਦੇ ਰਹੇ ਹਨ। ਉਧਰ ਸਭ ਸੀਟਾਂ ਉਤੇ ਇਕੱਲੀ ਕਾਂਗਰਸ ਦਾ ਸਾਥ ਦੇਣਾ ਵੀ ਠੀਕ ਨਹੀਂ ਰਹੇਗਾ ਕਿਉਂਕਿ ਸਤਿਗੁਰੂ ਪਰਤਾਪ ਸਿੰਘ ਜੀ ਨੇ ਤਾਂ ੧੯੪੨ ਦੀ ਲਹਿਰ ਦੌਰਾਨ ਕਮਿਊਨਿਸਟਾਂ ਵਿਰੁਧ ਉਠੇ ਤੂਫਾਨ ਦੇ ਬਾਵਜੂਦ ੧੯੪੬ ਦੀਆਂ ਚੋਣਾਂ ਵੇਲੇ ਵੀ ਕਾਮਰੇਡ ਸੋਹਣ ਸਿੰਘ ਜੋਸ਼ ਤੇ ਕਾਮਰੇਡ ਤੇਜਾ ਸਿੰਘ ਸੁਤੰਤਰ ਦਾ ਖੁਲ੍ਹ ਕੇ ਸਾਥ ਦਿੱਤਾ ਸੀ, ਹੁਣ ਸਤਿਗੁਰਾਂ ਨੂੰ ਸਾਡਾ ਵੀ ਧਿਆਨ ਰੱਖਣਾ ਚਾਹੀਦਾ ਹੈ।

ਸਤਿਗੁਰਾਂ ਡੂੰਘੀ ਸੋਚ ਵਿਚਾਰ ਪਿੱਛੋਂ ਇਹ ਰਾਹ ਕੱਢਿਆ ਕਿ ਅਕਾਲੀਆਂ ਨਾਲ ਰਲਕੇ ਆਪਣੇ ਨੁਮਾਇੰਦੇ ਨੂੰ ਪਾਰਲੀਮੈਂਟ ਵਿਚ ਭੇਜਣਾ ਨਾਮਧਾਰੀ ਲਹਿਰ ਦੀਆਂ ਰਵਾਇਤਾਂ ਦੇ ਅਨੁਕੂਲ ਨਹੀਂ ਹੋਵੇਗਾ, ਪਰ ਕਮਿਊਨਿਸਟਾਂ ਦੀਆਂ ਹੱਕੀ ਸੀਟਾਂ ਉਤੇ ਉਹਨਾਂ ਨੂੰ ਹਮਾਇਤ ਦਿੱਤੀ ਜਾਵੇਗੀ ਤੇ ਬਾਕੀ ਥਾਂਈਂ ਕਾਂਗਰਸ ਨੂੰ ਆਮ ਸਮਰਥਨ ਦਿੱਤਾ ਜਾਵੇਗਾ। ਇਸ ਫ਼ੈਸਲੇ ਦਾ ਚੋਣ ਨਤੀਜਿਆਂ ਉਤੇ ਪ੍ਰਤੱਖ ਪਰਭਾਵ ਪਿਆ। ਕਾਮਰੇਡ ਹਰਨਾਮ ਸਿੰਘ, ਭਾਨ ਸਿੰਘ ਭੌਰਾ, ਮਾਸਟਰ ਬਾਬੂ ਸਿੰਘ ਤੇ ਗੁਰਬਖਸ਼ ਸਿੰਘ ਨਿਹਾਲ ਸਿੰਘ ਵਰਗੇ ਕਮਿਊਨਿਸਟ ਲੀਡਰ ਜਿਤ ਗਏ ਤੇ ਕਾਂਗਰਸ ਵੀ ਬਹੁਤ ਸੰਮਤੀ ਲੈ ਗਈ।

ਸਤ੍ਰਿਗਰਾਂ ਬਾਅਦ ਵਿਚ ਵੀ ਇਸੇ ਸੁਚੱਜੀ ਨੀਤੀ ਉਤੇ ਅਮਲ ਕੀਤਾ। ਸੰਸਾਰ ਅਮਨ ਲਹਿਰ ਨੂੰ ਭਾਵੇਂ ਕਮਿਊਨਿਸਟਾਂ ਵਲੋਂ ਚਲਾਈ ਆਖ ਕੇ ਛੁਟਿਆਇਆ ਜਾਂਦਾ ਸੀ, ਸਤਿਗੁਰੂ ਜਗਜੀਤ ਸਿੰਘ ਜੀ ਨੇ ਕੁਲ ਹਿੰਦ ਪੱਧਰ ਉਤੇ ਵੀ ਉਸਨੂੰ ਸਰਗਰਮ ਅਗਵਾਈ ਦਿੱਤੀ ਅਤੇ ਪੰਜਾਬ ਵਿਚ ਤਾਂ ਉਸਦੀ ਪ੍ਰਧਾਨਗੀ ਦਾ ਕਾਰਜ ਸਾਲਾਂ-ਬੱਧੀ ਨਿਭਾਇਆ। ਉਹ ਅਕਸਰ ਆਖਦੇ ਰਹੇ ਕਿ ਜੇ ਘਰ ਨੂੰ ਅੱਗ ਲਗ ਜਾਏ ਤਾਂ ਮੁੱਖ ਕੰਮ ਉਸਨੂੰ ਬੁਝਾਉਣਾ ਹੈ, ਇਹ ਵੇਖਣਾ ਨਹੀਂ ਕਿ ਜਿਹੜਾ ਬੰਦਾ ਪਾਣੀ ਦੀ ਬਾਲਟੀ

*ਸ਼ਾਸਤਰੀ ਸੰਗੀਤ ਨੂੰ ਸਤਿਗੁਰਾਂ ਨੇ ਸਦਾ ਨਿਵਾਜਿਆ ਹੈ ਅਤੇ ਇਸ ਖੇਤਰ ਦੇ ਦੇਸ਼ ਭਰ ਦੇ ਮੋਹਰੀਆਂ ਨੂੰ ਪ੍ਰੋਤਸਾਹਨ ਦੇਣ ਤੋਂ ਇਲਾਵਾ ਉਹਨਾਂ ਆਪਣੇ ਨਾਮਧਾਰੀ ਸੇਵਕਾਂ ਵਿਚੋਂ ਵੀ ਚੋਟੀ ਦੇ ਤਬਲਾ ਵਾਦਕ, ਸਿਤਾਰ ਵਾਦਕ ਤੇ ਹੋਰ ਗੁਣਵੰਤੇ ਸਾਜ਼ਿੰਦੇ ਮੈਦਾਨ ਵਿਚ ਲਿਆਂਦੇ ਹਨ।*

*ਵਧੀਆ ਘੋੜੇ ਪਾਲਣ, ਗਊਆਂ ਪਾਲਣ ਆਦਿ ਦੇ ਕਾਰਜ ਤਾਂ ਸਤਿਗੁਰੂ ਪਰਤਾਪ ਸਿੰਘ ਜੀ ਦੇ ਕਾਲ ਤੋਂ ਤੁਰੇ ਆਉਂਦੇ ਹਨ, ਪਰ ਖੇਡਾਂ ਦੇ ਖੇਤਰ ਵਿਚ ਸਤਿਗੁਰੂ ਜਗਜੀਤ ਸਿੰਘ ਜੀ ਦੀ ਦੇਣ ਅਦਭੁਤ ਹੈ ਤੇ ਨਾਮਧਾਰੀ ਹਾਕੀ ਟੀਮ ਨੇ ਤਾਂ ਖਾਸ ਕਰ ਦੂਰ ਦੂਰ ਤਕ ਜੱਸ ਖੱਟਿਆ ਹੈ।*

ਲੈ ਕੇ ਆਇਆ ਹੈ, ਉਹ ਕਿਸ ਜਾਤ-ਜਮਾਤ ਦਾ ਹੈ।

ਦਿਆਲਤਾ ਸਤਿਗੁਰੂ ਜਗਜੀਤ ਸਿੰਘ ਜੀ ਦਾ ਸਦਗੁਣ ਹੈ। ਕਿਸੇ ਵੀ ਨੇਕ ਕਾਰਜ ਲਈ ਪਹੁੰਚ ਕੀਤੀ ਜਾਏ, ਉਹਨਾਂ ਕਦੇ ਨਾਂਹ ਨਹੀਂ ਕੀਤੀ। ਅਸਾਂ ਕਮਿਊਨਿਸਟਾਂ ਦੇ ਤਾਂ ਉਹ ਹਰ ਔਖ ਸੌਖ ਵੇਲੇ ਸਹਾਈ ਹੋਏ। ਜਦੋਂ ਕਮਿਊਨਿਸਟ ਪਾਰਟੀ ੧੯੬੪ ਵਿਚ ਦੁਫਾੜ ਹੋ ਗਈ ਤੇ ਉਸ ਉਪਰੰਤ ਅਸਾਂ ਭਾਰਤੀ ਕਮਿਊਨਿਸਟ ਪਾਰਟੀ ਵਲੋਂ ਲੁਧਿਆਣੇ ਵਿਚ ਆਪਣੀ ਕਾਨਫਰੰਸ ਕੀਤੀ, ਸਾਰਾ ਖਰਚ ਸਤਿਗੁਰਾਂ ਨੇ ਆਪ ਝੱਲਿਆ। ੧੯੭੮ ਵਿਚ ਬਠਿੰਡੇ ਕਮਿਊਨਿਸਟ ਪਾਰਟੀ ਦੀ ਕੁੱਲ ਹਿੰਦ ਕਾਂਗਰਸ ਮੌਕੇ ਜਦੋਂ ਰਸਦ ਦੀ ਤੋਟ ਆ ਗਈ, ਸਤਿਗੁਰੂ ਜੀ ਨੇ ਸ੍ਰੀ ਜੀਵਨ ਨਗਰ ਤੋਂ ਟਰੱਕ ਭਰ ਕੇ ਅਠਾਈ ਬੋਰੀਆਂ ਕਣਕ ਦੀਆਂ ਭੇਜੀਆਂ। ਜਦੋਂ ੧੯੭੮ ਵਿਚ ਵਿਸਾਖੀ ਮੌਕੇ ਅੰਮ੍ਰਿਤਸਰ ਵਾਲਾ ਨਿਰੰਕਾਰੀ ਅਕਾਲੀ ਦੁਖਾਂਤ ਵਾਪਰ ਗਿਆ, ਦੇਸ਼ ਭਗਤ ਯਾਦਗਾਰ ਹਾਲ ਵਿਚ ਫਿਰਕੂ ਸਦਭਾਵਨਾ ਲਈ ਕੀਤੇ ਸਰਬ ਪਾਰਟੀ ਇਕੱਠ ਮੌਕੇ ਸਤਿਗੁਰਾਂ ਦੇ ਆਦੇਸ਼ ਉਤੇ ਨਾਮਧਾਰੀ ਵੀਰ ਉਚੇਚੇ ਤੌਰ ਤੇ ਸ਼ਾਮਲ ਹੋਏ।

ਇਸੇ ਤਰ੍ਹਾਂ ਪੰਜਾਬੀ ਸਾਹਿਤ ਤੇ ਇਤਿਹਾਸ ਦੇ ਸੇਵਕਾਂ ਦੇ ਸਿਰ ਉਤੇ ਸਤਿਗੁਰਾਂ ਨੇ ਹਮੇਸ਼ਾ ਹੱਥ ਰਖਿਆ ਹੈ। ਸਰਦਾਰ ਨਾਹਰ ਸਿੰਘ, ਸਰਦਾਰ ਸ਼ਮਸ਼ੇਰ ਸਿੰਘ ਅਸ਼ੋਕ, ਸਰਦਾਰ ਕਿਰਪਾਲ ਸਿੰਘ ਕਸੇਲ ਅਤੇ ਅੰਤਲੇ ਸਾਲਾਂ ਵਿਚ ਪ੍ਰੋਫੈਸਰ ਸੰਤ ਸਿੰਘ ਸੇਖੋਂ ਵੀ ਉਹਨਾਂ ਦੀ ਕਿਰਪਾ ਦੇ ਪਾਤਰ ਰਹੇ। ਬੈਂਕਾਕ ਦੀ ਵਿਸ਼ਵ ਪੰਜਾਬੀ ਕਾਨਫਰੰਸ ਜਿਹੜੀ ਸਦੀਵੀ ਯਾਦਾਂ ਛੱਡ ਗਈ ਉਹਨਾਂ ਦੀ ਛੱਤਰ ਛਾਇਆ ਹੇਠ ਹੋਈ।

ਅਤਿਵਾਦ-ਵੱਖਵਾਦ ਦੇ ਔਖੇ ਦਿਨਾਂ ਵਿਚ ਜਦੋਂ ੧੯੮੧ ਵਿਚ ਹੀ ਭਿੰਡਰਾਂ ਵਾਲੇ ਸੰਤਾਂ ਮੈਨੂੰ "ਸੋਧ ਦੇਣ" ਦਾ ਫੁਰਮਾਨ ਜਾਰੀ ਕਰ ਦਿੱਤਾ, ਇਹ ਸਤਿਗੁਰੂ ਜਗਜੀਤ ਸਿੰਘ ਜੀ ਹੀ ਸਨ ਜਿਨ੍ਹਾਂ ਨੇ ਅਗੇ ਹੋਕੇ ਮੇਰੀ ਬਾਂਹ ਫੜੀ। ਮੇਰੀ ਸੁਰੱਖਿਆ ਲਈ ਜਦੋਂ ਪੁਲਸ ਦੀ ਗਾਰਦ ਲਾਈ ਗਈ, ਸਤਿਗੁਰਾਂ ਆਪਣੇ ਵਿਸ਼ਵਾਸ ਦੇ ਪਾਤਰ ਨਾਮਧਾਰੀ ਸਿੰਘਾਂ ਨੂੰ ਉਹਨਾਂ ਉਤੇ ਅੱਖ ਰਖਣ ਲਈ ਮੇਰੇ ਕੋਲ ਭੇਜ ਦਿੱਤਾ, ਕਿਉਂਕਿ ਉਹਨੀਂ ਦਿਨੀਂ ਅਤਿਵਾਦੀ ਅਕਸਰ ਪੁਲਸੀਆਂ ਨੂੰ ਵੀ ਗੰਢ ਲੈਂਦੇ ਸਨ। ਸ਼ਸਤਰ-ਬੱਧ ਨਾਮਧਾਰੀ ਸੇਵਕਾਂ ਵਲੋਂ ਸਤਿਗੁਰਾਂ ਦੇ ਆਦੇਸ਼ ਉਤੇ ਇਕ ਲੰਮੇ ਸਮੇਂ ਦੌਰਾਨ ਨਿਭਾਏ ਗਏ ਇਸ ਕਾਰਜ ਦੀ ਪ੍ਰਸੰਸਾ ਸ਼ਬਦਾਂ ਵਿਚ ਕਰ ਸਕਣੀ ਔਖੀ ਹੈ।

ਸਤਿਗੁਰਾਂ ਨੇ ਪਿਛਲੇ ਚਾਰ ਦਹਾਕਿਆਂ ਵਿਚ ਸ੍ਰੀ ਭੈਣੀ ਸਾਹਿਬ ਦਾ ਤਾਂ ਨਕਸ਼ਾ ਹੀ ਬਦਲ ਦਿੱਤਾ ਹੈ ਅਤੇ ਅਜਿਹੇ ਕਾਰਜ ਉਹਨਾਂ ਵਲੋਂ ਮੰਡੀ (ਹਿਮਾਚਲ) ਤੇ ਹੋਰ ਥਾਂਈਂ ਵੀ ਨਿਭਾਏ ਗਏ ਹਨ ਜਿਹਨਾਂ ਨਾਲ ਸਮੂਹ ਨਾਮਧਾਰੀ ਸਮਾਜ ਦਾ ਸਿਰ ਉਚਾ ਹੋਇਆ ਹੈ। ਸਤਿਗੁਰਾਂ ਸੰਗ ਬਦੇਸ਼ਾਂ ਵਿਚ ਭਰਮਣ ਦੇ ਵੀ ਯਾਦਗਾਰੀ ਮੌਕੇ ਬਣੇ ਹਨ, ਖਾਸ ਕਰ ਇੰਗਲੈਂਡ ਵਿਚ ਪਾਰਲੀਮੈਂਟ, ਲੰਡਨ ਸਿਟੀ ਕੌਂਸਲ ਤੇ ਹੋਰਨੀਂ ਥਾਂਈ ਵਿਚਰਨ ਦੇ ਦਿਨ ਤੇ ਅਮਰੀਕਾ ਵਿਚ ਮਿਲਵਾਕੀ ਪੰਜਾਬੀ ਕਾਨਫਰੰਸ ਦੌਰਾਨ ਆਪ ਨਾਲ ਮਿਲਣੀਆਂ ਦੇ।

ਸ਼ਾਸਤਰੀ ਸੰਗੀਤ ਨੂੰ ਸਤਿਗੁਰਾਂ ਨੇ ਸਦਾ ਨਿਵਾਜਿਆ ਹੈ ਅਤੇ ਇਸ ਖੇਤਰ ਦੇ ਦੇਸ਼ ਭਰ ਦੇ ਮੋਹਰੀਆਂ ਨੂੰ ਪ੍ਰੋਤਸਾਹਨ ਦੇਣ ਤੋਂ ਇਲਾਵਾ ਉਹਨਾਂ ਆਪਣੇ ਨਾਮਧਾਰੀ ਸੇਵਕਾਂ ਵਿਚੋਂ ਵੀ ਚੋਟੀ ਦੇ ਤਬਲਾ ਵਾਦਕ, ਸਿਤਾਰ ਵਾਦਕ ਤੇ ਹੋਰ ਗੁਣਵੰਤੇ ਸਾਜ਼ਿੰਦੇ ਮੈਦਾਨ ਵਿਚ ਲਿਆਂਦੇ ਹਨ।

ਵਧੀਆ ਘੋੜੇ ਪਾਲਣ, ਗਊਆਂ ਪਾਲਣ ਆਦਿ ਦੇ ਕਾਰਜ ਤਾਂ ਸਤਿਗੁਰੂ ਪਰਤਾਪ ਸਿੰਘ ਜੀ ਦੇ ਕਾਲ ਤੋਂ ਤੁਰੇ ਆਉਂਦੇ ਹਨ, ਪਰ ਖੇਡਾਂ ਦੇ ਖੇਤਰ ਵਿਚ ਸਤਿਗੁਰੂ ਜਗਜੀਤ ਸਿੰਘ ਜੀ ਦੀ ਦੇਣ ਅਦਭੁਤ ਹੈ ਤੇ ਨਾਮਧਾਰੀ ਹਾਕੀ ਟੀਮ ਨੇ ਤਾਂ ਖਾਸ ਕਰ ਦੂਰ ਦੂਰ ਤਕ ਜੱਸ ਖੱਟਿਆ ਹੈ।

ਸ਼ਾਲਾ ! ਇਕ ਦੀਰਘ ਸਮੇਂ ਤਕ ਸਤਿਗੁਰਾਂ ਦੀ ਅਗਵਾਈ ਸਾਨੂੰ ਸਭਨਾਂ ਨੂੰ ਮਿਲਦੀ ਰਹੇ। ■

## "ਕਾਫ਼ੀ"

ਮਾ. ਅਮਰੀਕ ਸਿੰਘ

*ਨਹੀਂ ਸਰਦਾ ਗੁਰ ਜਗਜੀਤ ਬਿਨਾ।*
*ਕਿਸ ਕੰਮ ਦੇ ਹਾਂ ਉਹਦੀ ਪ੍ਰੀਤ ਬਿਨਾ।*

*ਹਰ ਦਿਲ ਦੀਆਂ ਰਮਜ਼ਾਂ ਜਾਣਦਾ ਏ,*
*ਹਰ ਕੌਡੇ ਨੂੰ ਵੀ ਪਰਵਾਨਦਾ ਏ,*
*ਲੱਗਦਾ ਉਹ ਰਬ ਦੇ ਹਾਣ ਦਾ ਏ,*
*ਨਹੀਂ ਰੀਝਦਾ ਪਿਆਰ ਸੰਗੀਤ ਬਿਨਾਂ,*
*ਨਹੀਂ ਸਰਦਾ . . . . .*
*ਦੁਖੀਆਂ ਦੇ ਦੁੱਖੜੇ ਹਰਦਾ ਏ,*
*ਬਿਨ ਮੰਗਿਆਂ ਬਖਸ਼ਿਸ਼ ਕਰਦਾ ਏ,*
*ਜਿਹੜਾ ਸ਼ਰਨ ਪਵੇ ਭਵ ਤਰਦਾ ਏ,*
*ਹਰ ਕੌਤਕ ਉਸਦੇ ਰੀਤ ਬਿਨਾਂ,*
*ਨਹੀਂ ਸਰਦਾ . . . . .*
*ਸਭ ਕਾਰਜ ਸਭ ਦੇ ਸਾਰੇ ਨੇ,*
*ਕਾਇਆ ਪਲਟੀ ਇਕ ਇਸ਼ਾਰੇ ਨੇ,*
*ਉਹਦੇ ਇੱਕ ਹੀ ਮਹਾਨ ਸਹਾਰੇ ਨੇ,*
*ਝਟ ਲੰਘਦਾ ਨਹੀਂ ਮਨਮੀਤ ਬਿਨਾਂ,*
*ਨਹੀਂ ਸਰਦਾ . . . . .*
*ਵਿਗੜੀ ਤਕਦੀਰ ਬਣਾਂਦਾ ਏ,*
*ਏਸੇ ਲਈ ਥਾਂ ਥਾਂ ਜਾਂਦਾ ਏ,*
*ਰੁੱਸਿਆਂ ਨੂੰ ਆਪ ਮਨਾਂਦਾ ਏ,*
*ਨਹੀਂ ਮਿਲਦਾ ਚੰਗੇਰੀ ਨੀਤ ਬਿਨਾਂ।*
*ਨਹੀਂ ਸਰਦਾ. . . . .*
*ਹਰ ਇਕ ਨੂੰ ਜੀਵਨ ਦਾਨ ਦਵੇ,*
*ਕਰੇ ਬਖਸ਼ਸ਼ ਜੋ ਵੀ ਸਰਨ ਪਵੇ,*
*ਸਭ ਡੋਲਦਿਆਂ ਨੂੰ ਥਾਮ ਲਵੇ,*
*ਕਰੇ ਕੌਣ ਇਹ ਪਤਿਤ-ਪੁਨੀਤ ਬਿਨਾਂ,*
*ਨਹੀਂ ਸਰਦਾ . . . . .*
*ਉੱਜਲ ਦੀਦਾਰ ਜੋ ਵੀ ਪਾਵੇ,*
*ਉਹਦੇ ਮੁੱਕ ਜਾਂਦੇ ਨੇ ਸਭ ਹਾਵੇ,*
*ਘਰ ਬੈਠਿਆਂ ਹੀ ਹੱਜ ਹੋ ਜਾਵੇ,*
*ਮੱਕੇ ਜਾਂ ਮਦੀਨੇ ਮਸੀਤ ਬਿਨਾਂ,*
*ਨਹੀਂ ਸਰਦਾ ਗੁਰ ਜਗਜੀਤ ਬਿਨਾ*
*ਕਿਸ ਕੰਮ ਦੇ ਹਾਂ ਉਹਦੀ ਪ੍ਰੀਤ ਬਿਨਾਂ।*

# ਭਗਤੀ ਦੀ ਜੁਗਤ

✍ ਸੰਤ ਮਹਿੰਦਰ ਸਿੰਘ ਪਨਿਹਾਰੀ

*ਨਿੰਦ੍ਰਾ ਤੇ ਭੋਜਨ ਅਤੇ ਭੈ ਕਰਨਾ ਤੇ ਭੈਏ ਮੰਨਣਾ ਏਹ ਚਾਰੇ ਤਾਂ ਪਸੂਆਂ ਤੇ ਮਨੁੱਖਾਂ ਵਿਚ ਇਕੋ ਜਿਹੇ ਹੀ ਹਨ ਅਤੇ ਮਨੁੱਖ ਵਿਚ ਏਹੋ ਵਿਸ਼ੇਸ਼ਤਾ ਹੈ ਕਿ ਮਨੁਖ ਸੰਤਾਂ ਦੀ ਸੰਗਤ ਕਰਕੇ ਵਿਚਾਰ ਦੁਆਰਾ ਆਤਮ ਗਿਆਨ ਦੀ ਪ੍ਰਾਪਤੀ ਕਰਕੇ ਮੁਕਤ ਹੋ ਸਕਦਾ ਹੈ ਜੋ ਸਦਾ ਦਾ ਸੁਖ ਹੈ ਤੇ ਪਸੂ ਨੂੰ ਆਤਮ ਗਿਆਨ ਨਹੀਂ ਹੋ ਸਕਦਾ।*

*ਸ੍ਰੀ ਸ੍ਰੀ ਸ੍ਰੀ ਸਤਗੁਰ ਭਗਵੰਤ.*
*ਅਬਿਨਾਸੀ ਜਗਤਾਰਨ ਸਮਰਥ.*
*ਹਰਿ ਅਵਤਾਰ ਸਹਾਇਕ ਸੰਤ*

ਸਤਿਕਾਰ ਜੋਗ ਸਤਸੰਗੀਓ ਅਜ ਜੋ ਸਤਿਗੁਰੂ ਜਗਜੀਤ ਸਿੰਘ ਜੀ ਪਾਸੋਂ ਇਸ ਦਾਸ ਨੂੰ ਬੋਲਣ ਦਾ ਹੁਕਮ ਲੱਗਾ ਹੈ ਕਿ ਅਜ ਦੀ ਕਥਾ ਕੇਵਲ ਬੰਦਗੀ ਦੀ ਜੁਗਤ ਪਰ ਹੀ ਬੋਲਣੀ ਹੈ। ਸੋ ਦਾਸ ਨੂੰ ਜੋ ਗ੍ਰੀਬ ਨਿਵਾਜ ਗੁਰੂ ਦੀ ਗੀਤਾ ਦੇ ਵਾਂਗਰ ਜਣੌਣਗੇ ਸੋ ਬੋਲ ਕੇ ਤੁਰ ਜਾਣਾ ਹੈ, ਅਤੇ ਆਪ ਸ੍ਰੋਤਿਆਂ ਨੇ ਸੁਣ ਕੇ ਤੁਰ ਜਾਣਾ ਹੈ। ਪ੍ਰੰਤੂ ਬੰਦਗੀ ਸਫਲ ਤਦ ਹੋਣੀ ਹੈ ਜੇ ਬੰਦਗੀ ਕਰਨ ਵਾਲੇ ਨੂੰ ਮਹੀਨੇ ਦੋ ਮਹੀਨੇ ਬਾਦ ਸੰਤਾਂ ਸਾਧਾਂ ਦੀ ਸੰਗਤ ਮਿਲਦੀ ਹੀ ਰਹੇਗੀ, ਵਰਨਾ ਬੰਦਗੀ ਸਫਲ ਕਦੇ ਵੀ ਨਹੀਂ ਹੋਣੀ, ਜਿਵੇਂ ਜ਼ਿੰਮੀਦਾਰ ਫਸਲ ਨੂੰ ਕਿਤਨੀ ਤਰਾਈ ਕਰਕੇ ਬੀਜੇ। ਫਿਰ ਵੀ ਜੇ ਟਾਈਮ ਪਰ ਫਸਲ ਨੂੰ ਪਾਣੀ ਨਾ ਮਿਲੇ ਤਾਂ ਫਸਲ ਫਲ ਨਹੀਂ ਦੇਂਦੀ, ਜ਼ਿਮੀਂਦਾਰ ਦਾ ਖਰਚਾ ਖੇਚਲ ਵੀ ਨਿਸਫਲ ਜਾਂਦਾ ਹੈ. ਐਸੇ ਸਾਧ ਦੀ ਸੰਗਤ ਵੀ ਬੰਦਗੀ ਨੂੰ ਉਪਦੇਸ ਦੁਆਰਾ ਕਰਮਵਾਰ ਕਰਾਏਗੀ. ਫਿਰ ਸਾਲਾਂ ਦਾ ਪੰਧ ਮਹੀਨਆਂ ਵਿਚ ਤੇ ਮਹੀਨਿਆਂ ਦਾ ਪੰਧ ਦਿਨਾਂ ਵਿਚ ਨੇੜੇ ਤੇ ਸਫਲ ਹੋ ਜਾਏਗਾ. ਦਾਨਿਆਂ ਦਾ ਕਥਨ ਹੈ, ਕਿ:-

*ਇੰਦ੍ਰ ਦੀ ਆਧੀ ਘੜੀ ਖੂਹਾ ਬਾਰਾਂ ਮਾਸ.*
*ਸਾਧ ਸੰਗਤ ਦੀ ਆਧੀ ਘੜੀ ਬਨ ਮਹਿ ਬਰਸ ਪਚਾਸ।*

ਅਤੇ ਸੁਆਮੀ ਪਰਸ ਰਾਮ ਜੀ ਦਾ ਕਥਨ ਹੈ ਕਿ

*ਮਿਲਿਆ ਚਾਹੇ ਸਿੰਧ ਕੋ ਕਰ ਸਰਤਾ ਕੇ ਸੰਗ,*
*ਪਰਸ ਰਾਮ ਹਰਿ ਮਿਲਣ ਕੋ ਮਾਰਗ ਹੈ ਸਤਿਸੰਗ।*

ਅਤੇ ਸਭ ਪ੍ਰਮਾਣਾਂ ਸਿਰ ਤਾਤ ਸਤਿਗੁਰਾਂ ਦਾ ਪ੍ਰਮਾਣੀਕ ਪ੍ਰਮਾਣ ਹੈ ਕਿ:

*ਸਾਧ ਕੈ ਸੰਗ ਨਹੀਂ ਕਛੁ ਘਾਲ॥*
*ਦਰਸਨ ਭੇਟਤ ਹੋਤ ਨਿਹਾਲ॥*

ਪ੍ਰੰਤੂ ਇਹ ਗੁਰਮਤ ਦਾ ਪ੍ਰਮਾਣ ਉਤਮ ਜਗਿਆਸੂ ਵਾਸਤੇ ਹੈ, ਮਧਮ ਤੇ ਕਨਿਸ਼ਟ ਜਗਿਆਸੂ ਇਸ ਤੇ ਪ੍ਰਤੀਤ ਨਹੀਂ ਕਰ ਸਕਦਾ ਕਿਉਂਕਿ ਉਸਦਾ ਹਿਰਦਾ ਅਜੇ ਸ਼ੁੱਧ ਨਹੀਂ ਹੁੰਦਾ. ਪ੍ਰੰਤੂ ਸਾਧ ਦੀ ਸੰਗਤ ਏਹਨਾਂ ਦਾ ਪੰਧ ਵੀ ਨੇੜੇ ਤੋਂ ਨੇੜੇ ਕਰ ਦੇਂਦੀ ਹੈ, ਕਿਉਂਕਿ ਸਾਧੂ ਸਿਖ ਦੀ ਅਧਕਾਰਤਾ ਪਰਖ ਕੇ ਬੰਦਗੀ ਦਾ ਆਰੰਭ ਕਰਾਏਗਾ। ਵਿਦਵਾਨਾਂ ਦਾ ਕਥਨ ਹੈ ਕਿ,

ਦੋਹਿਰਾ:

*ਐਸੇ ਸਤਿਗੁਰ ਪਾਸ ਤੇ ਲਹਿਤ ਜੀਵ ਕਲਿਆਣ।*
*ਜਸ ਦੇਖਤ ਅਧਕਾਰਿਜਨ ਤਸ ਉਪਦੇਸ ਬਖਾਨ।*

ਸਤਿਸੰਗੀਓ ਮਨੁਖ ਦੇ (ਅੰਤਸ਼ਕਰਣ) ਮਨ ਵਿਚ, ਕਰਤੇ ਨੇ ਤਿੰਨ ਦੋਸ ਰਖ ਕੇ ਫਿਰ ਜੀਵ ਦੀ ਉਪਜ ਕੀਤੀ ਹੈ ਕਿਉਂਕਿ ਜੇ ਤਿੰਨ ਦੋਸ਼ ਨਾ ਰਖਦਾ ਤਾਂ ਜਗ ਰਚਨਾ ਚਲ ਨਹੀਂ ਸੀ ਸਕਦੀ, ਮੁਕਤ ਹੋ ਜਾਇਆ ਕਰਨੀ ਸੀ ਕਿਉਂਕਿ ਤਿੰਨਾਂ ਦੋਸ਼ਾਂ ਤੋਂ ਹੀ ਹਉਮੈ ਉਪਜਦੀ ਹੈ, ਤੇ ਹਉਮੈ ਦੇ ਆਸਰੇ ਹੀ ਜਗ ਰਚਨਾ ਚਲ ਰਹੀ ਹੈ, ਤੇ ਇਹ ਹਉਮੈ ਹੀ ਦਵੈਤ ਭਰਮ ਨੂੰ ਜਨਮ ਦੇਂਦੀ ਹੈ. ਜੋ ਪੰਜ ਪ੍ਰਕਾਰ ਦਾ ਭਰਮ ਹੈ ਅਤੇ ਪੰਜ ਪ੍ਰਕਾਰ ਦਾ ਭੇਦ ਭਰਮ ਹੈ ਪ੍ਰੰਤੂ ਜੇ ਸਾਰਾ ਨਿਰਨਾ ਕਰਾਂ ਤਾਂ ਕਥਾ ਵਧ ਜਾਊ।

ਤਿੰਨਾਂ ਦੋਸ਼ਾਂ ਤੋਂ ਹਉਮੈ! ਹਉਮੈ ਤੋਂ ਹੀ ਦੁਬਿਧਾ ਭਰਮ ਖੜਾ ਹੋ ਔਂਦਾ ਹੈ. ਗੁਰ ਫੁਰਮਾਨ ਹੈ:

*ਜਿਨ ਰਚ ਰਚਿਆ ਪੁਰਖ ਬਿਧਾਤੇ ਨਾਲੇ ਹਉਮੈ ਪਾਈ॥*
*ਜਨਮ ਮਰਨ ਉਸ ਹੀ ਕਉ ਹੈ ਰੇ ਓਹਾ ਆਵੈ ਜਾਈ॥*

ਜਿਸ ਦਾ ਮਤਲਬ ਏਹ ਹੈ ਕਿ ਜਿਸ ਕਰਤੇ ਈਸ਼ਵਰ ਨੇ ਜਗ ਰਚਨਾ ਦੀ ਖੇਡ ਰਚੀ ਹੈ ਉਸਨੇ ਇਸ ਖੇਡ ਨੂੰ ਕੁਛ ਚਿਰ ਬਣੀ ਰਖਣ ਵਾਸਤੇ ਹਉਮੈ ਵੀ ਵਿਚ ਤਿੰਨਾਂ ਦੋਸ਼ਾਂ ਦੁਆਰਾ ਰਖ ਦਿਤੀ ਹੈ, ਤੇ ਹਉਮੈ ਤੋਂ ਦਵੈਤ ਭਰਮ ਰੂਪੀ ਜਗਤ ਉਪਜ ਆਇਆ ਹੈ, ਤੇ ਇਸ ਭਰਮ ਕਰਕੇ ਹੀ ਜੀਵ ਨੂੰ ਜਨਮ ਮਰਨ ਭਾਸਦਾ ਹੈ, ਵਾਸਤਵ ਵਿਚ ਜੀਵ ਨਾ ਜੰਮਦਾ ਹੈ ਤੇ ਨਾ ਮਰਦਾ ਹੈ, ਹਉਮੈ ਹੀ ਜੰਮਦੀ ਮਰਦੀ ਹੈ. ਗੁਰ ਫੁਰਮਾਨ ਹੈ:-

*ਹਉਮੈ ਏਹਾ ਜਾਤ ਹੈ ਹਉਮੈ ਕਰਮ ਕਮਾਇ॥*

*ਹਉਮੈ ਏਈ ਬੰਧਨਾ ਫਿਰ ਫਿਰ ਜੋਨੀ ਪਾਇ॥*

ਤਿੰਨਾਂ ਦੋਸ਼ਾਂ ਤੋਂ ਹਉਮੈ ਉਪਜੀ! ਤੇ ਹਉਮੈ ਤੋਂ ਉਪਜਿਆ ਦਵੈਤ ਭਰਮ। ਸੋ ਮਨੁਖ ਆਪ ਕੋ ਜੀਵ ਸਮਝ ਬੈਠਾ ਹੈ ਅਤੇ ਆਪ ਕੋ ਜੰਮਣ ਮਰਨ ਵਾਲਾ ਸਮਝ ਬੈਠਾ ਹੈ ਵਾਸਤਵ ਵਿਚ ਨਾ ਇਹ ਜੰਮਦਾ ਹੈ ਨਾ ਮਰਦਾ ਹੈ! ਹਉਮੈ ਹੀ ਜੰਮਦੀ ਮਰਦੀ ਹੈ ਤਥਾ ਗੁਰ ਫੁਰਮਾਨ ਹੈ:-

*ਕਹੁ ਨਾਨਕ ਗੁਰ ਭਰਮੁ ਚੁਕਾਇਆ॥*
*ਨਾ ਕੋਈ ਮਰੈ ਨਾ ਆਵੈ ਜਾਇਆ॥*

ਤਥਾ

*ਮਰਨ ਹਾਰ ਇਹੁ ਜੀਉਰਾ ਨਾਹੀ॥*

ਪ੍ਰੇਮੀ ਵੀਰੋ ਮੈ ਇਸ ਕਥਾ ਨੂੰ ਮਨਮਤ ਨਾਲ ਨਹੀਂ ਕਰ ਰਿਹਾ। ਇਸ ਕਥਾ ਦਾ ਹਰ ਇਕ ਪ੍ਰਕਰਣ ਗੁਰਬਾਣੀ ਦੇ ਪ੍ਰਮਾਣਾਂ ਨਾਲ ਹੀ ਸਿਧ ਕਰਦਾ ਜਾ ਰਿਹਾ ਹਾਂ ਇਸ ਵਾਸਤੇ ਇਹ ਕਥਾ ਗੁਰਮਤ ਹੈ ਮਨਮਤ ਨਹੀਂ, ਮਤਲਬ ਇਹ ਮੇਰੀ ਮਤ ਨਹੀਂ, ਗੁਰੂ ਕੀ ਮਤ ਹੈ, ਅਤੇ ਜੋ ਮੈਂ ਪਿਛੇ ਤਿੰਨ ਦੋਸ਼ ਜੀਵ ਦੇ ਮਨ ਵਿਚ ਕਹੇ ਹਨ ਹੁਣ ਓਨਾਂ ਦੋਸ਼ਾਂ ਦਾ ਨਿਰਨਾ ਮੈਂ ਕਰਨ ਲਗਾਂ ਹਾਂ, ਧਿਆਨ ਦੇ ਕੇ ਸੁਣੋ। ਪ੍ਰੇਮੀ ਜਨੋਂ, ਮਨ ਦੇ ਏਨਾਂ ਤਿੰਨਾਂ ਦੋਸ਼ਾਂ ਕਰਕੇ ਹੀ ਆਪਾਂ ਆਪ ਨੂੰ ਜੀਵ ਸਮਝ ਬੈਠੇ ਹਾਂ ਵਾਸਤਵ ਵਿਚ ਆਪਾਂ ਰਬ ਭੂਲੇ ਹੋਏ ਹਾਂ, ਜੀਵ ਨਹੀਂ ਹਾਂ, ਪ੍ਰੰਤੂ ਜੇ ਤੇ ਆਪਾਂ ਸਤਿਗੁਰੂ ਨੂੰ ਸੰਤਾਂ ਨੂੰ, ਮਿਲਕੇ ਏਨਾਂ ਤਿੰਨਾਂ ਦੋਸਾਂ ਦੀ ਨਵਿਰਤੀ ਕਰ ਲਈ ਤੇ ਫਿਰ ਤਾਂ ਅਸੀਂ ਫਿਰ ਇਸ ਜਨਮ ਤੋਂ ਬਾਦ ਰਬ ਵਿਚ ਮਿਲ ਕੇ ਫਿਰ ਰਬ ਹੋ ਜਾਵਾਂਗੇ। ਇਸਨੂੰ ਕਹਿੰਦੇ ਹਨ ਮੁਕਤ। ਗੁਰ ਫੁਰਮਾਨ ਹੈ:-

*ਜਿਸ ਤੇ ਉਪਜਿਆ ਨਾਨਕਾ ਸੋਈ ਫਿਰ ਹੋਆ॥*

ਇਹ ਤਾਂ ਹੈ ਸਾਰੀ ਸ੍ਰਿਸ਼ਟੀ ਦੀ ਪਾਤਸ਼ਾਹੀ ਸਦਾ ਲਈ ਅਤੇ ਜੇ ਇਹ ਮਨੁੱਖਾ ਜਨਮ ਲਾਲਚ ਵਸ ਹੋ ਕੇ ਘਰੋਗੀ ਧੰਦਿਆਂ ਵਿਚ ਹੀ ਗਵਾ ਲਿਆ ਤਾਂ ਫਿਰ ਸਦਾ ਦੀ ਪਾਤਸ਼ਾਹੀ ਦੇ ਥਾਂ ਸਦਾ ਦਾ ਨਰਕ, ਚੁਰਾਸੀ ਲੱਖ ਜੂਨਾਂ ਦਾ ਚੱਕਰ। ਪ੍ਰੰਤੂ ਗੁਰੂ ਜੀ ਕਹਿੰਦੇ ਹਨ:-

*ਅਜਹੂੰ ਸਮਝ ਕਛ ਬਿਗਰਓ ਨਾਹਨ ਭਜ ਲੇਹ ਰਾਮ ਮੁਰਾਰੁ॥*
*ਕਹੁ ਨਾਨਕ ਨਿਜ ਮਤ ਸਾਧਨ ਕਉ ਭਾਖਿਓ ਤੋਹਿ ਪੁਕਾਰ॥*

ਹੁਣ ਆਓ ਜਿਸ ਨੇ ਤਿੰਨਾਂ ਦੋਸ਼ਾਂ ਦੀ ਨਵਿਰਤੀ ਕਰਕੇ ਸਦਾ ਦਾ ਸੁਖ ਲੈਣਾ ਹੈ। ਗੁਰ ਫੁਰਮਾਨ ਹੈ:-

*ਜਿਸ ਸੁਖ ਕਉ ਨਿਤ ਬਾਛਹਿ ਮੀਤ॥*
*ਸੋ ਸੁਖ ਸਾਧੂ ਸੰਗ ਪ੍ਰੀਤ॥*

ਤਥਾ

*ਜਉ ਚਾਹਹਿ ਸਦਾ ਸੁਖ ਭਾਈ॥*
*ਸਾਧੂ ਸੰਗਤ ਗੁਰਹਿ ਬਤਾਈ॥*

ਤਥਾ

*ਸਾਧ ਕੈ ਸੰਗਿ ਨਹੀ ਕਛ ਘਾਲ॥*
*ਦਰਸਨ ਭੇਟਤ ਹੋਤ ਨਿਹਾਲ॥*

ਇਸਦਾ ਮਤਲਬ ਹੈ ਕਿ ਜੇ ਸਾਧ ਦੇ ਬਚਨ ਤੇ ਪ੍ਰਤੀਤ ਆ ਜਾਵੇ ਤਾਂ ਬਿਨਾਂ ਹੀ ਘਾਲ ਕਮਾਈ ਦੇ ਮਨੁਖ ਪ੍ਰਮੇਸਰ ਹੈ। ਹੁਣ ਤਿੰਨ ਦੋਸ਼ਾਂ ਦਾ ਨਿਰਨਾ ਕਰ ਲਈਏ।

ਪਹਿਲਾ ਦੋਸ਼ ਹੈ ਮਨ ਦੇ ਵਿਚ ਮੈਲ। ਦੂਜਾ ਦੋਸ਼ ਹੈ ਮਨ ਦੇ ਵਿਚ ਵਿਖ਼ੇਪਤਾ ਮਤਲਬ ਚੰਚਲਤਾਈ। ਤੀਜਾ ਦੋਸ਼ ਹੈ ਮਨ ਦੇ ਵਿਚ ਆਵਰਣ ਜਿਸ ਨੂੰ ਭਰਮ ਕਿਹਾ ਜਾਂਦਾ ਹੈ।

ਹੁਣ ਏਨਾਂ ਤਿੰਨਾਂ ਦੋਸ਼ਾਂ ਦੀ ਨਵਿਰਤੀ ਕਰਨੀ ਹੈ ਨੰਬ੍ਰਵਾਰ। ਸ਼ੁਭ ਤੇ ਨਿਸਕਾਮ ਕਰਮ ਕਰਕੇ ਮਨ ਦੀ ਮੈਲ ਨਵਿਰਤ ਪਹਿਲੇ ਕਰਨੀ ਹੈ, ਜੇ ਪਹਿਲੇ ਮੈਲ ਨਵਿਰਤੀ ਨਾ ਕਰਾਂਗੇ ਚੁਔਖਰਾ ਭਜਨ ਹੀ ਕਰਨ ਲਗ ਜਾਵਾਂਗੇ ਤਾਂ ਬੰਦਗੀ ਸਫਲ ਨਹੀਂ ਹੋਵੇਗੀ। ਕਿਉਂਕਿ ਇਹ ਬੰਦਗੀ ਦੀ ਜੁਗਤ ਨਹੀਂ। ਏਹੋ ਕਾਰਨ ਅਜ ਵਰਤ ਰਿਹਾ ਹੈ ਕਿ ਜਥੇਦਾਰ ਭਜਨ ਦੇ ਦੇਂਦਾ ਹੈ ਤੇ ਅਸੀਂ ਮਾਲਾ ਫੇਰਨ ਨਹੀਂ ਖਿਚਣ ਲਗ ਜਾਂਦੇ ਹਾਂ ਸਤ ਸਤ ਮਣਕੇ। ਤੇ ਦਸ ਪੰਦ੍ਹਾਂ ਦਿਨ ਮਾਲਾ ਖਿਚਕੇ ਉਡੀਕਦੇ ਹਾਂ ਕਿ ਅਜੇ ਮਨ ਨਹੀਂ ਖਲੋਂਦਾ। ਗੁਰ ਫੁਰਮਾਨ ਹੈ:-

*ਪਾਪ ਕਰੇ ਪੰਚਾ ਕੇ ਬਸ ਰੇ॥*
*ਤੀਰਥ ਨ੍ਹਾਇ ਕਹਹਿ ਸਭ ਉਤਰੇ॥*
*ਬਹੁਰ ਕਮਾਵਹਿ ਹੋਇ ਨਿਸੰਕ॥*
*ਜਮਪੁਰ ਬਾਂਧ ਖਰੇ ਕਲੰਕ॥*

ਇਸ ਦਾ ਭਾਵ ਹੈ ਕਿ ਪੰਜਾਂ ਕਾਮ ਕ੍ਰੋਧ ਆਦੀ ਦੇ ਵਸ ਹੋਇਆ ਪਾਪ ਕਰਦਾ ਰਹਿੰਦਾ ਹੈ ਅਤੇ ਤੀਰਥ ਤੇ ਇਸ਼ਨਾਨ ਕਰਕੇ ਸਮਝਦਾ ਹੈ ਕਿ ਪਿਛਲੇ ਪਾਪ ਤਾਂ ਮੇਰੇ ਧੋਤੇ ਗਏ ਹਨ ਅਤੇ ਫਿਰ ਪਾਪ ਕਰਨ ਲਗ ਜਾਂਦਾ ਹੈ। ਗੁਰੂ ਜੀ ਕਹਿੰਦੇ ਹਨ ਕਿ ਐਸੇ ਕਲੰਕਤ ਪੁਰਸ਼ ਮੈਂ ਜਮਾਂ ਦੀ ਪੁਰੀ ਵਿਚ ਬਧੇ ਮਾਰ ਖਾਂਦੇ ਦੇਖੇ ਹਨ, ਤਾਂ ਤੇ ਆਓ ਗੁਰਮਤ ਸਮਝੀਏ, ਗੁਰਮਤ ਅਨੁਸਾਰ ਪਹਿਲੇ ਮਾਲਾ ਤੋਂ ਹੀ ਬੰਦਗੀ ਦਾ ਅਰੰਭ ਨਹੀਂ ਕਰਨ। ਮਾਲਾ ਦੇ ਸਾਥ ਹੀ ਸ਼ੁਭ ਤੇ ਨਿਸ਼ਕਾਮ ਕਰਮ ਕਰ ਕੇ ਮਨ ਸੁਧ ਵੀ ਕਰਨਾ ਹੈ। ਮਲੀਨ ਮਨ ਵਿਚ ਬੰਦਗੀ ਕਦੇ ਵੀ ਸਫਲ ਨਹੀ ਹੋਣੀ ਚਾਹੇ ਚਾਰ ਜੁਗ ਵੀ ਭਜਨ ਕਰੀ ਜਾਈਏ ਗੁਰੂ ਜੀ ਫਰਮੋਂਦੇ ਹਨ:-

*ਮਨ ਮੈਲੇ ਭਗਤ ਨ ਹੋਵਈ ਨਾਮ ਨ ਪਾਇਆ ਜਾਇ॥*

ਤਥਾ

*ਕਾਹੇ ਕਉ ਕੀਜੈ ਧਿਆਨ ਜਪੰਨਾ॥*
*ਜਬ ਤੇ ਸੁਧ ਨਹੀਂ ਮਨ ਅਪਨਾ॥*

ਕਬੀਰ ਜੀ ਕਹਿੰਦੇ ਹਨ:-

*ਕਬੀਰ ਜਾ ਕੀ ਦਿਲ ਸਾਬਤ ਨਹੀ ਤਾਕਉ ਕਹਾਂ ਖੁਦਾਏ॥*

ਤਥਾ

*ਪਹਿਲੇ ਸਚ ਹਲਾਲ ਦੁਇ ਤੀਜੀ ਖੈਰ ਖੁਦਾਏ॥*
*ਚਉਥੀ ਨੀਯਤ ਰਾਸ ਮਨ ਪੰਜਵੀਂ ਸਿਫਤ ਸਨਾਏ॥*
*ਕਰਣੀ ਕਲਮਾਂ ਆਖ ਕੇ ਤਾਂ ਮੁਸਲਮਾਨ ਸਦਾਇ॥*

ਏਹ ਸਾਰੇ ਗੁਰਬਾਣੀ ਦੇ ਪ੍ਰਮਾਣ ਹਨ ਪਹਿਲੇ ਮਨ ਸੁਧ ਕਰਨ ਦੀ ਤਾਗੀਦ ਕਰਦੇ ਹਨ, ਜਿਵੇਂ ਜ਼ਿਮੀਦਾਰ ਪਹਿਲੇ ਜ਼ਮੀਨ ਭੋਨੇ ਮੁੰਜੀ ਦੇ ਵਢ ਵਾਲੀ ਸੁਧ ਕਰਕੇ ਫੇਰ ਬੀਜ ਪੌਂਦਾ ਹੈ, ਜੇ ਵਢ ਸੁਧ ਨਾ ਕਰੇ ਤੇ ਬੀਜ ਪਾ ਕੇ ਸੁਹਾਗਾ ਮਾਰ ਛਡੇ ਤਾਂ ਜ਼ਿਮੀਂਦਾਰ ਦਾ ਬੀਜ ਵੀ ਜਾਨਵਰ ਚੁਗ ਲੈਂਦੇ ਹਨ ਤਾਂ ਉਸਦਾ ਬੀਜ ਵੀ ਬਿਅਰਥ ਜਾਂਦਾ ਹੈ, ਜੇ ਪਹਿਲੇ ਕਪੜੇ ਦੀ ਪਾਣ ਜਾਂ ਮੈਲ ਧੋਕੇ ਕੱਪੜਾ ਸੁਧ ਨਾ ਕਰੀਏ ਤੇ ਕਪੜੇ ਨੂੰ ਰੰਗ ਵਿਚ ਡੋਬ ਛਡੀਏ ਤਾਂ ਰੰਗ ਵੀ ਬਿਅਰਥ ਜਾਏਗਾ।

ਜੇ ਵੈਦ ਪਹਿਲੇ ਰੋਗੀ ਦਾ ਪੇਟ ਸਾਫ ਨਾ ਕਰੇਗਾ ਤਾਂ ਚਾਹੇ ਸੋਨਾ ਭਸਮ ਰੋਗੀ ਨੂੰ ਖੁਆਈ ਜਾਵੇ ਰੋਗੀ ਤੰਦਰੁਸਤ ਨਹੀਂ ਹੋਵੇਗਾ ਤੇ ਸੋਨਾ ਭਸਮ ਵੀ ਵਿਅਰਥ ਜਾਏਗੀ। ਐਸੇ ਹੀ ਜੇ ਗੁਰੂ ਸਿਖ

ਦਾ ਪਹਿਲੇ ਹਿਰਦਾ ਸੁਧ ਨਹੀਂ ਕਰੇਗਾ ਤਾਂ ਫਿਰ ਚਾਹੇ ੪ ਜੁਗ ਵੀ ਸਿਖ ਤੋਂ ਮਾਲਾ ਫਿਰਾਈ ਜਾਵੇ, ਸਿਖ ਭਵਸਾਗਰ ਵਿਚ ਡੁਬੇਗਾ ਤਰੇਗਾ ਨਹੀਂ ਤੇ ਸਿਖ ਦਾ ਮਨੁਖਾ ਜਨਮ ਵੀ ਬਿਅਰਥ ਹੀ ਜਾਵੇਗਾ।

ਤਾਂਤੇ ਸਾਨੂੰ ਪਹਿਲੇ ਸੁਭ ਕਰਮ ਤੇ ਨਿਸ਼ਕਾਮ ਕਰਮ ਕਰਕੇ ਮਨ ਸੁਧ ਕਰਨਾ ਹੈ ਪ੍ਰੰਤੂ ਏਹ ਨਹੀਂ ਕਿ ਪਹਿਲੇ ਭਜਨ ਕਰਨਾ ਹੀ ਨਹੀਂ। ਨਹੀਂ, ਭਜਨ ਵੀ ਕਰਨਾ ਹੈ ਤੇ ਸ਼ੁਭ ਕਰਮ ਵੀ ਸਾਥ ਸਾਥ ਹੀ ਜਰੂਰੀ ਕਰਨੇ ਹਨ, ਜਿਵੇ ਸੁਭ ਕਰਮੀ ਹੋ ਕੇ ਹਿਰਦਾ ਸੁਧ ਨਾ ਕਰੀਏ ਤੇ ਕੇਵਲ ਬੰਦਗੀ ਹੀ ਕਰੀ ਜਾਈਏ ਤੇ ਬੰਦਗੀ ਬਿਅਰਥ ਜਾਂਦੀ ਹੈ। ਇਵੇਂ ਹੀ ਜੇ ਸੁਭ ਕਰਮਾਂ ਤੇ ਹੀ ਨਿਰਭਰ ਹੋ ਰਹੀਏ ਤੇ ਭਜਨ ਕਰੀਏ ਹੀ ਨਾਂ ਤਾਂ ਸੁਭ ਕਰਮ ਵੀ ਏਵੇਂ ਹਨ ਜੈਸੇ ਜਿਮੀਦਾਰ ਜਮੀਨ ਤਿਆਰ ਕਰ ਕੇ ਰਖ ਛਡੇ ਤੇ ਬੀਜ ਪਾਵੇ ਹੀ ਨਾਂ ਤਾਂ ਫਿਰ ਜਮੀਨ ਵਿਚ ਨਦੀਨ ਉਗਕੇ ਜਮੀਨ ਦੀ ਤਾਕਤ ਨੂੰ ਖਾ ਜਾਣਗੇ ਤੇ ਜਿਮੀਦਾਰ ਭੁਖਾ ਹੀ ਮਰੇਗਾ। ਐਸੇ ਹੀ ਜੇ ਕੇਵਲ ਸੁਭ ਕਰਮਾਂ ਦੇ ਆਸਰੇ ਹੀ ਬੈਠ ਰਹਾਂਗੇ ਤਾਂ ਜਿਵੇਂ ਜਮੀਨ ਦੀ ਤਾਕਤ ਨੂੰ ਨਦੀਨ ਖਾ ਜਾਂਦੇ ਹਨ, ਐਸੇ ਹੀ ਸੁਭ ਕਰਮਾਂ ਨੂੰ ਕਾਮ, ਕਰੋਧ, ਅਹੰਕਾਰ ਆਦਿ ਖਾ ਜਾਣਗੇ ਤੇ ਮਨੁਖ ਅਵਗਤਾ ਹੀ ਨਰਕਾਂ ਨੂੰ ਤੁਰ ਜਾਏਗਾ। ਗੁਰ ਫੁਰਮਾਨ ਹੈ:-

*ਜੈਸੇ ਧਰਤੀ ਸਾਧੈ ਬਹੁ ਬਿਧਿ ਬਿਨ ਬੀਜੈ ਨਹੀ ਜਾਮੈ॥*
*ਰਾਮ ਨਾਮ ਬਿਨ ਮੁਕਤ ਨ ਹੋਈ ਹੈ ਤੁਟੈ ਨਹੀ ਅਭਮਾਨੈ॥*

ਤਥਾ

*ਕਰਮ ਕਾਂਡ ਬਹੁ ਕਰਹਿ ਅਚਾਰ॥*
*ਬਿਨ ਨਾਵੈ ਧ੍ਰਿਗ ਧ੍ਰਿਗ ਅਹੰਕਾਰ॥*

ਐਸੇ ਸੁਭ ਕਰਮਾਂ ਬਿਨਾਂ ਬੰਦਗੀ ਸਫਲ ਨਹੀਂ ਤੇ ਬੰਦਗੀ ਬਿਨਾਂ ਕੇਵਲ ਸੁਭ ਕਰਮ ਵੀ ਸਫਲ ਨਹੀਂ, ਦੋਨੋ ਹੀ ਇਕ ਦੂਜੇ ਦੇ ਮੁਹਤਾਜ ਹਨ। ਇਸ ਲਈ ਦੋਨੋਂ ਹੀ ਸਾਥ ਸਾਥ ਕਰਨੇ ਅਤੀ ਜਰੂਰੀ ਹਨ। ਸੁਭ ਕਰਮ ਤੇ ਨਿਸਕਾਮ ਕਰਮਾਂ ਦੀ ਡੈਫੀਨੇਸ਼ਨ ਕੀ ਹੈ, ਇਹ ਨਿਰਨਾ ਕਰ ਲਈਏ। ਸ਼ੁਭ ਕਰਮ ਏਹ ਹਨ। ਪਹਿਲੇ ਸਚ ਬੋਲਣਾ ਹੈ ਤੇ ਸੁਚ ਪਵਿੱਤ੍ਰਤਾ ਵਿਚ ਰਹਿਣਾ ਹੈ ਕਿਉਂਕਿ ਜੇ ਸਚ ਬੀਜਾਂਗੇ ਤਾਂ ਸਚ ਪ੍ਰਮੇਸਰ ਹੈ ਓਹ ਸਚਾ ਉਗੇਗਾ ਭਾਵ ਸਚੇ ਪ੍ਰਮੇਸ਼ਰ ਦੀ ਪ੍ਰਾਪਤੀ ਹੋਵੇਗੀ। ਗੁਰ ਫੁਰਮਾਨ ਹੈ:-

*ਕਹੁ ਨਾਨਕ ਸਚ ਧਿਆਈਐ॥*
*ਸੁਚ ਹੋਵੈ ਤਾਂ ਸਚ ਪਾਈਐ॥*

ਇਸ ਪੰਗਤੀ ਦਾ ਬਿਸਰਾਮ ਦੋਨੋਂ ਤਰਾਂ ਸਹੀ ਬੈਠ ਜਾਂਦਾ ਹੈ ਕਿਉਂਕਿ ਸਚੇ ਦੀ ਪ੍ਰਾਪਤੀ ਬਿਨਾਂ ਸੁਚ ਨਹੀਂ ਹੋ ਸਕਦੀ ਅਤੇ ਸੁਚ ਪਵਿਤ੍ਰ ਹਿਰਦੇ ਬਿਨਾ ਸਚੇ ਦੀ ਪ੍ਰਾਪਤੀ ਨਹੀਂ ਹੋ ਸਕਦੀ:-

ਮਨ ਮੈਲੇ ਭਗਤ ਨ ਹੋਵਦੀ ਨਾਮ ਨ ਪਾਇਆ ਜਾਏ॥

ਇਹ ਗੁਰਬਾਣੀ ਦਾ ਵਾਕ ਹੈ, ਅਤੇ ਫਿਰ ਅਹਾਰ ਸੁਧ ਅਤੇ ਫਿਰ ਅਹਾਰ ਸੁਧ ਹੋਣ ਕਰਕੇ ਵਿਹਾਰ ਸੁਧ ਕਰ ਸਕਾਂਗੇ। ਆਹਾਰ ਸੁਧ ਇਹ ਹੈ ਸਾਡੇ ਖਾਣੇ ਵਿਚ ਕਿਸੇ ਦਾ ਹੱਕ ਨਾ ਰਲਿਆ ਹੋਵੇ। ਗੁਰ ਫੁਰਮਾਨ ਹੈ:-

*ਹੱਕ ਪਰਾਇਆ ਨਾਨਕਾ ਉਸ ਸੂਅਰ ਉਸ ਗਾਇ॥*
*ਗੁਰ ਪੀਰ ਹਾਮੀ ਤਾਂ ਭਰੇ ਜਾ ਮੁਰਦਾਰ ਨ ਖਾਇ॥*

ਮਤਲਬ ਹੈ ਕਿ ਪ੍ਰਾਇਆ ਹੱਕ ਹਿੰਦੂ ਵਾਸਤੇ ਗਊ ਦਾ ਮੁਰਦਾਰ ਹੈ ਤੇ ਮੁਸਲਮਾਨ ਲਈ ਸੂਰ ਦਾ ਮੁਰਦਾਰ ਹੈ। ਹਿੰਦੂ ਦਾ ਗੁਰੂ

> **ਸ਼ੁਭ ਕਰਮਾਂ ਵਿਚੋਂ ਸਚ ਤੇ ਸੁਚ ਸੋਧ ਅਪਣੇ ਹਥ ਸੇ ਪਕਾ ਕੇ ਵੀ ਆਪਣਾ ਹੱਕ ਖਾਣਾ ਹੀ ਪਵਿਤ੍ਰ ਹੈ। ਪ੍ਰਾਇਆ ਹੱਕ ਤੇ ਅਣਚਾਹੀ ਦੇ ਮਾਸੀ ਸ਼ਰਾਬੀ ਦੇ ਘਰ ਦਾ ਖਾਧਿਆਂ ਸਚ ਤੇ ਸੁਚ ਦੋਵੇਂ ਹੀ ਖਤਮ ਹੋ ਜਾਂਦੇ ਹਨ ਤੇ ਬੁਧ ਮਲੀਣ ਹੋਕੇ ਬੰਦਗੀ ਵਿਚ ਜੁੜ ਨਹੀਂ ਸਕਦੀ।**

ਤੇ ਮੁਸਲਮਾਨ ਦਾ ਪੀਰ ਹਾਮੀ ਨਹੀਂ ਭਰੇਗਾ। ਪ੍ਰਾਈ ਧੀ ਭੈਣ ਵਲ ਤੱਕਣਾ, ਕਿਸੇ ਤੋਂ ਕਰਜਾ ਲੈ ਕੇ ਵਾਪਸ ਨਾ ਦੇਣਾ, ਚੋਰੀ ਠੱਗੀ ਕਰਨੀ, ਝੂਠ ਫਰੇਬ ਕਰਨਾ ਬੋਲਣਾ ਇਤਿਆਦੀ। ਪ੍ਰਾਇਆ ਹੱਕ ਖਾਣ ਵਾਲੇ ਦਾ ਵਿਹਾਰ ਵੀ ਸੁਧ ਨਹੀਂ ਰਹਿ ਸਕਦਾ ਅਤੇ ਪੰਛੀ ਵਾਂਗਰਾਂ ਵਿਹਾਰ ਹੀ ਮਨੁਖ ਦੇ ਖੰਭ ਹਨ। ਜਿਵੇਂ ਖੰਭਾਂ ਬਿਨਾਂ ਪੰਛੀ ਅਕਾਸ਼ ਵਿਚ ਉਡ ਨਹੀਂ ਸਕਦਾ ਤਿਵੇਂ ਹੀ ਬੇਵਿਹਾਰੇ ਦਾ ਸਾਰਾ ਹੀ ਲੈਣ ਦੇਣ ਖਲੋ ਕੇ ਨਕਾਰਾ ਹੋ ਜਾਂਦਾ ਹੈ ਤੇ ਹਿਰਦਾ ਮਲੀਣ ਹੋ ਜਾਂਦਾ ਹੈ ਅਤੇ ਮਲੀਣ ਹਿਰਦੇ ਵਿਚ ਬੰਦਗੀ ਨਹੀਂ ਉਗਦੀ, ਜਿਵੇਂ ਕੱਲਰ ਧਰਤੀ ਵਿਚ ਫਸਲ ਨਹੀਂ ਉਗਦਾ। ਫਿਰ ਸਾਧੂ ਸੰਤ ਵੀ ਉਸ ਨੂੰ ਮੂੰਹ ਨਹੀਂ ਲਾਉਂਦੇ ਤੇ ਸਾਧੂ ਸੰਤਾਂ ਦੀ ਸੰਗਤ ਸੇ ਹੀ ਉਸਦੇ ਵਿਚਾਰ ਸੁਧ ਹੋਣੇ ਸਨ। ਸੁਧ ਵਿਚਾਰਾਂ ਤੋਂ ਵੀ ਨਕਾਰਾ ਹੋ ਗਿਆ। ਦਾਨੇ ਕਹਿੰਦੇ ਹਨ ਜਾਂ ਅਹਾਰੋਂ ਜਾਏ ਜਾਂ ਵਿਹਾਰੋਂ ਜਾਏ। ਭਾਈ ਗੁਰਦਾਸ ਜੀ ਦਾ ਫੁਰਮਾਨ ਹੈ:-

*ਸੁਖ ਹੈ ਵਿਚ ਵਿਚਾਰ ਦੇ ਸੰਤਾਂ ਸਰਨ ਪਿਆਂ।*

ਸੰਤਾਂ ਦੀ ਸ਼ਰਨ ਵਿਚ ਆਤਮ ਵਿਚਾਰ ਕਰ ਕੇ ਆਤਮ ਗਿਆਨ ਪ੍ਰਾਪਤ ਹੁੰਦਾ ਹੈ ਜਿਸ ਤੇ ਜਨਮ ਮਰਨ ਦੇ ਬੰਧਨ ਟੁਟਦੇ ਹਨ ਤੇ ਮਨ ਮੁਕਤ ਹੁੰਦਾ ਹੈ। ਜੋ ਸਦਾ ਦਾ ਸੁਖ ਹੈ। ਵਿਦਵਾਨਾਂ ਮਹਾਂਪੁਰਖਾਂ ਦਾ ਕਥਨ ਹੈ:-

*ਨਿੰਦ੍ਰਾ ਭੋਜਨ ਭੋਗ ਭਏ ਇਹ ਪਸੂ ਪੁਰਖ ਸਮਾਨ॥*
*ਨਰਨ ਗਿਆਨ ਨਿਜ ਅਧਕਤਾ ਗਿਆਨ ਬਿਨਾਂ ਪਸੂ ਜਾਨ॥*

ਇਸ ਦਾ ਭਾਵ ਹੈ ਕਿ ਨਿੰਦ੍ਰਾ ਤੇ ਭੋਜਨ ਅਤੇ ਭੈ ਕਰਨਾ ਤੇ ਭਏ ਮੰਨਣਾ ਏਹ ਚਾਰੇ ਤਾਂ ਪਸੂਆਂ ਤੇ ਮਨੁੱਖਾਂ ਵਿਚ ਇਕੋ ਜਿਹੇ ਹੀ ਹਨ ਅਤੇ ਮਨੁੱਖ ਵਿਚ ਏਹੋ ਵਿਸ਼ੇਸ਼ਤਾ ਹੈ ਕਿ ਮਨੁਖ ਸੰਤਾਂ ਦੀ ਸੰਗਤ ਕਰਕੇ ਵਿਚਾਰ ਦੁਆਰਾ ਆਤਮ ਗਿਆਨ ਦੀ ਪ੍ਰਾਪਤੀ ਕਰਕੇ ਮੁਕਤ ਹੋ ਸਕਦਾ ਹੈ ਜੋ ਸਦਾ ਦਾ ਸੁਖ ਹੈ ਤੇ ਪਸੂ ਨੂੰ ਆਤਮ ਗਿਆਨ ਨਹੀਂ ਹੋ ਸਕਦਾ। ਜੋ ਮਨੁੱਖ ਸੰਤਾਂ ਦੀ ਸੰਗਤ ਕਰ ਕੇ ਆਤਮ ਗਿਆਨ ਮਤਲਬ ਹੈ ਕਿ ਬ੍ਰਹਮ ਗਿਆਨ ਦੀ ਪ੍ਰਾਪਤੀ ਕਰਨ ਦਾ ਪ੍ਰਯਤਨ ਨਹੀਂ ਕਰ ਸਕਿਆ ਉਹ ਮਨੁੱਖ ਬਿਨਾਂ ਪੂਛ ਦੇ ਬੈਲ ਹੈ। ਇਸ ਲਈ ਗੁਰ

ਫੁਰਮਾਨ ਹੈ:-

*ਸੰਤਾ ਸੰਗਤ ਜਾਈਐ ਜਿਤ ਜਮ ਕੈ ਪੰਥ ਨ ਪਾਈਐ।।*

ਪ੍ਰੰਤੂ ਸੰਤਾਂ ਦੀ ਸੰਗਤ ਕਰਨ ਤੋਂ ਪਹਿਲਾਂ ਸੰਤਾਂ ਦੀ ਪਰਖ ਕਰਨੀ ਅਤੀ ਜ਼ਰੂਰੀ ਹੈ। ਜਿਸ ਸੰਤ ਦੇ ਲੱਛਣ ਗੁਰਬਾਣੀ ਅਨੁਸਾਰ ਹੋਣ ਉਹ ਪੂਰਨ ਸੰਤ ਹੈ ਓਸ ਦੀ ਸੰਗਤ ਹੀ ਸਿਖ ਦਾ ਜਨਮ ਮਰਨ ਕਟ ਸਕਦੀ ਹੈ ਓਸੇ ਸੰਤ ਦੀ ਸੰਗਤ ਕਰੀਏ। ਗੁਰਬਾਣੀ ਅਨੁਸਾਰ ਸੰਤਾਂ ਦੀ ਡੈਫੀਨੇਸ਼ਨ ਇਸ ਪ੍ਰਕਾਰ ਹੈ:-

*ਜਿਨਾ ਸਾਸ ਗਿਰਾਸ ਨ ਵਿਸਰੈ ਹਰਿਨਾਮਾਂ ਮਨ ਮੰਤ।।*
*ਧੰਨ ਸੇ ਸੇਈ ਨਾਨਕਾ ਪੂਰਨ ਸੋਈ ਸੰਤ।।*

ਤਥਾ

*ਜਿਨਾ ਨ ਵਿਸਰੇ ਨਾਮ ਸੇ ਕਿਨੇਹਿਆ।।*
*ਭੇਦ ਨ ਜਾਨਹੁ ਮੂਲ ਸਾਂਈਂ ਜੇਹਿਆ।।*

ਤਥਾ

*ਮੰਤ੍ਰੰ ਰਾਮ ਰਾਮ ਨਾਮੰ ਧਿਆਨੰ ਸ੍ਰਬਤ੍ਰ ਪੂਰਨਹ।।*
*ਗਿਆਨੰ ਸਮ ਦੁਖ ਸੁਖੰ ਜੁਗਤ ਨਿਰਮਲ ਨਿਰਵੈਰਣਹ।।*

ਪਿਛਲੇ ਦੋਨਾਂ ਪ੍ਰਮਾਣਾਂ ਦੇ ਅਰਥ ਸਪਸ਼ਟ ਹਨ ਕਰਨ ਦੀ ਲੋੜ ਨਹੀਂ, ਤੀਜੇ ਪ੍ਰਮਾਣ ਵਿਚ ਗੂਹੜਤਾ ਹੈ ਇਹ ਪ੍ਰਮਾਣ ਬ੍ਰਹਮ ਵਿਦਿਆ ਵੇਦਾਂਤ ਦਾ ਹੈ। ਇਸਦਾ ਅਰਥ ਜੋ ਸਤਿਗੁਰੂ ਜੀ ਜਣੈਣ ਸੋ ਕਰਦਾ ਹਾਂ:-

ਪੂਰਨ ਸੰਤਾਂ ਦਾ ਮੰਤ੍ਰ ਚੁਅਖਰਾ ਭਜਨ ਨਹੀਂ ਹੁੰਦਾ ਉਹਨਾਂ ਦਾ ਮੰਤ੍ਰ ਆਤਮ ਚਿੰਤਨ ਹੁੰਦਾ ਹੈ ਕਿਉਂਕਿ (ਚੁਅਖਰਾ) ਵਾਹਿਗੁਰੂ ਮੰਤ੍ਰ ਉਪਾਸਨਾਂ ਕਾਂਡ ਤਕ ਹੀ ਸੀਮਤ ਹੈ ਗਿਆਨ ਕਾਂਡ ਦਾ ਮੰਤ੍ਰ ਨਹੀਂ! ਗਿਆਨ ਕਾਂਡ ਦਾ ਮੰਤ੍ਰ ਕੋਈ ਹੁੰਦਾ ਹੀ ਨਹੀਂ? ਕਿਉਂਕਿ ਗਿਆਨ ਕਾਂਡ ਦੀ ਪ੍ਰਾਪਤੀ ਅਕ੍ਰੈ ਹੋਇਆਂ ਹੁੰਦੀ ਹੈ, ਤੇ ਵਾਹਿਗੁਰੂ ਮੰਤ੍ਰ ਵਿਚ ਕਿਰਿਆ ਕਰਨੀ ਪੈਂਦੀ ਹੈ। ਬੋਲ ਕੇ ਜਪੀਂਦਾ ਹੈ ਤਾਂ ਹੀ ਵਾਹਿਗੁਰੂ ਮੰਤ੍ਰ ਨੂੰ ਜਾਪ ਜਪਣਾ ਕਿਹਾ ਜਾਂਦਾ ਹੈ। ਦਸਮੇਸ਼ ਗੁਰੂ ਦਾ ਵਾਕ ਹੈ:-

*ਜਾਪ ਕੈ ਜਪੈ ਤੇ ਜਉਪੈ ਪਾਈਅਤ ਅਜਾਪ ਦੇਵ*
*ਪੂਦਨਾ ਸਦੀਵ ਤੁਹੀ ਤੁਹੀ ਉਚਰਤ ਹੈ।*

ਇਸਦਾ ਅਰਥ ਹੈ ਕਿ ਜਾਪ ਜਪਣ ਸੇ ਪ੍ਰਮੇਸ਼ਰ ਦੀ ਪ੍ਰਾਪਤੀ ਨਹੀਂ ਹੁੰਦੀ। ਕਿਉਂਕਿ ਪ੍ਰਮੇਸ਼ਰ ਅਜਾਪ ਦੇਵ ਹੈ ਉਸ ਦਾ ਜਾਪ ਕੋਈ ਹੋ ਹੀ ਨਹੀਂ ਸਕਦਾ। ਕਿਉਂਕਿ ਦਸਮੇਸ਼ ਗੁਰੂ ਦਾ ਹੀ ਵਾਕ ਹੈ:-

*ਚਕ੍ਰ ਚਿਹਨ ਅਰ ਬਰਨ ਜਾਤ ਅਰ ਪਾਤ ਨਹਨ ਜਿਹ।।*
*ਰੂਪ ਰੰਗ ਅਰ ਰੇਖ ਭੇਖ ਕੋਊ ਕਹ ਨ ਸਕਤ ਕਿਹ।।*

ਮਤਲਬ ਏਹ ਹੈ ਉਸ ਨੂੰ (ਕੋਊ ਕਹ ਨ ਸਕਤ ਕਿਹ) ਉਸ ਦਾ ਜਦ ਕੋਈ ਚਕ੍ਰ ਚਿੰਨ ਬਰਨ ਜਾਤ ਪਾਤ ਰੇਖ ਭੇਖ ਹੀ ਨਹੀਂ ਉਸ ਦੀ ਕੋਈ ਗੋਤ ਨਹੀਂ:-

*ਅਚਲ ਮੂਰਤ ਅਨਭਉ ਪਰਕਾਸ ਅਮਿਤੋਜ ਕਹਿਜੈ।।*

ਓਹ ਅਚਲ ਸਰੂਪ ਹੈ ਉਸ ਵਿਚ ਕਿਰਿਆ ਨਹੀਂ ਓਹ ਅਕ੍ਰੈ ਹੈ, ਅਤੇ ਆਪਣੇ ਆਪ ਸੇ ਪ੍ਰਕਾਸ ਹੈ ਓਹ ਅਮਿਤ ਬਲ ਵਾਲਾ ਹੈ। ਫਿਰ ਓਸ ਦਾ ਕੇਹੜਾ ਨਾਮ ਲੈ ਕੇ ਜਾਪ ਜਪਿਆ ਜਾਏ। ਓਹ ਅਜਾਪ ਹੈ ਸ੍ਰਬ ਦੇਵਤਿਆਂ ਦਾ ਵਡਾ ਦੇਵ ਹੈ। ਇਸ ਵਾਸਤੇ ਸੰਤ ਕੋਈ ਜਾਪ ਨਹੀਂ ਜਪਦੇ ਓਹ ਆਪਣੇ ਸਰੂਪ ਦਾ ਚੇਤਾ ਚਿੰਤਨ ਹੀ ਕਰਦੇ ਹਨ ਕਿਉਂਕਿ ਬ੍ਰਹਮ ਗਿਆਨੀ ਆਤਮ ਗਿਆਨੀ ਆਪਣੇ ਵਾਸਤਵ ਸਰੂਪ ਦੇ ਗਿਆਨੀ ਦਾ ਹੀ ਨਾਮ ਸੰਤ ਹੈ। ਉਹਨਾਂ ਦਾ ਮਨ ਆਪਣੇ ਵਾਸਤਵ ਸਰੂਪ ਸਾਖੀ ਆਤਮਾ ਮੇ ਲੀਨ ਹੋ ਕੇ ਬ੍ਰਹਮਾਤਮ ਸੁਧ ਬ੍ਰਹਮ ਹੋ ਚੁਕਾ ਹੈ, ਐਸੇ ਸੰਤਾਂ ਦਾ ਹੀ ਮੈਂ ਪਿਛੇ ਪ੍ਰਮਾਣ ਦਿਤਾ ਹੈ ਕਿ:

*ਜਿਨਾ ਨ ਵਿਸਰੇ ਨਾਮ ਸੇ ਕਿਨੇਹਿਆ।।*
*ਭੇਦ ਨ ਜਾਨਹੁ ਮੂਲ ਸਾਈ ਜੇਹਿਆ।।*

ਓਹਨਾਂ ਸੰਤਾਂ ਤੇ ਸਾਈ ਪ੍ਰਮੇਸ਼ਰ ਵਿਚ ਕੋਈ ਵਰਕ ਨਹੀਂ। ਓਹ ਧੁਣ ਸ੍ਰਗੁਣ ਸਰੂਪ ਪ੍ਰਮੇਸ਼ਰ ਹਨ। ਫਿਰ ਓਹ ਕਿਸ ਪ੍ਰਮੇਸ਼ਰ ਦਾ ਜਾਪ ਜਪਣ?

*ਨਾਨਕ ਬ੍ਰਹਮ ਗਿਆਨੀ ਆਪ ਪ੍ਰਮੇਸ਼ਰ।।*

ਓਹਨਾਂ ਸੰਤਾਂ ਬਾਬਤ ਗੁਰ ਫੁਰਮਾਨ ਹੈ:-

*ਗੁਰ ਕਹਿਆ ਅਵਰ ਨਹੀਂ ਦੂਜਾ।।*
*ਕਿਸ ਕਉ ਦੇਖ ਕਰਉ ਅਨ ਪੂਜਾ।।*

ਤਥਾ

*ਸਤਿਗੁਰ ਮਿਲੈ ਤ ਸਹਸਾ ਜਾਈ।।*
*ਕਿਸ ਹਉ ਪੂਜਉ ਦੂਜਾ ਨਦਰ ਨ ਆਈ।।*

ਤਥਾ

*ਉਸਤਤ ਨਿੰਦਾ ਕਰੇ ਕਿਆ ਕੋਈ।।*
*ਜਾ ਆਪੇ ਵਰਤੇ ਏਕੋ ਸੋਈ।।*

ਤਥਾ

*ਜਿਸ ਆਇਆ ਹਥ ਨਿਧਾਨ ਸੁ ਰਹਿਆ ਭਾਲਣੇ।।*
*ਸਭ ਨਿਧਾਨ ਪੇਖੇ ਮਨ ਮਾਹਿ।।*
*ਅਬ ਢੂਢਨ ਕਹਾ ਕੋ ਜਾਇ।।*

ਤਥਾ

*ਪੇਖਿਓ ਪ੍ਰਭ ਜੀਓ ਅਪਨੇ ਸੰਗੀ ਚੂਕੀ ਭੀਤ ਭਰਮਾ ਰੀ।।*

ਤਥਾ

*ਪੇਖਿਓ ਮੋਹਨ ਸਭ ਕੈ ਸੰਗੀ ਊਨ ਨ ਕਾਹੂ ਸਗਲ ਭਰੀ।।*

ਤਥਾ

*ਬਿਨਉ ਕਰੀ ਜੇ ਜਾਣਾ ਦੂਰ।।*
*ਪ੍ਰਭ ਅਬਨਾਸੀ ਰਹਿਓ ਭਰਪੂਰ।।*

ਤਥਾ

*ਜਾਕਉ ਮਹਲ ਹਦੂਰ ਦੂਜੇ ਨਿਵੈ ਕਿਸ।।*
*ਦਰ ਦਰਵਾਨੀ ਨਾਹਿ ਮੂਲੇ ਪੁਛਿ ਤਿਸ।।*
*ਕਥਨੀ ਬਦਨੀ ਕਹਨ ਕਹਾਵਨ।।*
*ਸਮਝ ਪਰੀ ਤਬ ਬਿਸਰਿਓ ਗਾਵਨ।।*

ਇਹ ਜੋ ਮੈ ਪ੍ਰਮਾਣ ਦਿਤੇ ਹਨ ਇਹ ਭਜਨ ਨਹੀਂ, ਇਹ ਆਤਮ ਚਿੰਤਨ ਹੈ, ਆਪਣੇ ਆਪ ਦਾ ਚਿੰਤਨ ਹੈ। ਇਹ ਜ਼ਬਾਨ ਸੇ ਰੱਟਾ ਨਹੀਂ ਲਾਈਦਾ ਕਿਉਂਕਿ ਇਹ ਪੂਰਨ ਸੰਤਾਂ, ਬ੍ਰਹਮ ਗਿਆਨੀਆਂ ਦਾ ਆਪਣੇ ਆਪ ਵਿਚ ਜੁੜਨ ਦਾ ਚਉਥੇ ਪਦ ਦੀ ਸੰਕਲਪ ਸਮਾਧੀ ਦਾ ਚਿੰਤਨ ਹੈ। ਇਸ ਨੂੰ ਹੀ ਗੁਰੂ ਜੀ ਫੁਰਮਾ ਰਹੇ ਹਨ ਕਿ:-

*ਮੰਤ੍ਰੰ ਰਾਮ ਰਾਮ ਨਾਮੰ ਧਿਆਨੰ ਸ੍ਰਬਤ੍ਰ ਪੂਰਨਹ।।*

ਇਸ ਦਾ ਅਰਥ ਹੈ ਕਿ ਪੂਰਨ ਸੰਤਾਂ ਦਾ ਮੰਤ੍ਰ ਰਾਮ ਰਾਮ ਹੈ! ਵਾਹਿਗੁਰੂ ਨਹੀਂ?

ਸਵਾਲ :-ਕੇਹੜਾ ਰਾਮ ਰਾਮ?

ਉਤ੍ਰ:-ਆਪਣਾ ਰਾਮ! ਆਤਮ ਰਾਮ! ਜੋ ਕਬੀਰ ਜੀ ਨੇ ਕਿਹਾ ਹੈ:—

*ਅਬ ਮੈ ਰਾਮ ਆਪਨਾ ਕਰ ਜਾਨਿਆ।।*
*ਸਹਜ ਸੁਭਾਏ ਮੇਰਾ ਮਨ ਮਾਨਿਆ।।*

ਇਹ ਹੈ ਪੂਰਨ ਸੰਤਾਂ ਦਾ ਮੰਤ੍ਰ।

ਸਵਾਲ:- ਫਿਰ ਓਸ ਵੇਲੇ ਓਨਾਂ ਸੰਤਾਂ ਨੇ ਧਿਆਨ ਕਿਸ ਦੇ ਵਿਚ ਜੋੜਿਆ ਹੁੰਦਾ ਹੈ?

ਉਤ੍ਰ—ਧਿਆਨੰ ਸੂਖਤ੍ਰ ਪੂਰਨਹ। ਉਸ ਵੇਲੇ ਉਨ੍ਹਾ ਦਾ ਧਿਆਨ ਵੀ ਆਪਣੇ ਆਤਮ ਸਰੂਪ ਮੇਂ ਹੀ ਜੁੜਿਆ ਹੁੰਦਾ ਹੈ।

ਸਵਾਲ—ਕੇਹੜੇ ਆਤਮ ਸਰੂਪ ਮੇਂ?

ਉਤ੍ਰ—ਜਿਸ ਆਤਮ ਸਰੂਪ ਨੂੰ ਗੁਰੂ ਜੀ ਨੇ ਫੁਰਮਾਇਆ ਹੈ:-

*ਆਤਮ ਰਾਮ ਸਰਬ ਮੈ ਪੇਖ।।*
*ਪੂਰਨ ਪੂਰ ਰਹਿਆ ਪ੍ਰਭ ਏਕ।।*
ਤਥਾ
*ਆਤਮ ਰਾਮ ਰਵਿਆ ਸਭ ਅੰਤਰ*
*ਕਤ ਆਵੈ ਕਤ ਜਾਈ ਸੰਤਹੁ।।*
*ਆਦ ਜੁਗਾਦੀ ਹੈਭੀ ਹੋਸੀ*
*ਸਭ ਜੀਆ ਕਾ ਸੁਖਦਾਈ ਸੰਤਹੁ।।*
ਤਥਾ
*ਆਤਮ ਰਾਮ ਪਸਾਰਿਆ ਸੁਆਮੀ ਸਰਬ ਰਹਿਆ ਭਰਪੂਰੇ।।*

ਇਸ ਪ੍ਰਮਾਣ ਦਾ ਅਰਥ ਕਰਦਾ ਹਾਂ ਦੂਜੇ ਦੋਹਾਂ ਪ੍ਰਮਾਣਾਂ ਦਾ ਵੀ ਅਰਥ ਏਹੋ ਇਕੋ ਹੀ ਹੈ ਕਿ ਸੁਆਮੀ ਜੀ ਨੇ ਆਪਣਾ ਆਪ ਹੀ ਪਸਾਰਿਆ ਹੋਇਆ ਹੈ! ਸਰਬ ਮੇਂ ਭਰਪੂਰ ਹੋ ਰਿਹਾ ਹੈ ਜੋ! ਓਸੇ ਮੇ ਸੰਤਾਂ ਨੇ ਧਿਆਨ ਜੋੜਿਆ ਹੁੰਦਾ ਹੈ। ਦੂਜੀ ਪੰਗਤੀ ਦਾ ਅਰਥ।

*ਗ੍ਹਾਨੰ ਸਮ ਦੁਖ ਸੁਖੰ ਜੁਗਤ ਨਿਰਮਲ ਨਿਰਵੈਰਣਹ।।*

ਓਨਾਂ ਸੰਤਾਂ ਨੂੰ ਇਹ ਗਿਆਨ ਹੈ ਕਿ ਸੁਖ ਦੁਖ ਮਨ ਇੰਦ੍ਰੀਆਂ ਦਾ ਧਰਮ ਹੈ। ਭੁਖ, ਤ੍ਰੇਹ ਪ੍ਰਾਣਾਂ ਦਾ ਧਰਮ ਹੈ। ਜੰਮਣ ਮਰਨ ਸਰੀਰ ਨੂੰ ਹੈ ਅਤੇ ਮੈਨੂੰ ਸਾਖੀ ਆਤਮਾਂ ਨੂੰ ਨਾ ਜੰਮਣ ਮਰਣ ਹੈ ਨਾ ਸੁਖ ਦੁਖ ਹੈ ਨਾ ਭੁਖ ਤ੍ਰੇਹ ਹੈ। ਮੈ ਇਨ੍ਹਾਂ ਨੂੰ ਦੇਖਣ ਵਾਲਾ ਏਨਾ ਦਾ ਦ੍ਰਿਸਟਾ ਏਨਾਂ ਤੋਂ ਅਸੰਗ ਸੁਧ ਬ੍ਰਹਮਾਤਮਾਂ ਹਾਂ, ਮੈਨੂੰ ਤਾਂ:—

*ਤੈਸਾ ਹਰਖ ਤੈਸਾ ਉਸ ਸੋਗ।।*
*ਸਦਾ ਅਨੰਦ ਤਹ ਨਹੀ ਬਿਓਗ।।*

ਇਸ ਨਿਰਮਲ ਜੁਗਤੀ ਸੇ ਓਹ ਸ੍ਰਬ ਮੇ ਮਿਲਿਆ ਇਕਮਿਕ ਹੋਇਆ ਹੋਇਆ ਹੈ ਫਿਰ ਓਹ ਵੈਰ ਕਿਸ ਨਾਲ ਕਰੇ ਇਸ ਕਰਕੇ ਓਹ ਨਿਰਵੈਰ ਹੈ।

*ਦਿਆਲੰ ਸੂਖਤ੍ਰ ਜੀਆ ਪੰਚ ਦੋਖ ਬਿਵਰਜਤੇ।।*

ਏਥੇ ਗੁਰ ਪ੍ਰਮਾਣ ਹੈ:—

*ਓਨ ਵੈਰੀ ਮਿਤ੍ਰ ਸਭ ਕੀਤਿਆ ਨਹਿ ਮੰਗਹਿ ਮੰਦਾ।।*

ਉਸ ਨੇ ਵੈਰ ਕਰਨ ਵਾਲਿਆਂ ਨੂੰ ਵੀ ਮਿਤ੍ਰ ਬਣਾ ਲਿਆ ਹੈ, ਇਸ ਲਈ ਓਹ ਸਭ ਜੀਆਂ ਤੇ ਦਿਆਲੂ ਹੈ, ਅਤੇ ਪੰਜ ਦੋਸ਼ਾਂ ਕਾਮ, ਕ੍ਰੋਧਾਦੀਆਂ ਵਿਚ ਵੀ ਮਨ ਇੰਦ੍ਰੇ ਵਰਤਣੇ ਜਾਣਦਾ ਹੈ ਇਸ ਲਈ ਓਹ ਆਪ ਨੂੰ ਅਸੰਗ ਜਾਣਦਾ ਹੈ। ਵਿਚਾਰ ਸਾਗ੍ਰ ਦੇ ਕਰਤਾ ਸੁਆਮੀ ਨਿਸਚਲ ਦਾਸ ਲਿਖਦੇ ਹਨ:

*ਨਿਜ ਵਿਸ਼ਅਨ ਮਹਿ ਇੰਦ੍ਰੇ ਵਰਤੇ ਤਿਨ ਤੇ ਮੇਰੋ ਨਾਹੀ ਸੰਗ।*
*ਮੈ ਇੰਦ੍ਰੇ ਨਹਿ ਮਮ ਇੰਦ੍ਰੇ ਨਹਿ ਮੈ ਸਾਖਸ਼ੀ ਕੂਟਸਤ ਅਸੰਗ।*
*ਤਿਆਗਹੁ ਵਿਸ਼ੈ ਕੇ ਭੋਗਹੁ ਇੰਦ੍ਰੇ ਮੋਕੋ ਲਗੈ ਨ ਰੰਚਕ ਰੰਗ।*

ਯਹਿ ਨਿਸਚਾ ਗਿਆਨੀ ਕੋ! ਯਾਤੇ ਕਰਤਾ ਦੀਸੇ ਕਰੇ ਨ ਅੰਗ।

ਇਸ ਛੰਦ ਦਾ ਭਾਵ ਹੈ ਕਿ ਗਿਆਨ ਇੰਦ੍ਰੇ ਤੇ ਕਰਮ ਇੰਦ੍ਰੇ ਆਪੋ ਆਪਣੇ ਵਿਸ਼ਿਆਂ, ਡਿਊਟੀਆਂ ਵਿਚ ਵਰਤਦੇ ਹਨ, ਅਖਾਂ ਦੇਖਦੀਆਂ, ਕੰਨ ਸੁਣਦੇ, ਨੱਕ ਸੁੰਘਦਾ, ਰਸਨਾ ਸਵਾਦ ਦਸਦੀ, ਚਮੜੀ ਹਵਾ ਦਾ ਸਪਰਸ਼ ਕਰਕੇ ਹਵਾ ਦਸਦੀ ਹੈ। ਕਰਮ ਇੰਦ੍ਰੇ ਟਟੀ ਪਿਸ਼ਾਬ, ਹਥ ਪੈਰ ਤੁਰਦੇ ਪਕੜਦੇ, ਮੁਖ ਖਾਂਦਾ ਹੈ ਅਤੇ ਮੈ ਇਨਕਾ ਸਾਖੀ ਆਤਮਾ ਅਸੰਗ ਦੇਖਦਾ ਹਾਂ। ਇੰਦ੍ਰੇ ਆਪੋ ਆਪਣੇ ਵਿਸ਼ੈ ਭੋਗਣ ਜਾਂ ਤਿਆਗ ਕਰ ਦੇਣ ਮੋਕੋ ਇਨ ਕੇ ਕੀਤੇ ਤਿਆਗੇ ਦਾ ਕੋਈ ਦੋਸ ਨਹੀਂ ਮੇਰਾ ਯਹਿ ਨਿਸਚਾ ਹੈ। ਅਗਿਆਨੀ ਲੋਕਾ ਨੂੰ ਮੈ ਕਰਦਾ ਭਾਸਦਾ ਹਾਂ ਪ੍ਰੰਤੂ ਸਭ ਕੁਛ ਕਰਤਾ ਤਊ ਅਕਰਤਾ ਹਾਂ। ਐਸੇ ਸੰਤ ਗਿਆਨੀ ਅਸੰਗ ਸ਼ੁਧ ਬ੍ਰਹਮ ਸਰੂਪ ਹੈ, ਪੰਗਤੀ ਚੌਥੀ ਦਾ ਅਰਥ:—

*ਭੋਜਨੰ ਗੋਪਾਲ ਕੀਰਤਨ ਅਲਪ*
*ਮਾਇਆ ਜਲ ਕਮਲ ਰਹਿਤਹ।।*

ਸੰਤਾਂ ਨੂੰ ਆਤਮ ਚਿੰਤਨ ਸਮਾਧੀ ਦਾ ਇਤਨਾਂ ਅਹਾਰ ਹੁੰਦਾ ਹੈ ਕਿ ਓਹ ਅਠ ਪਹਿਰ ਵੀ ਸਮਾਧੀ ਦਾ ਆਨੰਦ ਮਾਣਦੇ ਰਹਿੰਦੇ ਹਨ ਓਨਾਂ ਨੂੰ ਨਾਂ ਭੁਖ ਨਾਂ ਤ੍ਰੇਹ ਹੁੰਦੀ ਹੈ। ਗੁਰ ਫੁਰਮਾਨ ਹੈ:-

*ਜਿਸ ਮਨਿ ਵਸੈ ਪਾਰਬ੍ਰਹਮ ਨਿਕਟ ਨ ਆਵੈ ਪੀਰ।।*
*ਭੁਖ ਤਿਖ ਤਿਸ ਨ ਵਿਆਪਈ ਜਮ ਨਹੀ ਆਵੈ ਨੀਰ।।*
ਤਥਾ
*ਗੁਰਮੁਖਿ ਅੰਤਰ ਸਹਜੁ ਹੈ ਮਨ ਚੜਿਆ ਦਸਵੈ ਆਕਾਸਿ।।*
*ਤਿਥੈ ਊਂਘ ਨ ਭੁਖ ਹੈ ਹਰਿ ਅੰਮ੍ਰਿਤ ਨਾਮ ਸੁਖਵਾਸ।।*
*ਨਾਨਕ ਦੁਖ ਸੁਖ ਵਿਆਪਤ ਨਹੀ ਜਿਥੈ ਆਤਮ ਰਾਮ ਪ੍ਰਕਾਸੁ।।*

ਜਿਸ ਦੇ ਮਨ ਵਿਚੋਂ ਬ੍ਰਹਮਾਤਮ ਦਾ ਸਾਖਿਆਤਕਾਰ ਭਾਵ ਪ੍ਰਤੱਖ ਹੋ ਆਇਆ ਹੈ ਉਸ ਨੂੰ ਨਾ ਪੀੜ ਨਾ ਭੁਖ ਨਾ ਤੇਹ ਨਾਂ ਉਸ ਦੇ ਜਮ ਨੇੜੇ ਆਵੇ। ਦੂਜੇ ਪ੍ਰਮਾਣ ਦਾ ਅਰਥ ਹੈ ਕਿ ਗੁਰਮੁਖਾਂ ਦਾ ਮਨ ਦਸਮ ਦੁਆਰ ਵਿਚ ਪਹੁੰਚਕੇ (ਸਹਜ) ਟਿਕੀ ਹੋਈ ਅਵਸਥਾ ਦਾ ਆਨੰਦ ਮਾਣ ਰਿਹਾ ਹੈ ਓਥੇ ਨਾ ਨੀਂਦ੍ਰ ਹੈ ਨਾ ਭੁਖ ਹੈ ਕਿਓਕਿ ਮਨ ਨੂੰ ਓਥੇ ਹਰੀ ਅੰਮ੍ਰਿਤ ਰੂਪ ਜੋ ਆਤਮਾਂ ਹੈ, ਉਸ ਦੇ ਸੁਖ ਵਿਚ ਮਨ ਨੂੰ ਨਿਵਾਸ ਮਿਲ ਗਿਆ ਹੈ ਇਸ ਕਰਕੇ ਮਨ ਨੂੰ ਓਥੇ ਦੁਖ ਸੁਖ ਨਹੀਂ ਵਿਆਪਦਾ। ਸੁਖ ਸਰੂਪ ਆਤਮਾਂ ਦੇ ਪ੍ਰਕਾਸ ਵਿਚ ਮਨ ਮਿਲਕੇ ਸੁਖ ਸਰੂਪ ਹੀ ਹੋ ਗਿਆ ਹੈ। ਅਤੇ ਓਹ ਸੰਤ ਮਾਇਆ ਤੋਂ ਐਸੇ ਅਲੇਪ ਰਹਿੰਦੇ ਹਨ ਜੈਸੇ ਕਮਲ ਫੂਲ ਜਲ ਵਿਚ ਰਹਿੰਦਾ ਹੋਇਆ ਵੀ ਸੁਕਾ ਹੀ ਰਹਿੰਦਾ ਹੈ। ਪੰਜਵੀਂ ਪੰਗਤੀ ਦਾ ਅਰਥ:-

*ਉਪਦੇਸੰ ਸਮਮਿਤ੍ਰ ਸਤ੍ਰਹ ਭਗਵੰਤ ਭਗਤਿ ਭਾਵਨੀ।।*

ਅਰਥ

ਭਗਵੰਤ (ਭਗਤ ਭਾਵਨੀ) ਆਤਮ ਚਿੰਤਨ ਦਾ ਹੀ ਦੂਜਾ ਨਾਮ ਪ੍ਰੇਮਾ ਭਗਤੀ ਹੈ ਅਤੇ ਭਗਵੰਤ ਭਗਤ ਭਾਵਨੀ ਦਾ ਅਰਥ ਵੀ ਓਹੋ ਹੈ। ਭਗਵੰਤ ਆਤਮਾ ਅੰਦਰਲਾ ਰਬ ਹੈ ਤੇ ਭਗਤ ਭਾਵਨੀ ਆਤਮ ਚਿੰਤਨ ਹੈ, ਆਤਮ ਚਿੰਤਨ ਦਾ ਫਲ ਏਹ ਹੈ, ਕਿ ਉਸ ਜਗਿਆਸੂ ਦਾ ਮਨ ਆਤਮਾ ਭਾਵ ਆਪਣੇ ਆਪ ਮੇ ਲੀਨ ਹੋ ਕੇ ਸਾਰਾ ਵਿਸ਼ਵ ਉਸਨੂੰ ਆਪਣਾ ਆਪ ਹੀ ਭਾਸਦਾ ਹੈ, ਫਿਰ ਏਸ ਅਵਸਥਾ ਤੇ ਪੁਜੇ ਸੰਤ ਦਾ ਦੁਸ਼ਮਨ ਕੌਣ ਤੇ

ਮਿਤਰ ਕੌਣ? ਇਸ ਲਈ ਓਹ ਸੰਤ ਸਭ ਨੂੰ ਆਪਣਾ ਵੇਖ ਕੇ ਸੁਭ ਉਪਦੇਸ ਕਰਦਾ ਹੈ। ਛੇਵੀਂ ਪੰਗਤੀ ਦਾ ਅਰਥ:-

*ਪਰਨਿੰਦਾ ਨਹਿ ਸ੍ਰੋਤ ਸ੍ਰਵਣੰ ਆਪ ਤਿਆਗ ਸਗਲ ਰੇਣਕਹ।।*

ਅਰਥ:-

ਪ੍ਰਾਈ ਨਿੰਦਾ ਓਹ ਕੰਨ ਵਿਚ ਸੁਣਦਾ ਹੀ ਨਹੀਂ ਕਿਉਂਕਿ ਉਸਨੂੰ ਸੁੰਨ ਸਮਾਧੀ ਵਿਚ ਆਪਣੇ ਸਮੇਤ ਸਾਰਾ ਵਿਸ਼ਵ ਬ੍ਰਹਮਾਤਮਾਂ ਸਰੂਪ ਹੀ ਅਨੁਭਵ ਹੋਇਆ ਹੈ, ਇਸ ਕਰਕੇ ਉਸ ਨੇ ਆਪਣਾ ਆਪ ਵੀ ਤਿਆਗ ਕੇ ਆਪ ਨੂੰ ਸਰਬ ਰੂਪ ਜਾਣ ਕੇ ਸਭ ਦੇ ਚਰਨਾਂ ਦੀ ਧੂੜ ਹੋ ਕੇ, ਮਤਲਬ ਸਭ ਤੋਂ ਆਪ ਨੂੰ ਨੀਵਾਂ ਸਮਝ ਰਖਿਆ ਹੈ, ਜਿਸ ਸਾਧੂ ਵਿਚ ਇਹ ਛੇ ਲਛਣ ਵੇਖੋ ਉਸਨੂੰ ਪੂਰਨ ਪੁਰਖ ਤੇ ਸਾਧੂ ਤੇ ਪ੍ਰਮੇਸ਼ਰ ਦਾ ਜਨ ਸਮਝੋ, ਸਤਵੀਂ ਪੰਗਤੀ ਵਿਚ ਫੁਰਮਾਨ ਹੈ:-

*ਖਟ ਲਖਣ ਪੂਰਨੰ ਪੁਰਖਹ ਨਾਨਕ ਨਾਮ ਸਾਧ ਸ੍ਵਜਨਹ।।*

ਹੁਣ ਸਤਸੰਗੀਓ ਦਾਸ ਨੂੰ ਹੁਕਮ ਤਾਂ ਭਗਤੀ ਦੀ ਜੁਗਤ ਪਰ ਹੀ ਬੋਲਣ ਦਾ ਸੱਚੇ ਪਾਤਸ਼ਾਹ ਜੀ ਵਲੋਂ ਹੋਇਆ ਹੈ, ਪ੍ਰੰਤੂ ਜੇ ਸਚੇ ਪਾਤਸ਼ਾਹ ਜੀ ਵਲੋਂ ਸਾਨੂੰ ਇਕ ਇਕ ਨੂੰ ਬੰਦਗੀ ਦੀ ਜੁਗਤ ਦੱਸਣ ਦਾ ਟਾਈਮ ਨਾਂ ਹੋਵੇ ਤਾਂ ਮੈਂ ਕਿਹਾ ਸੀ ਕਿ ਸਾਧ ਸੰਤ ਵੀ ਸਚੇ ਪਾਤਸ਼ਾਹ ਜੀ ਦੇ ਹੀ ਸਾਜੇ ਨਿਵਾਜੇ ਹੁੰਦੇ ਹਨ। ਓਨਾਂ ਵਿਚੋਂ ਵੀ ਜਿਸ ਨੂੰ ਸਚੇ ਪਾਤਸ਼ਾਹ ਜੀ ਦਾ ਉਪਦੇਸ ਦੇਣ ਦਾ ਹੁਕਮ ਹੋਵੇ, ਓਸ ਤੋਂ ਵੀ ਬੰਦਗੀ ਦੀ ਜੁਗਤ ਪੁਛ ਲੈਣੀ ਚਾਹੀਦੀ ਹੈ। ਇਸ ਲਈ ਓਨਾਂ ਸੰਤਾਂ ਸਾਧਾਂ ਦੇ ਲਛਣ ਵੀ ਬਾਣੀ ਦੇ ਤਸੱਲੀ ਬਖਸ਼ ਪ੍ਰਮਾਣਾਂ ਦੁਆਰਾ ਦਸਣੇ ਮੇਰਾ ਫਰਜ ਬਣ ਗਿਆ ਹੈ। ਕਿ ਕੋਈ ਵੀਰ ਬਗ ਕਪਤੀਏ ਠਗਾਂ ਦੇ ਵਸ ਨਾਂ ਪੈ ਜਾਵੇ। ਪੂਰਨ ਸੰਤਾਂ ਦੇ ਲਛਣ ਦਸਦਿਆਂ ਪ੍ਰੋਗਰਾਮ ਲੰਮਾ ਹੋ ਗਿਆ ਹੈ ਤੇ ਆਓ ਹੁਣ ਆਪਾਂ ਭਗਤੀ ਦੀ ਜੁਗਤ ਪਰ ਵਿਚਾਰ ਕਰ ਲਈਏ। ਬੰਦਗੀ ਨੰਬ੍ਰਵਾਰ ਕਰਨੀ ਤਾਂ ਮੈਂ ਕਹਿ ਹੀ ਚੁਕਾ ਸਾਂ ਕਿ ਪਹਿਲੇ ਮਲੀਣ ਕਰਮਾਂ ਦਾ ਤਿਆਗ ਕਰਕੇ ਨਿਰਮਲ ਕਰਮ ਕਰਕੇ ਮਨ ਦਾ ਮਲਦੋਸ ਨਵਿਰਤ ਕਰਨਾਂ ਹੈ ਤੇ ਸਾਥ ਸਾਥ ਹੀ ਚੁਅਖਰਾ ਭਜਨ ਵੀ ਕਰਨਾ ਹੈ। ਭਜਨ ਵੀ ਮਨ ਨੂੰ ਸੁਧ ਕਰਦਾ ਹੈ ਜਿਵੇਂ ਕਪੜਾ ਧੋਣ ਵੇਲੇ ਸਾਬਣ ਦੇ ਨਾਲ ਜਲ ਵੀ ਵਰਤਣਾ ਪੈਂਦਾ ਹੈ, ਐਸੇ ਭਜਨ ਦੀ ਵੀ ਨਾਲ ਹੀ ਲੋੜ ਹੈ, ਗੁਰ ਫੁਰਮਾਨ ਹੈ:-

*ਮੂਤ ਪਲੀਤੀ ਕਪੜ ਹੋਇ।।*
*ਦੇ ਸਾਬੂਣ ਲਈਐ ਓਹ ਧੋਇ।।*
*ਭਰੀਐ ਮਤਿ ਪਾਪਾਂ ਕੈ ਸੰਗਿ।।*
*ਓਹ ਧੋਪੈ ਨਾਵੈ ਕੈ ਰੰਗਿ।।*

ਸਤਿਸੰਗੀਓ ਮੈ ਪਹਿਲੇ ਹੀ ਅਰਜ ਕੀਤੀ ਹੈ ਕਿ ਮਨ ਵਿਚ ਕਰਤੇ ਨੇ ਤਿੰਨ ਦੋਸ਼ ਰਖੇ ਹਨ, ਇਸ ਕਰਕੇ ਏਨਾਂ ਤਿੰਨਾਂ ਦੋਸ਼ਾਂ ਦੀ ਨਵਿਰਤੀ ਲਈ ਵਿਦਵਾਨਾਂ ਨੇ ਤਿੰਨ ਹੀ ਫਾਰਮੂਲੇ ਬਣਾਏ ਹਨ, ਸੁਭ ਤੇ ਨਿਸ਼ਕਾਮ ਕਰਮ ਮਲ ਦੋਸ ਦੀ ਨਵਿਰਤੀ ਲਈ ਤੇ ਚੁਅਖਰਾ ਭਜਨ ਜਿਸਨੂੰ ਉਪਾਸ਼ਨਾ ਕਹਿੰਦਾ ਹਾਂ ਮੈਂ ਇਸ ਦਾ ਉਚਾਰਨ ਜੁਗਤੀ ਸੈ ਕੀਤਿਆਂ ਮਨ ਇਕਾਗਰ ਹੋਕੇ ਮਨ ਦੀ ਵਸੇਖਤਾ ਮਤਲਬ ਚੰਚਲਤਾ ਦੀ ਨਵਿਰਤੀ ਹੁੰਦੀ ਹੈ। ਤੇ ਤੀਜੇ ਦੋਸ਼ ਆਵਰਣ ਮਤਲਬ ਭਰਮ ਦੀ ਨਵਿਰਤੀ ਦੇ ਦੋ ਫਾਰਮੂਲੇ ਹਨ। ਇਕ ਤਾਂ ਸਤਿਗੁਰੂ ਸ਼ਾਸਤ੍ਰ ਪੜ ਕੇ ਜਾਂ ਆਪੋਂ ਉਪਦੇਸ ਕਰਕੇ ਤੇ ਦੂਜਾ ਪ੍ਰੈਕਟੀਕਲ ਸਮਾਧੀ ਦੇ ਅਭਿਆਸ ਨਿਧਿਆਸਣ ਦੁਆਰਾ। ਪਹਿਲਾ ਬ੍ਰਹਮ ਸ੍ਰੋਤ੍ਰੀ ਜੋ ਸ੍ਰੋਤ੍ਰ ਭਾਵ ਕੰਨ ਦੁਆਰਾ ਸੁਣਾ ਕੇ ਕਰਾਯਾ ਜਾਂਦਾ ਹੈ, ਅਤੇ ਦੂਜਾ ਬ੍ਰਹਮ ਨੇਸਟੀ ਜੋ ਅੰਦ੍ਰਮੁਖੀ ਬਿਰਤੀ ਨਿਧਿਆਸਣ ਦੇ ਅਭਿਆਸ ਦੁਆਰਾ ਅੰਦ੍ਰਲੇ ਰਬ ਸਾਖੀ ਆਤਮਾਂ ਸੇ ਮਨ ਦਾ ਸੰਪ੍ਰਕ ਜੋੜਨਾ ਹੁੰਦਾ ਹੈ। ਤਾਂ ਆਤਮ ਸਾਖੀ ਦੇ ਸਪ੍ਰਸ਼ ਸੇ ਭਰਮ ਦੋਸ਼ ਦੇ ਪੜਦੇ ਫਾਸ਼ ਹੋ ਕੇ ਸਾਖੀ ਦਾ ਸਾਖਿਆਤਕਾਰ ਹੋ ਕੇ ਮਨ ਮੁਕਤ ਹੋ ਜਾਂਦਾ ਹੈ। ਇਹ ਤਿੰਨ ਦੋਸ਼ਾਂ ਲਈ ਤਿੰਨ ਹੀ ਫਾਰਮੂਲੇ ਮਹਾਪੁਰਸ਼ਾਂ ਨੇ ਬਣਾਏ ਹਨ। ਜੀਆਂ ਦੀ ਕਲਿਆਣ ਵਾਸਤੇ। ਏਨਾਂ ਵਿਚੋਂ ਸਿਖ ਦੀ ਅਧਕਾਰਤਾ ਪਰਖ ਕੇ ਕਰਮਵਾਰ ਉਪਦੇਸ ਕੀਤਾ ਜਾਂਦਾ ਹੈ ਤੇ ਏਵੇਂ ਕਰਮਵਾਰ ਹੀ ਗੁਰਬਾਣੀ ਵਿਚ ਉਪਦੇਸ ਹੈ ਜੋ ਸੰਤਾਂ ਪਾਸੋਂ ਹੀ ਸਮਝਿਆ ਜਾਂਦਾ ਹੈ ਆਪੋਂ ਨਹੀਂ। ਸੁਭ ਕਰਮਾਂ ਵਿਚੋਂ ਸਚ ਤੇ ਸੁਚ ਸੋਧ ਆਪਣੇ ਹਥ ਸੇ ਪਕਾ ਕੇ ਵੀ ਆਪਣਾ ਹੱਕ ਖਾਣਾ ਹੀ ਪਵਿਤ੍ਰ ਹੈ। ਪ੍ਰਾਇਆ ਹੱਕ ਤੇ ਅਣਚਾਹੀ ਦੇ ਮਾਸੀ ਸ਼ਰਾਬੀ ਦੇ ਘਰ ਦਾ ਖਾਧਿਆਂ ਸਚ ਤੇ ਸੁਚ ਦੋਵੇਂ ਹੀ ਖਤਮ ਹੋ ਜਾਂਦੇ ਹਨ ਤੇ ਬੁਧ ਮਲੀਣ ਹੋਕੇ ਬੰਦਗੀ ਵਿਚ ਜੁੜ ਨਹੀਂ ਸਕਦੀ, ਗੁਰ ਫੁਰਮਾਨ ਹੈ:-

*ਬ੍ਰਾਹਮਣ ਕੈਲੀ ਘਾਤੁ ਕੰਞਕਾ ਅਣਚਾਰੀ ਕਾ ਧਾਨ।।*
*ਫਿਟਕ ਫਿਟਕਾ ਕੋੜੁ ਬਦੀਆ ਸਦਾ ਸਦਾ ਅਭਿਮਾਨ।।*
*ਪਾਹਿ ਏਤੇ ਜਾਹਿ ਵੀਸਰਿ ਨਾਨਕਾ ਇਕੁ ਨਾਮੁ।।*

ਬ੍ਰਾਹਮਣ ਮਾਰਨਾ, ਕੰਨਿਆ ਮਾਰਨੀ, ਗਊ ਮਾਰਨੀ (ਅਣਚਾਰੀ), ਹਰਾਮ ਦੀ ਕਮਾਈ ਵਾਲੇ ਘਰ ਦਾ ਨਿਗੁਰੇ ਦੇ ਏਨ੍ਹਾਂ ਸਾਰਿਆਂ ਦੇ ਘਰ ਦਾ ਖਾਣਾ ਬੁਧ ਭਰਿਸ਼ਟ ਕਰਦਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਮਲਕ ਭਾਗੋ ਦੇ ਪੂੜਿਆਂ ਵਿਚੋਂ ਖੂਨ ਨਚੋੜ ਕੇ ਫੁਰਮਾਯਾ ਸੀ:

*ਤਪੀਆ ਤਪ ਨਾਸੇ ਇਸ ਖਾਇ।*
*ਧਿਆਨੀਂ ਧਿਆਨ ਨ ਲਗੈ ਲਗਾਇ।*
*ਖਾਵਤ ਮਨ ਕੋ ਕਰੈ ਮਲੀਨ।*
*ਹਰਿ ਜਸ ਰੰਗ ਨ ਚੜੈ ਨਵੀਨ।*

ਅਤੇ ਦਸਮੇਸ ਗੁਰੂ ਜੀ ਦਾ ਫੁਰਮਾਨ ਹੈ:-

*ਜਾਕੀ ਰਹਤ ਨ ਜਾਣੀਐ ਗੁਰਮੰਤ੍ਰ ਨਹੀ ਚੀਤ।।*
*ਤਾ ਕਾ ਭੋਜਨ ਖਾਇ ਕੈ ਵਿਸਰੇ ਹਰਿ ਸਿਉ ਪ੍ਰੀਤ।।*
*ਜਹਾਂ ਕਹਾ ਕਾ ਛਕੈ ਪ੍ਰਸ਼ਾਦ।।*
*ਸੋ ਸਿਖ ਨਹੀ ਮੇਰਾ ਆਦ ਜੁਗਾਦ।।*

ਮੇਰੀ ਦਾਦੀ ਜੀ ਨੇ ਪ੍ਰਾਈ ਪੈਲੀ ਦਾ ਸਾਗ ਲਿਆ ਕੇ ਰਿੰਨ੍ਹ ਕੇ ਮੇਰੇ ਦਾਦਾ ਜੀ ਸੰਤ ਜਿਊਂਣ ਸਿੰਘ ਜੀ, ਜੋ ਸਾਰੇ ਨਾਮਧਾਰੀ ਪੰਥ ਵਿਚ ਮੰਨੇ ਪ੍ਰਮੰਨੇ ਸੰਤ ਸਨ, ਓਨ੍ਹਾਂ ਦੇ ਅਗੇ ਥਾਲਾ ਪ੍ਰੋਸ ਕੇ ਰਖਿਆ ਤਾਂ ਸੰਤਾਂ ਪੁਛਿਆ ਨਿਹਾਲ ਕੌਰੇ ਆਪਣਾ ਸਾਗ ਤਾਂ ਅਜੇ ਹੋਇਆ ਹੀ ਨਹੀਂ ਇਹ ਬਿਗਾਨਾ ਸਾਗ ਕਿਓਂ ਲਿਆਂਦਾ ਹੈ। ਮੇਰੀ ਦਾਦੀ ਜੀ ਨੇ ਕਿਹਾ ਸੁਆਮੀ ਜੀ ਓਹ ਵੀ ਤੇ ਸਾਡਾ ਲੈ ਹੀ ਜਾਂਦੇ ਹੁੰਦੇ ਹਨ। ਤਾਂ ਸੰਤਾਂ ਕਿਹਾ ਇਹ ਸਾਗ ਨਿਗੁਰਿਆਂ ਤੇ ਮਾਸੀ ਸ਼ਰਾਬੀਆਂ ਦੀ ਪੈਲੀ ਦਾ ਹੈ ਇਹ ਖਾਧਿਆਂ ਭਜਨ ਨਹੀਂ ਫੁਰਨਾ, ਇਸ ਨੂੰ ਹੁਣੇ ਤੌੜੀ ਸਮੇਤ ਚੁਕ ਲੈ ਤੇ ਛਪੜ ਵਿਚ ਸੁਟ ਕੇ ਆਓ, ਇਸ ਤੌੜੀ ਵਿਚ ਫੇਰ ਸਾਗ ਵੀ ਨਹੀਂ ਧਰਨਾ। ਸੋ ਐਸੇ ਹੀ ਕਰਾਇਆ ਸੀ। ਇਹ ਹੈ ਸੁਭ ਕਰਮ ਤੇ ਸਚ ਤੇ ਸੁਚ ਸੋਧ ਪਵਿਤ੍ਰਤਾ। ਸਤਿ ਸੰਗੀਓ ਜਿਤਨਾ ਨੁਕਸਾਨ ਪ੍ਰਾਇਆ ਹੱਕ ਖਾਣ ਵਾਲੇ ਦਾ ਹੁੰਦਾ ਹੈ ਤੇ ਜਿਸਦਾ ਹੱਕ ਓਹ

ਖਾਂਦਾ ਹੈ ਉਸ ਦਾ ਨੁਕਸਾਨ ਓਸ ਤੋਂ ਅਨੇਕਾਂ ਗੁਣਾਂ ਘਟ ਹੁੰਦਾ ਹੈ।

ਹੁਣ ਏਹ ਮਰਯਾਦਾ ਤਾਂ ਹੈ ਮਨ ਦੀ ਮੈਲ ਨਵਿਰਤ ਕਰਨ ਵਾਸਤੇ, ਹੁਣ ਮਨ ਦੀ ਚੰਚਲਤਾ ਦੀ ਨਵਿਰਤੀ ਵਾਸਤੇ ਵਿਚਾਰ ਕਰ ਲਈਏ ਰਲ ਮਿਲਕੇ। ਹੁਣ ਇਸ ਭਗਤੀ ਮਾਰਗ ਵਿਚ ਆਸਣ ਦੀ ਵੀ ਅਤੀ ਲੋੜ ਹੈ, ਸੋ ਆਸਣ ਐਸੇ ਕਰਨਾਂ ਹੈ ਸੁਚੇ ਆਸਣ ਪਰ ਬੈਠ ਕੇ ਲੱਕ ਦਾ ਵਲ ਪੂਰੀ ਤਰ੍ਹਾਂ ਕਢ ਕੇ ਗੋਡਿਆਂ ਪਰ ਬਾਹਾਂ ਰਖ ਕੇ ਸਾਰੇ ਸਰੀਰ ਨੂੰ ਰੂੰ ਦੀ ਗੰਠ ਵਾਂਗਰ ਕੰਟ੍ਰੋਲ ਵਿਚ ਲੈ ਲੈਣਾਂ ਹੈ। ਦਸਮੇਸ ਗੁਰੂ ਜੀ ਦਾ ਫੁਰਮਾਨ ਹੈ:-

*ਅਪਨੋ ਮਨ ਕਰ ਮੋ ਜਿਨ ਆਨਾ।।*
*ਪਾਰਬ੍ਰਹਮ ਕੋ ਤਿਨਹਿ ਪਛਾਨਾ।।*
*ਹਾਥ ਹਲਾਏ ਸੁਰਗ ਨ ਜਾਹੂ।।*
*ਜਉ ਮਨ ਜੀਤ ਕਾਲਹਿ ਕਾਹੂ।।*
*ਬੇਦ ਕਤੇਬ ਵਿਖੇ ਹਰਿ ਨਾਹੀ।।*
*ਜਾਨ ਲੇਹੁ ਹਰਿ ਜਨ ਮਨ ਮਾਂਹੀ।।*

**(ਦਸਮ ਗ੍ਰੰਥ ਪੰਨਾ ੫੮-੫੯)**

ਇਸ ਪ੍ਰਮਾਣ ਦਾ ਭਾਵ ਹੈ ਕਿ ਜਿਸਨੇ ਮਨ ਨੂੰ ਮੁੱਠੀ ਵਿਚ ਘੁਟ ਲਿਆ ਹੈ, ਉਸ ਨੇ ਹੀ ਪ੍ਰਮਾਤਮਾ ਨੂੰ ਆਪਣਾਂ ਆਤਮਾ ਜਿਸ ਨੇ ਜਾਣ ਕੇ ਖੋਜਿਆ ਹੈ, ਪ੍ਰਾਪਤੀ ਹੋਣੀ ਹੈ ਦੂਜਾ ਜਾਣ ਕੇ ਜਿਸ ਨੇ ਖੋਜ ਕੀਤੀ ਉਸਨੂੰ ਪ੍ਰਾਪਤੀ ਕਦੇ ਵੀ ਨਹੀਂ ਹੋਣੀ। ਕਿਉਂਕਿ ਕਬੀਰ ਜੀ ਦਾ ਫੁਰਮਾਨ ਹੈ:-

*ਅਬ ਮੈ ਰਾਮ ਅਪਨਾ ਕਰ ਜਾਨਿਆ।।*
*ਸਹਜ ਸੁਭਾਏ ਮੇਰਾ ਮਨ ਮਾਨਿਆ।।*

ਕਿਉਂਕਿ ਪ੍ਰਮਾਤਮਾ ਮਨ ਦਾ ਆਪਣਾਂ ਆਪ ਹੈ। ਪ੍ਰਮਾਤਮਾਂ ਸਾਗਰ ਸਮਝੋ ਤੇ ਮਨ ਉਸ ਸਾਗਰ ਵਿਚ ਤਰੰਗ ਵਾਂਗਰ ਫੁਰ ਰਿਹਾ ਹੈ। ਗੁਰ ਫੁਰਮਾਨ ਹੈ:-

*ਮਨ ਮਹਿ ਆਪ ਮਨ ਅਪਨੇ ਮਾਹਿ।।*
*ਨਾਨਕ ਕੀਮਤ ਕਹਣ ਨ ਜਾਹਿ।।*

ਤਥਾ

*ਮਨ ਮਧੇ ਜਾਨੇ ਜੇ ਕੋਇ।।*
*ਜੋ ਬੋਲੇ ਸੋ ਆਪੇ ਹੋਇ।।*
*ਜੋਤ ਮੰਤ੍ਰ ਮਨ ਅਸਥਿਰ ਕਰੈ।।*
*ਕਹੈ ਕਬੀਰ ਸੋ ਪ੍ਰਾਨੀ ਤਰੈ।।*

ਤਥਾ

*ਨਾਨਕ ਮਨ ਹੀ ਮੰਝ ਰੰਗਾਵਲਾ ਪਿਰੀ ਤਿਹਿਜਾ ਨਾਉ।।*

ਹੁਣ ਆਸਣ ਵਿਚ ਮਨ ਤਨ ਨੂੰ ਕੰਟ੍ਰੋਲ ਕਰਕੇ ਧਿਆਨ ਗੁਰੂ ਚਰਨਾਂ ਵਿਚ ਜਾਂ ਸਤਿਗੁਰ ਦੇ ਚੇਹਰੇ ਵਿਚ ਜੋੜਨਾਂ ਹੈ। ਫੁਰਮਾਨ ਹੈ:-

*ਗੁਰ ਕੀ ਮੂਰਤ ਮਨ ਮਹਿ ਧਿਆਨ।।*
*ਗੁਰ ਕੈ ਸਬਦ ਮੰਤ੍ਰ ਮਨ ਮਾਨ।।*
*ਗੁਰ ਕੇ ਚਰਨ ਰਿਦੈ ਲੈ ਧਾਰਹੁ।।*
*ਗੁਰ ਪਾਰਬ੍ਰਹਮ ਸਦਾ ਨਮਸਕਾਰਹੁ।।*
*ਮਤ ਕੋ ਭਰਮ ਭੁਲੈ ਸੰਸਾਰ।।*
*ਗੁਰ ਬਿਨ ਕੋਇ ਨ ਉਤਰਸ ਪਾਰ।।*

ਅਤੇ ਗੁਰੂ ਦੇ ਦਿਤੇ ਮੰਤ੍ਰ ਸਬਦ ਨੂੰ ਮਣੀ ਮੰਤ੍ਰ ਕਰਕੇ ਰਟਣ ਕਰੋ ਅਤੇ ਆਪਣੇ ਗੁਰੂ ਨੂੰ ਪਾਰਬ੍ਰਹਮ ਜਾਣ ਕੇ ਨਮਸਕਾਰ ਕਰਿਆ ਕਰੋ। ਹੇ ਸੰਸਾਰੀ ਲੋਕੋ ਮਤਾਂ ਕੋਈ ਭਰਮ ਕਰੋ। ਗੁਰੂ ਬਿਨਾਂ ਨਾਂ ਕਿਸੇ ਦਾ ਪਿਛੇ ਪਾਰ ਉਤਾਰਾ ਹੋਇਆ ਹੈ ਨਾਂ ਹੁਣ ਤੇ ਨਾਂ ਅਗੋ ਹੋਇਗਾ, ਸਾਰਾ ਸਬਦ ਬੋਲਾਂ ਤਾਂ ਬਹੁਤ ਵਡਾ ਹੈ ਬਹੁਤ ਵਿਸਤਾਰ ਹੋ ਜਾਏਗਾ ਇਸ ਲਈ ਖਾਸ ਖਾਸ ਹੀ ਭਾਵ ਲੈਂਦਾ ਹਾਂ:-

*ਜਨਮ ਮਰਨ ਕੀ ਤ੍ਰਾਸ ਮਿਟਾਈ।।*
*ਗੁਰ ਪੂਰੇ ਕੀ ਬਿਅੰਤ ਵਡਾਈ।।*
*ਗੁਰ ਪ੍ਰਸਾਦਿ ਉਰਧ ਕਮਲ ਬਿਗਾਸ।।*
*ਅੰਧਕਾਰ ਮਹਿ ਭਇਆ ਪ੍ਰਕਾਸ।।*

ਅਰਥ:

ਪੂਰੇ ਗੁਰੂ ਦੀ ਵਡਿਆਈ ਬਿਅੰਤ ਹੈ ਕੀਤੀ ਜਾ ਹੀ ਨਹੀਂ ਸਕਦੀ। ਗੁਰੂ ਦੀ ਕਿਰਪਾ ਨਾਲ ਜੋ ਅਗਿਆਨਤਾ ਸਮੇਂ ਮਨ ਰੂਪੀ ਕਮਲ ਫੁਲ ਮੂਧਾ ਜੋ ਹੋ ਰਿਹਾ ਸੀ, ਸੋ ਖਿੜ ਕੇ ਸਿਧਾ ਹੋ ਗਿਆ ਹੈ। ਤੇ ਜੋ ਦਸਮ ਦੁਆਰ ਵਿਚੋਂ ਮੇਰੇ ਵਾਸਤਵ ਆਪੇ ਦਾ ਅੰਮ੍ਰਿਤ ਚੋ ਕੇ ਬਿਅਰਥ ਜਾ ਰਿਹਾ ਸੀ। ਸੋ ਹੁਣ ਸਿਧੇ ਤੇ ਸ਼ਾਂਤ ਹੋਇ ਮਨ ਨੂੰ ਮਿਲ ਕੇ ਉਸ ਅੰਮ੍ਰਿਤ ਸੋ ਮਨ ਦੇ ਅਗਿਆਨ ਰੂਪੀ ਅੰਧਕਾਰ ਦਾ ਬਿਨਾਸ ਹੋ ਕੇ ਮਨ ਪ੍ਰਕਾਸ਼ਵਾਨ ਹੋ ਆਇਆ ਹੈ:-

*ਕਹੁ ਨਾਨਕ ਪ੍ਰਭ ਇਹੈ ਜਨਾਈ।।*
*ਬਿਨ ਗੁਰ ਮੁਕਤ ਨ ਪਾਈਐ ਭਾਈ।।*

ਹੁਣ ਮੇਰੇ ਪ੍ਰਭੂ ਨੇ ਏਹੋ ਜਣਾ ਦਿਤਾ ਹੈ ਕਿ ਸਤਿਗੁਰੂ ਬਿਨਾਂ ਮੁਕਤ ਰੂਪੀ ਮੋਰਚਾ ਫਤੇ ਹੋ ਹੀ ਨਹੀਂ ਸੀ ਸਕਦਾ।

ਤਥਾ

*ਗੁਰ ਮੂਰਤ ਸਿਉ ਲਾਇ ਧਿਆਨ।।*
*ਈਹਾ ਊਹਾ ਪਾਵਹਿ ਮਾਨ।।*

ਹੁਣ ਗੁਰੂ ਸਰੂਪ ਮੇ ਮਨ ਜੋੜ ਕੇ ਮੰਤ੍ਰ ਦਾ ਉਚਾਰਨ ਐਸੇ ਕਰਨਾ ਹੈ। ਸਤ ਸਤ ਮਣਕੇ ਮਾਲਾ ਦੇ ਨਹੀਂ ਖਿਚਣੇ! ਇਕ ਮਣਕੇ ਨਾਲ ਤੇ ਇਕ ਸੁਆਸ ਨਾਲ ਇਕ ਵਾਰ ਹੀ ਗੁਰਮੰਤ੍ਰ ਦਾ ਉਚਾਰਨ ਕਰਨਾ ਹੈ। ਤੇ ਸੁਆਸ ਵੀ ਲੰਮਾ ਕਰਕੇ ਲੈਣਾ ਹੈ ਤੇ ਇਕ ਸੁਆਸ ਨਾਲ ਇਕ ਵਾਰ ਹੀ ਸ਼ਾਂਤੀ ਨਾਲ ਉਚਾਰਨ ਕਰਨਾ ਹੈ। ਪਹਿਲੇ ਸੁਆਸ ਨੂੰ ਅੰਦ੍ਰ ਨੂੰ ਖਿਚੋ ਤੇ ਕੇਵਲ ਵਾਹਿ ਦਾ ਹੀ ਲੰਮਾ ਕਰਕੇ ਉਚਾਰਨ ਕਰੋ। ਫਿਰ ਸੁਆਸ ਨੂੰ ਆਸਤੇ ਆਸਤੇ ਲੰਮਾ ਕਰਕੇ ਬਾਹਰ ਨੂੰ ਛਡੋ ਤੇ ਉਚਾਰਨ ਕੇਵਲ ਗੁਰੂ ਹੀ ਕਰੋ। ਐਸੇ ਸ਼ਾਂਤੀ ਸੇ ਉਚਾਰਨ ਕੀਤਿਆਂ ਮਨ ਵੀ ਸ਼ਾਂਤ ਹੁੰਦਾ ਜਾਏਗਾ ਤੇ ਭਜਨ ਮਨ ਨੂੰ ਸ਼ਾਂਤ ਕਰਨ ਵਾਸਤੇ ਹੀ ਕਰਨਾ ਹੁੰਦਾ ਹੈ। ਇਕ ਗਲ ਮੈਨੂੰ ਵਿਸਰ ਗਈ ਹੈ। ਪਹਿਲੇ ਬੈਠਣ ਲਗਿਆਂ ਅਰਦਾਸ ਵਿਚ ਮੰਗ ਏਹੋ ਗੁਰੂ ਜੀ ਪਾਸੋ ਮੰਗਣੀ ਹੈ ਕਿ ਹੇ ਸਚੇ ਪਾਤਸ਼ਾਹੋ ਮਨ ਦੀ ਇਕਾਗ੍ਰਤਾ ਬਖਸ਼ੋ। ਇਸ ਮੰਗ ਜੈਸੀ ਹੋਰ ਕੋਈ ਮੰਗ ਲਾਹੇਵੰਦ ਨਹੀ ਹੋਵੇਗੀ ਨਾ ਏਥੋਂ ਦਾ ਰਾਜ ਨਾ ਇੰਦ੍ਰਪੁਰੀ ਦਾ ਨਾ ਬ੍ਰਹਮਾਂ ਪੁਰੀ ਦਾ। ਹੋਰ ਸਭ ਮੰਗਾਂ ਫਸੌਣ ਵਾਲੀਆਂ ਹੀ ਹਨ। ਕੇਵਲ ਏਹੋ ਇਕੋ ਮੰਗ ਛਡੌਣ ਵਾਲੀ ਤੇ ਸਦਾ ਦਾ ਅਨੰਦ ਹੈ। ਹੋਰ ਸਾਰੇ ਅਨੰਦ ਪ੍ਰਾਈਵੇਟ ਹੀ ਸਾਬਤ ਹੋਣਗੇ। ਗੁਰੂ ਵਾਕ ਹੈ:-

*ਆਈ ਪੰਥੀ ਸਗਲ ਜਮਾਤੀ ਮਨ ਜੀਤੇ ਜਗ ਜੀਤ।।*

ਕਿਉਂਕਿ ਮਨ ਦੀ ਇਕਾਗ੍ਰਤਾ ਹੋਇਆਂ ਜਗ ਦੀ ਹੋਂਦ ਹੀ ਖਤਮ ਹੋ ਜਾਂਦੀ ਹੈ ਤੇ ਏਹੋ ਜਗ ਹੀ ਬ੍ਰਹਮ ਸਰੂਪ ਹੋਕੇ ਭਾਸਣ ਲਗ ਜਾਂਦਾ ਹੈ। ਏਹੋ ਇਸ਼ਾਰਾ ਗੁਰੂ ਦਾ ਹੈ ਕਿ:-

*ਇਹ ਵਿਸੁ ਸੰਸਾਰੁ ਤੁਮ ਦੇਖਦੇ ਏਹੋ ਹਰਿ ਕਾ ਰੂਪ ਹੈ*

*ਹਰਿ ਰੂਪ ਨਦਰੀ ਆਇਆ॥*

ਵਿਸ਼ ਦਾ ਅਰਥ ਜਹਿਰ ਨਹੀਂ। ਵਿਸ਼ ਦਾ ਅਰਥ ਵਿਸ਼ਵ ਹੈ। ਸਸੇ ਦਾ ਅਉਂਕੜ ਵਵੇ ਦਾ ਕੰਮ ਕਰਦਾ ਹੈ। ਇਹ ਜਗ ਅਗਿਆਨਤਾ ਸਮੇ ਵੀ, ਮਨ ਦੀ ਚੰਚਲਤਾ ਨਾਲ ਤੇ ਮਲੀਨਤਾ ਤੇ (ਆਵਰਣ) ਭਰਮ ਨਾਲ, ਰਸੀ ਵਿਚ ਸ੍ਰਪ ਵਾਂਗਰ ਬ੍ਰਹਮਾਤਮਾਂ ਦੇ ਭੁਲੇਖੇ ਵਿਚ ਭਾਸਦਾ ਹੈ। ਜਦੋਂ ਅਭਿਆਸ ਦੁਆਰਾ ਤੇ ਸਤਿਗੁਰ ਦੀ ਦਸੀ ਜੁਗਤ ਦੁਆਰਾ ਮਨ ਸ਼ਾਂਤ ਹੋ ਜਾਂਦਾ ਹੈ ਤਾਂ ਇਸ ਮਨ ਦੇ ਵਿਚੋਂ ਹੀ ਸਾਡਾ ਵਾਸਤਵ ਸਰੂਪ ਅੰਦ੍ਰਲਾ ਰਬ ਪ੍ਰਕਾਸਦਾ ਹੈ। ਤਾਂ ਉਸ ਸਮੇਂ ਏਹੋ ਜਗ ਹੀ ਰਬ ਭਾਸਦਾ ਹੈ। ਹੁਣ ਵੀ ਏਹ ਰਬ ਨੇ ਹੀ ਜਗ ਦਾ ਰੂਪ ਧਾਰਿਆ ਹੋਇਆ ਹੈ। ਜਿਵੇਂ ਦੁਧ ਵਿਚ ਲਸੀ ਦੀ ਚੁਲੀ ਜਾਠਾ ਪਾਇਆਂ, ਦੁਧ ਹੀ ਦਹੀਂ ਦਾ ਰੂਪ ਧਾਰ ਜਾਂਦਾ ਹੈ। ਤਿਵੇਂ ਅਗਿਆਨ ਮਾਇਆ ਤ੍ਰੈ ਗੁਣੀ ਮਾਇਆ ਸੋ ਮਿਲਕੇ ਈਸ਼ਵਰ ਰੂਪ ਧਾਰਕੇ ਜਗ ਦਾ ਸਰੂਪ ਹੋ ਕੇ ਖੇਲ ਖੇਲਣ ਲਗ ਜਾਂਦਾ ਹੈ। ਰਬ ਤੇ ਉਸ ਈਸ੍ਰਰ ਸਾਗਰ ਵਿਚ ਈਸ੍ਰਰ ਰੂਪੀ ਪਾਣੀ ਦੇ ਅਸੀਂ ਤੁਸੀਂ ਬੁਲਬੁਲੇ ਹਾਂ ਤੇ ਜਿਵੇਂ ਬੁਲਬੁਲੇ ਸਾਗਰ ਦੇ ਪਾਣੀ ਦੇ ਹੀ ਬਣੇ ਹੁੰਦੇ ਹਨ। ਓਹ ਕੇਵਲ ਪਾਣੀ ਹੀ ਹੁੰਦੇ ਹਨ। ਤੈਸੇ ਆਪਾਂ ਵੀ ਈਸ੍ਰਰ ਸਾਗਰ ਬੁਲਬਲੇ ਈਸ੍ਰਰ ਹੀ ਹਾਂ। ਮਨ ਦੇ ਤਿੰਨ ਦੋਸ਼ਾਂ ਸੇ ਆਪ ਕੋ ਜੀਵ ਸਮਝ ਬੈਠੇ ਹਾਂ। ਤਾਂ ਹੀ ਮੈ ਤਿੰਨ ਦੋਸ਼ਾਂ ਨੂੰ ਬਾਰ ਬਾਰ ਦੁਹਰੌਂਦਾ ਚਲਿਆ ਆ ਰਿਹਾ ਹਾਂ ਕਿ ਇਨ੍ਹਾਂ ਦੋਸ਼ਾਂ ਦੀ ਨਵਿਰਤੀ ਬਿਨਾਂ ਫਿਰ ਪ੍ਰਮਾਤਮਾਂ ਆਪ ਨੂੰ ਆਤਮਾਂ ਸਮਝਕੇ ਆਪਣੇ ਸਦਾ ਦੇ ਸੁਖ ਸਰੂਪ ਘਰ ਵਿਚ ਨਹੀ ਪਹੁੰਚ ਸਕਾਂਗੇ। ਸਗੋਂ ਚੁਰਾਸੀ ਲਖ ਜੂਨਾਂ ਵਿਚ ਅਵਾਰਾ ਖਚਤ ਹੋ ਜਾਵਾਂਗੇ। ਹੁਣ ਮੈ ਏਸ ਲੰਮੀ ਈਸ੍ਰਰ ਖੇਡ ਦਾ ਹੀ ਕਥਨ ਕਰੀ ਜਾਵਾਂ ਤੇ ਏਸ ਦਾ ਵਰਨਣ ਮੁਕਣ ਵਾਲਾ ਹੀ ਨਹੀਂ। ਹੁਣ ਆਪਾਂ ਫਿਰ ਓਥੇ ਆਈਏ ਤੇ ਬੰਦਗੀ ਦੀ ਰਹਿੰਦੀ ਜੁਗਤ ਦਾ ਵਰਣਨ ਕਰੀਏ। ਹਾਂ ਬੰਦਗੀ ਕਰਕੇ ਮਨ ਨੂੰ ਸ਼ਾਂਤ ਕਰਨਾ ਹੈ। ਪ੍ਰੰਤੂ ਮਨ ਸ਼ਾਂਤ ਤਾਂ ਹੀ ਹੋਣਾ ਹੈ ਜੇ ਸਾਰੇ ਸਰੀਰ ਨੂੰ ਹੀ ਕੰਧ ਨਾਲ ਲਗੀ ਫੋਟੋ ਸਮਾਨ ਅਚੱਲ ਕਰ ਲਵਾਂਗੇ। ਵਰਨਾ ਮਨ ਸ਼ਾਂਤ ਕਦੇ ਵੀ ਨਹੀਂ ਹੋਵੇਗਾ, ਜਦ ਆਸਣ ਤੇ ਬੈਠ ਕੇ ਮਨ ਗੁਰੂ ਚਰਨਾਂ ਵਿਚ ਜੋੜਾਂਗੇ ਤਾਂ ਮਨ ਪਿਛਲੇ ਬਣੇ ਸੰਸਕਾਰਾਂ ਮਗਰ ਦੌੜੇਗਾ ਫਿਰ ਮੋੜੋ ਤੇ ਗੁਰੂ ਚਰਨਾਂ ਨਾਲ ਜੋੜੋ। ਇਹ ਫਿਰ ਨੱਸੇਗਾ, ਕਿਉਂਕਿ ਮਨ ਜੁਗਾਂ ਜੁਗਾਂਤ੍ਰਾਂ ਦਾ ਫਿਰਤੂ ਅਵਾਰਾ ਹੋਇਆ ਹੋਇਆ ਹੈ ਤੇ ਮਲੀਣ ਹੈ। ਗੁਰ ਫੁਰਮਾਨ ਹੈ:-

*ਜਨਮ ਜਨਮ ਕੀ ਇਸ ਮਨ ਕਉ ਮਲ ਲਾਗੀ*
*ਕਾਲਾ ਹੋਆ ਸਿਆਹੁ॥*
*ਖੰਨਲੀ ਧੋਤੀ ਉਜਲੀ ਨ ਹੋਵਈ ਜੇ ਸਉ ਧੋਵਣ ਪਾਹੁ॥*
*ਗੁਰਪ੍ਰਸਾਦੀ ਜੀਵਤ ਮਰੈ ਉਲਟੀ ਹੋਵੈ ਮਤ ਬਦਲਾਹੁ॥*

**ਬੰਦਗੀ ਕਰਕੇ ਮਨ ਨੂੰ ਸ਼ਾਂਤ ਕਰਨਾ ਹੈ। ਪ੍ਰੰਤੂ ਮਨ ਸ਼ਾਂਤ ਤਾਂ ਹੀ ਹੋਣਾ ਹੈ ਜੇ ਸਾਰੇ ਸਰੀਰ ਨੂੰ ਹੀ ਕੰਧ ਨਾਲ ਲਗੀ ਫੋਟੋ ਸਮਾਨ ਅਚੱਲ ਕਰ ਲਵਾਂਗੇ। ਵਰਨਾ ਮਨ ਸ਼ਾਂਤ ਕਦੇ ਵੀ ਨਹੀਂ ਹੋਵੇਗਾ, ਜਦ ਆਸਣ ਤੇ ਬੈਠ ਕੇ ਮਨ ਗੁਰੂ ਚਰਨਾਂ ਵਿਚ ਜੋੜਾਂਗੇ ਤਾਂ ਮਨ ਪਿਛਲੇ ਬਣੇ ਸੰਸਕਾਰਾਂ ਮਗਰ ਦੌੜੇਗਾ ਫਿਰ ਮੋੜੋ ਤੇ ਗੁਰੂ ਚਰਨਾਂ ਨਾਲ ਜੋੜੋ। ਇਹ ਫਿਰ ਨੱਸੇਗਾ, ਕਿਉਂਕਿ ਮਨ ਜੁਗਾਂ ਜੁਗਾਂਤ੍ਰਾਂ ਦਾ ਫਿਰਤੂ ਅਵਾਰਾ ਹੋਇਆ ਹੋਇਆ ਹੈ ਤੇ ਮਲੀਣ ਹੈ।**

*ਨਾਨਕ ਮੈਲ ਨ ਲਗਈ ਨਾ ਫਿਰ ਜੋਨੀ ਪਾਹੁ॥*

ਇਸ ਸਬਦ ਦਾ ਅਰਥ ਹੈ ਕਿ ਇਸ ਨੂੰ ਵਿਕਾਰਾ ਮੰਦ ਕਰਮ ਕਰਦਿਆਂ ਜੁਗਾਂ ਜੁਗਾਂ ਦੀ ਐਸੀ ਥਿੰਧੀ ਮਲ ਲਗੀ ਹੋਈ ਹੈ ਕਿ ਜਿਵੇਂ ਖੰਨਲੀ ਧੋਤੀ, ਮਤਲਬ ਤੇਲੀ ਦੇ ਕੋਹਲੂ ਦੇ ਸਾਫ ਕਰਨ ਵਾਲੀ ਲੀਰ ਥਿੰਧੀ ਤੇ ਮੈਲੀ ਹੋਈ ਹੁੰਦੀ ਹੈ ਤੇ ਉਸਨੂੰ ਜੇ ਸੌ ਵਾਰ ਵੀ ਧੋ ਲਈਏ ਓਹ ਚਿਟੀ ਨਹੀਂ ਹੁੰਦੀ। ਐਸੇ ਹੀ ਜੇ ਇਸ ਮਲੀਣ ਹੋਏ ਮਨ ਨੂੰ ਕਰਮ ਕਾਂਡ ਰੂਪੀ ਪਾਣੀ ਸੇ ਸੌ ਵਾਰ ਸੁਧ ਕਰੋ ਪਰ ਸੁਧ ਨਹੀਂ ਹੋਵੇਗਾ।

ਸਵਾਲ—ਫਿਰ ਸੁਧ ਕਿਵੇਂ ਹੋਵੇਗਾ?

ਉਤਰ—ਗੁਰੂ ਜੀ ਦੀ ਕਿਰਪਾ ਸੇ ਜੇ ਏਸ ਮਨ ਨੂੰ ਜਿਊਂਦੇ ਨੂੰ ਹੀ ਮਾਰ ਕੇ ਫਿਰ ਜੀਵਾ ਲਈਏ ਤਾਂ ਇਸ ਕੀ ਮਤਿ ਬਦਲ ਕੇ ਸੁਧ ਹੋ ਜਾਏਗੀ। ਫਿਰ ਗੁਰੂ ਜੀ ਕਹਿੰਦੇ ਹਨ ਕਿ ਫੇਰ ਨਾਂ ਇਸ ਨੂੰ ਮੈਲ ਲਗੇਗੀ ਤੇ ਨਾ ਫਿਰ ਚੁਰਾਸੀ ਦੀਆਂ ਜੂਨਾਂ ਵਿਚ ਜਾਏਗਾ।

ਸਵਾਲ—ਜਿਊਂਦਾ ਮਰ ਕੇ ਫਿਰ ਕਿਵੇਂ ਜਿਊਂ ਪਵੇਗਾ?

ਉਤਰ—ਜਿਵੇਂ ਪਾਰਸ ਨਾਲ ਛੋਹ ਕੇ ਲੋਹਾ ਸੁਧ ਸੋਨਾ ਹੋ ਜਾਂਦਾ ਹੈ ਤੇ ਫਿਰ ਸੋਨੇ ਦੇ ਰੂਪ ਵਿਚ ਜਿਊਂ ਵੀ ਪੈਂਦਾ ਹੈ ਤੇ ਫਿਰ ਲੋਹਾ ਵੀ ਹੁੰਦਾ ਨਹੀਂ। ਜਿਵੇਂ ਚੰਦਨ ਦੀ ਸੰਗਤ ਕਰਕੇ ਹਰਿੰਡ ਚੰਦਨ ਹੋ ਜਾਂਦੀ ਹੈ ਤੇਂ ਚੰਦਨ ਦੇ ਰੂਪ ਵਿਚ ਜਿਊ ਕੇ ਫਿਰ ਹਰਿੰਡ ਵੀ ਨਹੀਂ ਹੁੰਦੀ। ਜਿਵੇਂ ਅਗ ਦੀ ਸੰਗਤ ਕਰਕੇ ਕੱਚੀ ਇਟ ਪਕੀ ਹੋ ਜਾਂਦੀ ਹੈ ਤੇ ਫਿਰ ਓਹ ਪਕੀ ਹੋਈ ਇਟ ਨਾਂ ਕੱਚੀ ਹੁੰਦੀ ਹੈ ਤੇ ਨਾਂ ਓਸਨੂੰ ਪਾਣੀ ਗਾਲ ਸਕਦਾ ਹੈ। ਚਾਹੇ ਕਿਤਨੇ ਬਰਸ ਪਾਣੀ ਮੇ ਡੁਬੀ ਰਹੇ। ਐਸੇ ਹੀ ਗੁਰੂ ਕਿਰਪਾ ਸੇ ਇਸ ਮਨ ਨੂੰ ਇਕਾਗਰ ਕਰ ਕੇ ਫਿਰ ਅੰਦ੍ਰਮੁਖੀ ਕਰਕੇ ਜਿਸ ਸਾਖੀਆਤਮਾਂ ਵਿਚੋਂ ਮਨ ਉਪਜਿਆ ਹੈ ਅੰਦ੍ਰਲੇ ਰਬ ਵਿਚੋਂ ਓਸੇ ਵਿਚ ਫਿਰ ਮਿਲਾ ਦੇਈਏ ਤਾਂ ਮਨ ਦੀ ਹੋਂਦ ਓਸ ਸਾਖੀ ਵਿਚ ਮਿਲ ਕੇ ਸਾਖੀ ਰੂਪ ਹੋ ਜਾਏਗੀ ਤਾਂ ਮਨ ਮਰ ਗਿਆ ਭਾਸੇਗਾ। ਪ੍ਰੰਤੂ ਮਨ ਦਾ ਨਾਸ ਹੋਇਆ ਹੋਵੇਗਾ ਬਾਧ ਨਹੀਂ ਹੋਇਆ ਹੁੰਦਾ ਕਿਉਂਕਿ ਅਜੇ ਮਨ ਨੂੰ ਆਪ ਮਾਰਿਆ ਹੋਇਆ ਹੁੰਦਾ ਹੈ। ਪ੍ਰਾਰਭਧ ਕਰਮ ਅਜੇ ਮਨ ਦਾ ਬਾਕੀ ਹੁੰਦਾ ਹੈ, ਉਸ ਦੇ ਆਸਰੇ ਮਨ ਜੀਵਤ ਮਿਰਤਕ ਹੋਇਆ ਹੁੰਦਾ ਹੈ ਮਨ ਦਾ ਅਜੇ ਬਾਧ ਨਹੀ ਹੋਇਆ ਹੁੰਦਾ ਤੇ ਪ੍ਰਾਰਭਧ ਕਰਮ ਅਮੇਟ ਕਰਮ ਹੈ ਓਹ ਭੋਗਿਆਂ ਮੁਕਦਾ ਹੈ, ਜੀਵਤ ਮਿਰਤਕ ਹੋਇਆਂ ਨਹੀਂ ਮੁਕਦਾ, ਗੁਰ ਫੁਰਮਾਨ ਹੈ:-

*ਲੇਖ ਨ ਮਿਟਈ ਹੇ ਸਖੀ ਜੋ ਲਿਖਿਆ ਕਰਤਾਰ॥*
ਤਥਾ
*ਧੁਰ ਲੇਖ ਲਿਖਿਆ ਸੋ ਕਮਾਵਣਾ ਕੋਇ ਨ ਮੇਟਣਹਾਰ॥*

ਓਹ ਪ੍ਰਾਰਭਧ ਕਰਮ ਮਨ ਨੂੰ ਫਿਰ ਜੀਵਾ ਲੈਂਦਾ ਹੈ। ਫਿਰ ਪ੍ਰਾਰਭਧ ਕਰਮ ਜਦ ਭੁਗਤ ਕੇ ਮੁਕ ਜਾਂਦਾ ਹੈ ਤਾਂ ਮਨ, ਮਤਲਬ ਜੀਵ ਵਿਦੇਹ ਮੁਕਤ ਹੁੰਦਾ ਹੈ, ਮਤਲਬ ਮਨ ਸ੍ਰੀਰ ਵਿਚੋਂ ਨਿਕਲਕੇ ਆਪਣੇ ਵਾਸਤਵ ਸਰੂਪ ਸਾਖੀਆਤਮਾ ਅੰਦ੍ਰਲੇ ਰਬ ਮੈ ਮਿਲਕੇ ਮੁਕ ਜਾਂਦਾ ਹੈ ਮੁਕਤ ਹੋ ਜਾਂਦਾ ਹੈ, ਫਿਰ ਜਨਮ ਨਹੀਂ ਲੈਂਦਾ। ਏਥੇ ਗੁਰ ਫੁਰਮਾਨ ਹੈ:-

***ਜਿਸ ਤੇ ਉਪਜਿਆ ਨਾਨਕਾ ਸੋਈ ਫਿਰ ਹੋਆ।।***

ਹੁਣ ਵੀਰ ਭੈਣਾਂ ਫਿਰ ਓਥੇ ਆਪਣਾ ਖਿਆਲ ਲੈ ਔਣ ਤਾਂ ਕਿ ਬਾਕੀ ਰਹਿੰਦੀ ਬੰਦਗੀ ਦੀ ਜੁਗਤ ਪਰ ਵਿਚਾਰ ਕਰ ਲਈਏ। ਐਸੇ ਜਦ ਮਨ ਨੂੰ ਮੋੜਾਂਗੇ ਤੇ ਇਹ ਫਿਰ ਨੱਸੇਗਾ ਪਰ ਆਪਾਂ ਵੀ ਮੋੜਨ ਦੀ ਜਿਦ ਨਹੀਂ ਛਡਣੀ। ਗੁਰੂ ਫੁਰਮਾਨ ਹੈ:-

***ਮਨ ਹੀ ਨਾਲ ਝਗੜਾ***

***ਮਨ ਹੀ ਨਾਲ ਸਥ ਮਨ ਹੀ ਮੰਝ ਸਮਾਇ।।***

***ਵਿਣ ਮਨੈ ਜਿ ਹੋਰੀ ਨਾਲ ਲੁਝਣਾ ਜਾਸੀ ਜਨਮ ਗਵਾਇ।।***

ਭਾਵ ਹੈ ਕਿ ਮਨ ਨਾਲ ਹੀ ਝਗੜੋ ਤੇ ਮਨ ਨਾਲ ਹੀ ਪੰਚੈਤ ਕਰੋ ਤੇ ਮਨ ਨੂੰ ਮਨ ਦੇ ਵਿਚ ਹੀ ਮਿਲਾ ਦਿਓ, ਜੇ ਮਨ ਨਾਲੋਂ ਝਗੜਾ ਛਡ ਕੇ ਮਨ ਦੇ ਮਗਰ ਲਗ ਕੇ ਹੋਰਨਾਂ ਲੋਕਾਂ ਨਾਲ ਝਗੜਾਂਗੇ ਤਾਂ ਫਿਰ ਮਨੁੱਖਾ ਰਤਨਾਂ ਤੋ ਕਈ ਗੁਣਾਂ ਮਹਿੰਗਾ ਜਨਮ ਬਿਅਰਥ ਗੁਆ ਕੇ ਤੁਰ ਜਾਵਾਂਗੇ। ਇਸ ਲਈ ਮਨ ਨਾਲ ਹੀ ਹੋਰ ਝਗੜੀਏ, ਗੁਰ ਦਸਮੇਸ਼ ਜੀ ਦਾ ਹੀ ਵਾਕ ਹੈ:—

***ਮਨ ਕਾ ਮਾਰਨ ਸੁਗਮ ਹੈ ਤਨ ਕੋ ਬਾਂਧੇ ਆਦ।।***

***ਸੁਧ ਵਿਹਾਰੀ ਕਾਰ ਗੁਰ ਦੋਖ ਛੋਡੀਏ ਬਾਦ।।***

ਅਰਥ:

ਮਨ ਕਾ ਮਾਰਨਾ ਐਸੇ ਸੌਖਾ ਹੋਵੇਗਾ ਕਿ ਤਨ ਕੋ ਵੀ ਸਾਥ ਕੰਟ੍ਰੋਲ ਕਰੋ। ਤੇ ਸੁਧ ਵਿਹਾਰ ਬਾਬਤ ਤਾਂ ਮੈਂ ਪਿਛੇ ਕਾਫੀ ਕੁਛ ਕਹਿ ਚੁਕਾ ਹਾਂ ਅਤੇ ਗੁਰੂ ਕੇ ਲੰਗਰ ਵਿਚ ਯਥਾ ਸਕਤ ਹਿਸਾ ਵੀ ਪਾਓ। ਪਰ ਲੰਗਰ ਵਿਚ ਹਿਸਾ ਅੰਨ ਦੇ ਰੂਪ ਵਿਚ ਪਾਓ ਬਹੁਤ ਲਾਭ ਹੋਵੇਗਾ। ਕਈ ਗੁਣਾਂ ਵਾਧਾ ਹੋਵੇਗਾ। ਦਸਮੇਸ਼ ਗੁਰੂ ਜੀ ਦਾ ਹੀ ਫੁਰਮਾਨ ਹੈ:-

***ਧਰਨੀ ਧੇਨ ਸੁਵਰਨ ਅਸੁ ਨਾਰੀ ਮੰਦ੍ਰ ਪਾਠ।***

***ਇਹੀ ਦਾਨ ਸਭ ਦਾਨਾ ਸਿਰ ਅੰਨ ਸਭਨ ਤੈ ਸਾਠ।***

ਅਰਥ:

ਧਰਤੀ ਦਾਨ, ਗਊ ਦਾਨ, ਸੋਨਾ ਦਾਨ, ਘੋੜਾ ਦਾਨ, ਨਾਰੀ ਦਾਨ, ਪਾਠ ਦਾਨ, ਏਹ ਸੱਤੇ ਦਾਨ ਹਿੰਦੂ ਮੱਤ ਵਿਚ ਮੰਨੇ ਪ੍ਰਮੰਨੇ ਦਾਨ ਹਨ। ਪ੍ਰੰਤੂ ਅੰਨ ਦਾਨ ਦਾ ਮਹਾਤਮ ਏਹਨਾਂ ਸੱਤਾਂ ਹੀ ਦਾਨਾਂ ਨਾਲੋਂ ਸੱਠ ਗੁਣਾਂ ਜਿਆਦਾ ਮਹਾਤਮ ਰਖਦਾ ਹੈ। ਜੋ ਭੁਖੇ ਨੂੰ ਪ੍ਰਸ਼ਾਦਾ ਪਕਾ ਕੇ ਛਕਾਇਆ ਜਾਂਦਾ ਹੈ। ਸਤਿਗੁਰੂ ਰਾਮ ਸਿੰਘ ਜੀ ਦਾ ਹੁਕਮ ਹੈ ਕਿ ਬੁਚੜ ਗਊ ਕਤਲ ਕਰ ਕੇ ਆਵੇ ਗਊ ਦੀ ਰੱਤ ਦੀ ਲਿਬੜੀ ਛੁਰੀ ਵੀ ਅਜੇ ਉਸ ਦੇ ਹਥ ਵਿਚ ਫੜੀ ਹੀ ਹੋਵੇ, ਤੇ ਓਹ ਪ੍ਰਸ਼ਾਦਾ ਮੰਗੇ ਤਾਂ ਪ੍ਰਸ਼ਾਦਾ ਉਸ ਨੂੰ ਵੀ ਛਕਾ ਦਿਓ ਕਿਓਂਕਿ ਪ੍ਰਸ਼ਾਦਾ ਛਕੌਣਾ ਗ੍ਰਿਸਤੀ ਦਾ ਮੁਖ ਫਰਜ ਹੈ। ਸੁਤਿਆਂ ਵੀਰਾਂ ਨੂੰ ਸ਼ੰਕਾ ਫੁਰੇਗਾ ਕਿ ਨਾਰੀ ਦਾਨ ਕੀਤਿਆਂ ਤਾਂ ਨਾਰੀ ਦਾ ਪਤੀ ਬਰਤਾ ਧਰਮ ਨਸ਼ਟ ਹੋ ਗਿਆ? ਇਸ ਦਾ ਹੱਲ ਏਹ ਹੈ ਕਿ ਨਾਰੀ ਦਾਨ ਵਿਚ ਨਾਰੀ ਨਹੀਂ ਸੀ ਦਿਤੀ ਜਾਂਦੀ। ਨਾਰੀ ਨੂੰ ਹਾਰ ਸ਼ੰਗਾਰ ਲਗਾਕੇ ਉਸ ਦਾ ਤਿਆਕਲ ਧਰਮੀ ਪੁਰਸ਼ਾਂ ਪਾਸੋਂ ਮੁਲ ਪਵਾ ਕੇ ਓਹ ਮੁਲ ਦਿਤਾ ਜਾਂਦਾ ਸੀ, ਤੇ ਨਾਰੀ ਦਾਨ ਕਰਨਾ ਗੁਰਬਾਣੀ ਵਿਚ ਵੀ ਕਾਫੀ ਜਗ੍ਹਾ ਲਿਖਿਆ ਹੈ। ਜਿਵੇਂ ਕਿ:—

***ਅਸ ਦਾਨ ਗਜ ਦਾਨ ਸਿਹਜਾ ਨਾਰੀ ਭੂਮ ਦਾਨ***

***ਐਸੋ ਦਾਨ ਨਿਤ ਨਿਤਹਿ ਕੀਜੈ।।***

***ਰਾਮ ਨਾਮ ਸਰ ਤਊ ਨ ਪੁਜੈ।।***

ਤਥਾ

***ਅਰਪੈ ਨਾਰ ਸੀਗਾਰ ਸਮੇਤ।।***

ਇਸ ਪ੍ਰਮਾਣ ਦਾ ਭਾਵ ਹੈ ਐਸੇ ਦਾਨ ਨਿਤਾ ਪ੍ਰਤੀ ਹੀ ਕੀਤੇ ਜਾਣ ਪ੍ਰੰਤੂ ਰਾਮ ਨਾਮ ਦੇ ਬਰਾਬਰ ਨਹੀਂ ਪੁਜ ਸਕਦੇ। ਰਾਮ ਨਾਮ ਦਾ ਅਰਥ ਆਤਮਰਾਮ ਹੈ ਜਿਸਨੂੰ ਮੈ ਪਿਛੇ ਅੰਦ੍ਰਲਾ ਰਬ ਕਹਿੰਦਾ ਆਇਆ ਹਾਂ। ਗੁਰ ਫੁਰਮਾਨ ਹੈ:—

***ਆਤਮ ਰਾਮ ਨ ਪੂਜਨੀ ਦੂਜੈ ਕਿਉ ਸੁਖ ਹੋਇ।।***

ਤਥਾ

***ਜਿਨ ਆਤਮ ਤਤ ਨ ਚੀਨਿਆ।।***

***ਸਭ ਫੋਕਟ ਧਰਮ ਅਬੀਨਿਆ।।***

ਜੀਵ ਦੀ ਮੁਕਤ ਆਤਮਰਾਮ ਦੀ ਪੂਜਾ, ਮਤਲਬ ਹੈ ਕਿ ਆਤਮ ਚਿੰਤਨ ਸੇ ਹੀ ਹੁੰਦੀ ਹੈ ਹੋਰ ਕੋਈ ਵੀ ਉਪਾ ਮੁਕਤ ਹੋਣ ਦਾ ਨਹੀਂ। ਕਿਉਂਕਿ ਆਤਮਾ ਮਨ ਦਾ ਕਾਰਣ ਹੈ ਤੇ ਮਨ ਆਤਮਾ ਦਾ ਕਾਰਜ ਹੈ ਤੇ ਹਰੇਕ ਕਾਰਜ ਦੀ ਲਯਤਾ ਕਾਰਨ ਵਿਚ ਹੀ ਹੁੰਦੀ ਹੈ, ਜਿਵੇਂ ਮਿਟੀ ਘੜੇ ਦਾ ਕਾਰਣ ਹੈ ਤੇ ਘੜਾ ਮਿਟੀ ਦਾ ਕਾਰਜ ਹੈ ਤੇ ਜਦੋਂ ਘੜਾ ਟੁੱਟੇਗਾ ਤਾਂ ਉਸ ਦੀ ਲੈਯ ਮਿਟੀ ਮੇਂ ਹੀ ਹੋਵੇਗੀ। ਕੰਠੇ ਜੇਵਰ ਦੀ ਲੈਯ ਆਖਰਕਾਰ ਸੋਨੇ ਮੇਂ ਹੀ ਹੁੰਦੀ ਹੈ। ਐਸੇ ਹੀ ਮਨ ਨੇ ਆਪਣੇ ਕਾਰਣ ਆਤਮਾ ਮੇਂ ਹੀ ਲੀਨ ਹੋਕੇ ਮੁਕਤ ਹੋਣਾ ਹੈ। ਆਤਮਾ ਨੂੰ ਸਾਗਰ ਸਮਝੋ ਤੇ ਮਨ ਆਤਮਾ ਸਾਗਰ ਮੇਂ ਤਰੰਗ ਸਮਝੋ ਤੇ ਤਰੰਗ ਹਵਾ ਖਲੋ ਗਈ ਤੋਂ ਸਾਗਰ ਮੇਂ ਹੀ ਲੀਨ ਹੁੰਦਾ ਹੈ। ਤਿਵੇਂ ਹੀ ਮਨ ਨੂੰ ਜਦੋਂ ਅਭਿਆਸ ਦੁਆਰਾ ਫੁਰਨੋਂ ਰੋਕ ਲਵਾਂਗੇ ਤਾਂ ਮਨ ਆਤਮਾਂ ਮੇਂ ਲੀਨ ਹੋਕੇ ਮੁਕਤ ਹੁੰਦਾ ਹੈ, ਇਸ ਵਿਸ਼ੇ ਦੇ ਗੁਰਬਾਣੀ ਮੇਂ ਅਨੇਕਾਂ ਉਦਾਹਰਨ ਦਿਤੇ ਹੋਏ ਨੇ। ਜਿਵੇਂ ਕਿ ਬਾਣੀ ਮੇਂ ਆਤਮਾ ਦਾ ਨਾਮ ਨਾਉਂ ਜਾਂ ਨਾਂ ਵੀ ਬਹੁਤ ਜਗਾ ਲਿਖਿਆ ਹੈ। ਜੈਸੇ ਕਿ:—

***ਨਾਨਕ ਇਸ ਦੇਹੀ ਵਿਚ ਨਾਮ ਨਿਧਾਨ ਹੈ***

***ਪਾਈਐ ਗੁਰ ਕੈ ਹੇਤ ਅਪਾਰ।।***

ਤਥਾ

***ਗੁਰ ਸੇਵਾ ਤੇ ਨਾਉ ਪਾਇਆ ਵੁਠਾ ਅੰਦ੍ਰ ਆਇ।।***

***ਬਿਨ ਸਤਿਗੁਰ ਕੋ ਨਾਉ ਨ ਪਾਏ***

***ਪ੍ਰਭ ਐਸੀ ਬਣਤ ਬਣਾਈ ਹੈ।।***

ਤਥਾ

***ਬਿਨ ਸਤਿਗੁਰ ਨਾਉ ਨ ਪਾਈਐ ਬਿਨ ਨਾਵੈ ਕਿਆ ਸੁਆਉ।।***

***ਆਇ ਗਇਆ ਪਛਤਾਵਣਾ ਜਿਉ ਸੁੰਞੈ ਘਰ ਕਾਉ।।***

ਤਥਾ

***ਨਾਮ ਸਲਾਹਨ ਸਦ ਸਦਾ ਹਰਿ ਰਾਖਹਿ ਉਰਧਾਰ।।***

ਤਥਾ

***ਬਿਨ ਸਤਿਗੁਰ ਨਾਮ ਨ ਪਾਈਐ ਭਾਈ***

***ਬਿਨ ਨਾਮੈ ਭਰਮ ਨ ਜਾਇ।।***

ਤਥਾ

*ਦੇਹੀ ਅੰਦਰ ਨਾਮ ਨਿਵਾਸੀ॥*
*ਆਪੇ ਕਰਤਾ ਹੈ ਅਬਨਾਸੀ॥*
*ਨਾ ਜੀਉ ਮਰੈ ਨ ਮਾਰਿਆ ਜਾਈ*
*ਕਰ ਦੇਖੈ ਸਬਦ ਰਜਾਈ ਹੇ॥*

ਨਾਮ ਤੇ ਨਾਮ ਦਾ ਨਾਮੀ ਇਕੋ ਹਨ। ਨਾਮ ਦਾ ਅਰਥ ਆਤਮਾ ਹੈ ਤੇ ਨਾਲ ਰਾਮ ਮਿਲ ਕੇ ਆਤਮ ਰਾਮ ਹੋ ਗਿਆ ਜਿਵੇਂ ਕਿ:-

*ਆਤਮ ਰਾਮ ਰਾਮ ਹੈ ਆਤਮ*
*ਹਰਿ ਪਾਈਐ ਸਬਦ ਬੀਚਾਰਾ ਹੇ॥*

ਆਤਮਾ ਰਾਮ ਹੈ ਤੇ ਰਾਮ ਆਤਮਾ ਹੈ ਏਸ ਹਰੀ ਆਤਮਾ ਨੂੰ ਆਤਮ ਵਿਚਾਰ ਕਰਕੇ ਹੀ ਪਾਇਆ ਜਾਂਦਾ ਹੈ। ਆਤਮਾ ਦਾ ਅਰਥ ਆਪਣਾ ਆਪ ਹੈ। ਹੁਣ ਨਿਰਨਾ ਏਹ ਹੋਇਆ ਕਿ ਪ੍ਰਮਾਤਮਾ ਜੋ ਸਭ ਦਾ ਆਤਮਾ ਹੈ ਓਹ ਆਪਣੇ ਆਪ ਦੀ ਵਿਚਾਰ ਕਰਨੇ ਸੇ ਹੀ ਪ੍ਰਾਪਤ ਹੁੰਦਾ ਹੈ। ਏਹ ਨਿਰਨਾ ਮੈਂ ਅੰਦ੍ਰ ਮੁਖੀ ਭਗਤੀ ਗਿਆਨ ਕਾਂਡ ਦਾ ਕੀਤਾ ਹੈ। ਪ੍ਰੰਤੂ ਅੰਦ੍ਰਮੁਖੀ ਭਗਤੀ ਦਾ ਅਧਿਕਾਰੀ ਓਹ ਹੈ ਜਿਸ ਦਾ ਮਨ ੧ ਘੰਟਾ ਇਕਾਗ੍ਰ ਹੋਣ ਲਗ ਜਾਵੇ, ਏਹ ਜੁਗਤ ਮੈ ਹਾਲੀ ਬਾਹਰਮੁਖੀ ਭਗਤੀ ਦੀ ਦਸ ਰਿਹਾ ਹਾਂ।

ਆਓ ਹੁਣ ਮਨ ਨੂੰ ਇਕਾਗਰ ਕਰਨ ਦੀ ਸਾਰੀ ਜੁਗਤ ਦਾ ਵਰਨਣ ਕਰ ਲਈਏ। ਹੁਣ ਇਕ ਖਾਸ ਕਾਰਣ ਮਨ ਦੀ ਚੰਚਲਤਾ ਦਾ ਇਹ ਹੈ ਕਿ ਮਨ ਨੂੰ ਚੰਚਲਤਾ ਪ੍ਰਾਣ ਕਰੌਂਦੇ ਹਨ, ਮਨ ਵਿਚ ਤਾਂ ਕਿਰਿਆ ਹੋਈ ਨਹੀਂ ਕਿਉਂਕਿ ਮਨ ਦੀ ਉਪਜ ਤਾਂ ਪੰਜਾਂ ਤੱਤਾਂ ਵਿਚੋਂ ਸਤੋ ਗੁਣ ਲੈ ਕੇ ਕੀਤੀ ਜਾਂਦੀ ਹੈ ਤੇ ਸਤੋ ਗੁਣ ਸ਼ਾਂਤ ਸੁਭਾ ਹੈ। ਉਸ ਮੇਂ ਤਾਂ ਕਿਰਿਆ ਹੁੰਦੀ ਹੀ ਨਹੀਂ, ਫਿਰ ਮਨ ਕਿਰਿਆ ਕਿਵੇਂ ਕਰ ਸਕਦਾ ਹੈ? ਮਨ ਨੂੰ ਕਿਰਿਆ ਪ੍ਰਾਣ ਕਰੌਂਦੇ ਹਨ। ਪ੍ਰਾਣਾਂ ਦੀ ਉਪਜ ਰਜੋ ਗੁਣ ਤੋਂ ਹੁੰਦੀ ਹੈ ਤੇ ਰਜੋ ਗੁਣ ਵਿਚ ਹੀ ਕਿਰਿਆ ਹੁੰਦੀ ਹੈ। ਇਸ ਲਈ ਮਨ ਦੀ ਚੰਚਲਤਾ ਰੋਕਣ ਲਈ ਪਹਿਲੇ ਪ੍ਰਾਣਾਂ ਦੀ ਕਿਰਿਆ ਰੋਕਣੀ ਪਵੇਗੀ ਤੇ ਪ੍ਰਾਣਾਂ ਵਿਚ ਜੇਹੜੀ ਕਿਰਿਆ ਬਣ ਗਈ ਓਹ ਤੇ ਰੁਕ ਨਹੀਂ ਸਕੇਗੀ। ਜੇ ਰੋਕਣ ਦਾ ਜਤਨ ਕਰਾਂਗੇ ਤਾਂ ਪ੍ਰਾਣਾਂ ਮੇ ਪ੍ਰੈਸ਼ਰ ਬਣਕੇ ਸਾਰਾ ਸੂਖਮ ਸਮਾਜ ਜੋ ਮਨ ਇੰਦ੍ਰੇ ਹਨ ਸਾਰੇ ਹੀ ਬਾਹਰ ਆ ਜਾਣਗੇ ਤੇ ਇਸ ਦਾ ਨਾਮ ਹੀ ਮੌਤ ਹੈ। ਨਹੀਂ ਤਾਂ ਤੇ ਏਥੇ ਜੁਗਤ ਵਰਤਣੀ ਹੈ। ਪ੍ਰਾਣਾਂ ਨੂੰ ਰੋਕਣਾ ਨਹੀਂ ਪ੍ਰਾਣਾਂ ਨੂੰ ਬਣਨ ਹੀ ਨਹੀਂ ਦੇਣਾ। ਇਹ ਜੁਗਤ ਬਹੁਤ ਹੀ ਸੌਖੀ ਹੈ। ਅਪਣਾ ਜੋ ਪੇਟ ਹੈ ਪ੍ਰਾਣਾਂ ਨੂੰ ਇਹ ਪੇਟ ਬਣੌਂਦਾ ਹੈ, ਲੁਹਾਰ ਦੀ ਧੌਂਕਣੀ ਵਾਂਗਰ। ਜਦ ਪੇਟ ਫੁਲਦਾ ਹੈ ਤਾਂ ਹਵਾ ਨੂੰ ਬਾਹਰੋਂ ਖਿਚ ਕੇ ਅੰਦ੍ਰ ਭਰ ਲੈਂਦਾ ਹੈ ਤੇ ਫਿਰ ਦਬਾ ਦੇ ਕੇ ਬਾਹਰ ਹਵਾ ਨੂੰ ਕਢ ਦੇਂਦਾ ਹੈ ਤੇ ਆਪ ਸੁੰਗੜ ਜਾਂਦਾ ਹੈ, ਪੇਟ ਦੀ ਇਸ ਫੁਲਣ ਤੇ ਸੁੰਗੜਣ ਦੀ ਕਿਰਿਆ ਨੂੰ ਕੋਸ਼ਿਸ਼ ਕਰਕੇ ਰੋਕ ਲੈਣਾ ਹੈ ਜਿਵੇਂ ਆਪਾਂ ਹਥ ਦੀ ਮੁਠੀ ਨੂੰ ਘੁਟ ਲੈਂਦੇ ਹਾਂ। ਇਵੇਂ ਹੀ ਪੇਟ ਨੂੰ ਵੀ ਕੋਸ਼ਿਸ਼ ਕਰਕੇ ਰੋਕ ਸਕਦੇ ਹਾਂ। ਇਵੇਂ ਹੀ ਜੋਗੀ ਲੋਕ ਪੂਰਕ ਕੁੰਭਕ ਰੇਚਕ ਪ੍ਰਾਣਾਯਾਮ ਦੁਆਰਾ ਸੁਖਮਨਾ ਨਾੜੀ ਦਾ ਮੂੰਹ ਖੋਹਲ ਕੇ ਪ੍ਰਾਣਾਂ ਦੇ ਪ੍ਰਵਾਹ ਦਾ ਦਸਮ ਦੁਆਰ ਮੇ ਔਣਾ ਜਾਣਾ ਕਰਕੇ ਮਨ ਨੂੰ ਪ੍ਰਾਣਾਂ ਦੀ ਕਿਰਿਆ ਤੋਂ ਅਜਾਦ ਕਰਵਾ ਕੇ ਮਨ ਸ਼ਾਂਤ ਕਰ ਲੈਂਦੇ ਸਨ।

ਪ੍ਰੰਤੂ ਏਹ ਜੁਗਤ ਬਹੁਤ ਹੀ ਕਠਨ ਹੋਣ ਕਰਕੇ ਅਜ ਦਾ ਮਨੁਖ ਇਸ ਜੁਗਤ ਦੀ ਵਰਤੋਂ ਕਰ ਨਹੀਂ ਸੀ ਸਕਦਾ। ਤੇ ਸ੍ਰੀ ਗੁਰੂ ਨਾਨਕ ਜੀ ਨੇ ਇਸ ਜੁਗਤ ਦਾ ਤਿਆਗ ਕਰਾਕੇ ਪ੍ਰਾਣਾਂ ਦੀ ਉਪਜ ਨੂੰ ਹੀ ਬੰਦ ਕਰਾਕੇ ਮਨ ਨੂੰ ਪ੍ਰਾਣਾਂ ਤੋਂ ਅਜਾਦ ਕਰਵਾ ਕੇ ਮਨ ਨੂੰ ਸ਼ਾਂਤ ਕਰਵਾ ਲੈਣ ਦੀ ਵਡੀ ਸੁਖੇਨ ਜੁਗਤ ਬਣਾ ਦਿਤੀ, ਜੋ ਸਾਲਾਂ ਤੋਂ ਮਹੀਨਿਆਂ ਤੇ ਹੀ ਨਹੀਂ, ਸਗੋਂ ਦਿਨਾਂ ਤੋਂ ਵੀ ਥੋੜੇ ਹੀ ਦਿਨਾਂ ਤੇ ਲੈ ਆਂਦੀ ਹੈ।

ਪਿਛਲੇ ਹੀ ਸਾਲ ਦੀ ਗੱਲ ਹੈ ਕਿ ਮੈਂ ਦਿੱਲੀ ਦੀ ਸੰਗਤ ਪਾਸ ਇਕ ਗੁਰਮੁਖ ਪ੍ਰਵਾਰ ਪਾਸ ਕੇਵਲ ਛੇ ਸੱਤ ਦਿਨ ਹੀ ਠਹਿਰਿਆ ਸਾਂ, ਤੇ ਓਨਾਂ ਦੇ ਇਕ ਲੜਕੇ ਪਾਸੋਂ ਮੈਂ ਇਹ ਜੁਗਤ ਦਸ ਕੇ ਕਰਵਾਈ ਸੀ। ਤੇ ਓਸ ਲੜਕੇ ਨੇ ਕੇਵਲ ਪੰਜਾਂ ਦਿਨਾਂ ਵਿਚ ਹੀ ਪੇਟ ਨੂੰ ਕੰਟ੍ਰੋਲ ਕਰਕੇ ੧੫ ਮਿੰਟ ਸ੍ਵਾਸ ਬਣੌਣੋਂ ਪੇਟ ਨੂੰ ਰੋਕ ਕੇ ਦਿਖਾ ਦਿਤਾ ਸੀ। ਇਸ ਲਈ ਇਹ ਜੁਗਤ ਬਿਲਕੁਲ ਹੀ ਸੁਖੇਨ ਹੈ ਕਠਨ ਨਹੀਂ। ਅਤੇ ਦਾਸ ਨੇ ਵੀ ਏਸੇ ਜੁਗਤ ਸੇ ਹੀ ਮਨ ਤੇ ਕਾਬੂ ਪਾਇਆ ਸੀ। ਇਹ ਮੇਰਾ ਨਿਜੀ ਤਜਰਬਾ ਹੈ। ਇਸ ਜੁਗਤ ਨੂੰ ਹਰ ਇਕ ਵੀਰ ਭੈਣ ਵਰਤਕੇ ਲਾਭ ਉਠਾਓ। ਸਾਲਾਂ ਦਾ ਪੈਂਡਾ ਦਿਨਾਂ ਵਿਚ ਨਿਬੜ ਜਾਏਗਾ। ਜਦੋਂ ਪ੍ਰਾਣਾਂ ਦੀ ਕਿਰਿਆ ਤੋਂ ਮਨ ਅਜਾਦ ਹੋ ਗਿਆ ਤਾਂ ਮਨ ਵਿਚ ਤਾਂ ਕਿਰਿਆ ਹੈ ਈ ਨਹੀ ਫਿਰ ਮਨ ਚੰਚਲਤਾ ਕਿਵੇਂ ਕਰੇਗਾ। ਸ੍ਰੋਵਰ ਦੇ ਪਾਣੀ ਵਿਚ ਤਾਂ ਕਿਰਿਆ ਹੁੰਦੀ ਹੀ ਨਹੀਂ ਉਸ ਨੂੰ ਹਵਾ ਹੀ ਹਿਲੌਂਦੀ ਹੈ। ਜਦ ਹਵਾ ਰੁਕ ਜਾਂਦੀ ਹੈ ਤਾਂ ਸ੍ਰੋਵਰ ਦਾ ਜਲ ਸ਼ਾਂਤ ਖੜਾ ਦੇਖੀਦਾ ਹੈ। ਏਵੇਂ ਹੀ ਮਨ ਦਾ ਤੇ ਪ੍ਰਾਣਾਂ ਦਾ ਸੰਬੰਧ ਹੈ, ਜਿਸ ਵੇਲੇ ਆਸਣ ਪਰ ਬੈਠੋ ਓਸੇ ਵੇਲੇ ਪੇਟ ਨੂੰ ਕੋਸ਼ਿਸ਼ ਕਰਕੇ ਅਚੱਲ ਕਰ ਲਵੋ ਪੇਟ ਵੀ ਤੇ ਲੱਕ ਵੀ ਦੋਹਾਂ ਨੂੰ ਕੰਧ ਨਾਲ ਲੱਗੀ ਫੋਟੋ ਸਮਾਨ ਅਚਲ ਕਰ ਲਵੋ, ਜੇ ਲੱਕ ਥੱਕ ਜਾਵੇ ਤੇ ਅਗਾਹਾਂ ਉਲਰ ਕੇ ਲਕ ਨੂੰ ਅਰਾਮ ਦੇ ਦਿਓ। ਫਿਰ ਓਵੇਂ ਹੀ ਕਾਬੂ ਪਾ ਲਵੋ। ਜਦ ਇਸ ਕੋਸ਼ਸ਼ ਨੂੰ ਮਹੀਨਾਂ ਡੇਢ ਮਹੀਨਾਂ ਕਰੋਗੇ ਤਾਂ ਤੁਹਾਡਾ ਪੇਟ ਵੀ ਤੇ ਲੱਕ ਵੀ ਓਥੇ ਹੀ ਸੈਟ ਹੋ ਜਾਏਗਾ, ਤੇ ਫੇਰ ਥਕੇਗਾ ਹੀ ਨਹੀਂ। ਸਗੋਂ ਓਥੇ ਹੀ ਸੁਖ ਮੰਨੇਗਾ। ਤੇ

**ਮਨ ਨਾਲ ਹੀ ਝਗੜੋ ਤੇ ਮਨ ਨਾਲ ਹੀ ਪੰਚੈਤ ਕਰੋ ਤੇ ਮਨ ਨੂੰ ਮਨ ਦੇ ਵਿਚ ਹੀ ਮਿਲਾ ਦਿਓ, ਜੋ ਮਨ ਨਾਲੋਂ ਝਗੜਾ ਛਡ ਕੇ ਮਨ ਦੇ ਮਗਰ ਲਗ ਕੇ ਹੋਰਨਾਂ ਲੋਕਾਂ ਨਾਲ ਝਗੜਾਂਗੇ ਤਾਂ ਫਿਰ ਮਨੁੱਖਾ ਰਤਨਾਂ ਤੋ ਕਈ ਗੁਣਾਂ ਮਹਿੰਗਾ ਜਨਮ ਬਿਅਰਥ ਗੁਆ ਕੇ ਤੁਰ ਜਾਵਾਂਗੇ।**

ਆਲਸ ਉਬਾਸੀਆਂ ਤੋਂ ਵੀ ਛੁਟਕਾਰਾ ਹੋ ਜਾਵੇਗਾ। ਪਰ ਓਸ ਵੇਲੇ ਤੁਹਾਡਾ ਤਨ ਵੀ ਤੇ ਮਨ ਵੀ ਦੋਵੇਂ ਗੁਰੂ ਚਰਨਾਂ ਵਿਚ ਸੈਟ ਹੋਏ ਹੋਏ ਹੋਣ।

ਤੇ ਇਕ ਗਲ ਮੇਰੀ ਯਾਦ ਹੋਵੇ ਕਿ ਸੁਆਸ ਜਦ ਤਕ ਆਵੇ ਔਣ ਦਿਓ ਸਗੋਂ ਸੁਆਸ ਰੋਕੋ ਨਾਂ, ਲਵੋ, ਪਰ ਪੇਟ ਕੋਸ਼ਿਸ਼ ਕਰਕੇ ਸੁਆਸ ਬਣਨ ਨਾ ਦਿਓ। ਜੇ ਸੁਆਸ ਔਣੋਂ ਰੋਕੋਗੇ ਤਾਂ ਸਾਹ ਚੜ੍ਹ ਕੇ ਤੁਹਾਡਾ ਅਭਿਆਸ ਫੇਹਲ ਹੋ ਜਾਏਗਾ, ਇਸ ਲਈ ਸੁਆਸ ਰੋਕਣਾ ਨਹੀਂ ਸਗੋਂ ਆਵੇ ਤੇ ਲਈ ਜਾਓ। ਜਦ ਸੁਆਸ ਹੋਰ ਬਣੇਗਾ ਹੀ ਨਾ ਤਾਂ ਆਈ ਕਿਥੋਂ ਜਾਏਗਾ, ਆਪੇ ਔਣੋਂ ਵੀ ਹੱਟ ਜਾਵੇਗਾ। ਜਦ ਸੁਆਸ ਮੁੱਕ ਜਾਏਗਾ ਤਾਂ ਮਨ ਨੂੰ ਚੰਚਲਤਾ ਕੌਣ ਕਰਾਏਗਾ? ਮਨ ਦਾ ਤੇ ਪ੍ਰਾਣਾਂ ਦਾ ਤਦਾਤਮ ਸਬੰਧ ਹੈ। ਜੇ ਪ੍ਰਾਣਾਂ ਵਿਚ ਕਿਰਿਆ ਹੋਵੇ ਤੇ ਮਨ ਨੂੰ ਵੀ ਕਿਰਿਆ ਕਰਨੀ ਹੀ ਪਵੇਗੀ। ਜੇ ਮਨ ਵਿਚ (ਕਿਰਿਆ) ਚੰਚਲਤਾ ਹੁੰਦੀ ਹੋਵੇਗੀ ਤੇ ਪ੍ਰਾਣਾਂ ਵਿਚ ਵੀ ਅਵੱਸ਼ ਹੋਵੇਗੀ। ਸਾਖੀ ਆਤਮਾ ਜੋ ਅੰਦ੍ਰਲਾ ਰਬ ਹੈ ਓਸ ਦੀ ਸੱਤਾ ਸੇ ਮਨ ਹਰਕਤ ਕਰਦਾ ਹੈ, ਜਿਵੇਂ ਪਾਵਰ ਹਾਊਸ ਤੋਂ ਆਏ ਕਰੰਟ ਨਾਲ ਸਾਡਾ ਟ੍ਰਾਂਸਫਾਰਮਰ ਅਗੋ ਮੋਟਰਾਂ ਚਲੌਂਦਾ ਹੈ। ਜੈਸੇ ਟ੍ਰਾਂਸਫਾਰਮਰ ਵਿਚ ਇਹ ਯੋਗਤਾ ਹੈ ਕਿ ਪਿਛੋਂ ਆਏ ਕਰੰਟ ਨੂੰ ਲੈਕੇ ਅਗੋ ਮੋਟ੍ਰਾਂ ਨੂੰ ਕੰਟ੍ਰੋਲ ਕਰਕੇ ਮੋਟ੍ਰਾਂ ਨੂੰ ਚਲੌਣ ਦੀ। ਐਸੇ ਹੀ ਸਾਡੇ ਮਨ ਵਿਚ ਯੋਗਤਾ ਹੈ ਕਿ ਸਾਖੀ ਤੋਂ ਸੱਤਾ ਲੈ ਕੇ ਸਾਰੇ ਸੂਖਮ ਸਮਾਜ ਮਨ ਕਰਮ ਇੰਦ੍ਰੇ, ਗਿਆਨ ਇੰਦ੍ਰੇ ਪ੍ਰਾਣ ਏਸ ਸੂਖਮ ਸਰੀਰ ਨੂੰ ਏਹੋ ਹਰਕਤ ਕਰੌਂਦਾ ਹੈ-ਮਨ ਹੀ । ਮਨ ਵਿਚ ਯੋਗਤਾ ਇਸ ਲਈ ਹੈ ਕਿ ਇਸ ਦੀ ਉਪਜ ਸਤੋਗੁਣ ਤੋਂ ਹੋਈ ਹੈ। ਵਰਨਾਂ ਮਨ ਵੀ ਤੇ ਇੰਦ੍ਰੇ ਵੀ ਤੇ ਪ੍ਰਾਣ ਵੀ ਸਾਰਾ ਸੂਖਮ ਸਰੀਰ ਜੜ ਹੈ। ਸਾਖੀ ਚੇਤਨ ਤੋਂ ਸੱਤਾ ਲੈ ਕੇ ਇਹ ਮਨ (ਚੇਤਨ) ਸਾਰੇ ਤਿੰਨ ਸਰੀਰ ਪੰਚ ਕੋਸ ਨੂੰ ਹਰਕਤ ਕਰੌਂਦਾ ਹੈ। ਏਹ ਸਾਡਾ ਸਰੀਰ ਜੋ ਅਸਥੂਲ ਸਰੀਰ ਹੈ ਜਿਸ ਮੇਂ ਹਥ ਪੈਰ ਮੁਖ ਅਖਾਂ ਵਗੈਰਾ ਲਾਏ ਗਏ ਹਨ ਇਹ ਇਕੋ ਸਰੀਰ ਹੀ ਨਹੀਂ ਇਹ ਤਿੰਨ ਸਰੀਰ ਹਨ ਪਰ ਏਨੇਂ ਵਿਸਥਾਰ ਲਈ ਟਾਈਮ ਨਹੀਂ ਇਹ ਕਿਸੇ ਵੀਰ ਭੈਣ ਨੇ ਪੁਛਣਾ ਹੋਵੇ ਤੇ ਕਦੇ ਖੁਲ੍ਹੇ ਟਾਈਮ ਵਿਚ ਪੁਛ ਸਕਦਾ ਹੈ। ਏਸ ਲਈ ਮੈਂ ਕਿਹਾ ਹੈ ਕਿ ਮਨ ਤੇ ਪ੍ਰਾਣਾਂ ਦਾ ਤਦਾਤਮ ਸਬੰਧ ਹੈ। ਮਨ ਦੀ ਸਹੈਤਾ ਸੇ ਪ੍ਰਾਣ ਹਰਕਤ ਕਰਦੇ ਹਨ ਤੇ ਪ੍ਰਾਣ ਮਨ ਨੂੰ ਚੰਚਲਤਾ ਕਰੌਂਦੇ ਹਨ। ਤੇ ਜੇ ਪੇਟ ਦੀ ਹਰਕਤ ਨੂੰ ਰੋਕ ਕੇ ਪ੍ਰਾਣ ਬਣਨੋਂ ਰੋਕ ਲਈਏ ਤਾਂ ਮਨ ਵੀ ਇਕਾਗ੍ਰ ਹੋਕੇ ਸੁੰਨ ਹੋ ਜਾਂਦਾ ਹੈ! ਤੇ ਮਨ ਦੀ ਚੰਚਲਤਾ ਹੀ ਅਗਿਆਨ ਉਪਜੌਂਦੀ ਹੈ ਤੇ ਆਤਮ ਸਰੂਪ ਤੋਂ ਭੁਲਾ ਕੇ ਅਨਾਤਮ ਰੂਪ ਜਗ ਰਚਦੀ ਹੈ। ਗੁਰ ਫੁਰਮਾਨ ਹੈ:-

*ਅਗਿਆਨ ਰਚਿਓ ਸੰਸਾਰ।।*

ਅਤੇ ਜਿਹੜੇ ਵੀਰ ਕਹਿੰਦੇ ਹਨ ਕਿ ਘਰ ਦੇ ਧੰਧੇ ਕਰ ਕੇ ਟੱਬਰ ਹੀ ਮੁਸ਼ਕਲ ਪਲਦਾ ਹੈ ਫਿਰ ਬੰਦਗੀ ਕਦੋਂ ਕਰੀਏ? ਓਨਾਂ ਵੀਰਾਂ ਨੇ ਟੱਬਰ ਸੱਚਾ ਸਮਝਿਆ ਹੈ ਤੇ ਚੁਰਾਸੀ ਲਖ ਜੂਨ ਨੂੰ ਝੂਠ ਜਾਣਿਆ ਹੈ ਜੋ ਅਖਾਂ ਦੇ ਸਾਹਮਣੇ ਹੀ ਫਿਰਦੀ ਹੈ। ਏਨਾਂ ਜੂਨਾਂ ਦੇ ਜੀਆਂ ਨੇ ਮਨੁਖਾ ਜਨਮ ਦਾ ਚਾਨਸ ਹਥੋਂ ਗੁਆ ਕੇ ਕੇਵਲ ਪ੍ਰਵਾਰ ਦੀ ਹੀ ਪਾਲਣਾ ਕੀਤੀ ਸੀ। ਪਰ ਵੀਰ ਜੀ ਆਪਾਂ ਪ੍ਰਵਾਰ ਵੀ ਪਾਲਣਾ ਹੈ ਸਾਡਾ ਗ੍ਰਿਸਤੀਆਂ ਦਾ ਫਰਜ ਹੈ, ਪਰ ਗੁਰਮਤ ਅਨੁਸਾਰ। ਜਿਤਨਾ ਚਿਰ ਬੱਚੇ ਨਬਾਲਗ ਹਨ, ਆਪਾਂ ਘਰ ਦੇ ਧੰਧੇ ਵੀ ਕਰਨੇ ਹਨ। ਪਰ ਅੰਮ੍ਰਿਤ ਵੇਲਾ ਬੱਚਿਆਂ ਨੂੰ ਨਹੀਂ ਦੇਣਾਂ ਓਹ ਆਪਣੇ ਖਾਤੇ ਪਾਓ ੧ ਦਿਨ ਦਾ ਦਸਵੰਧ ਢਾਈ ਘੰਟੇ। ਬਾਕੀ ਰਹੇ ਸਾਢੇ ਇਕੀ ਘੰਟੇ। ਓਹ ਅਰਾਮ ਕਰੋ ਤੇ ਧੰਧੇ ਕਰੋ। ਕਿਉਂਕਿ ਜੇ ਬੱਚੇ ਨਬਾਲਗ ਹੁੰਦਿਆਂ ਹੀ ਓਥੇ ਜਾਣਾਂ ਪੈ ਗਿਆ ਜਿਥੇ ਗੁਰ ਫੁਰਮਾਨ ਹੈ:-

*ਜਿਹ ਮਾਰਗ ਕੇ*
*ਗਨੇ ਜਾਹਿ ਨ ਕੋਸਾ।।*
*ਹਰਿ ਕਾ ਨਾਮ*
*ਊਹਾ ਸੰਗ ਤੋਸਾ।।*

ਤਾਂ ਫਿਰ ਅੰਮ੍ਰਿਤ ਵੇਲੇ ਦਾ ਜਪਿਆ ਜਾਪ ਹੀ ਓਥੇ ਤੋਸਾ ਹੈ, ਏਥੇ ਦੀ ਕਮਾਈ ਦਾ ਧਨ ਏਥੇ ਹੀ ਕੰਮ ਔਂਦਾ ਹੈ। ਇਹ ਸਿੱਕਾ ਏਥੇ ਹੀ ਚਲਦਾ ਹੈ ਓਥੇ ਨਹੀਂ ਜਾਂਦਾ। ਤੇ ਚੁਰਾਸੀ ਦਾ ਪੰਧ ਕਿਤਨਾ ਲੰਮਾ ਹੈ ਤੇ ਦਿਨ ਵਿਚ ਤਿੰਨ ਵੇਰ ਭੁਖ ਲਗਦੀ ਹੈ। ਪਰ ਜਦ ਬੱਚੇ ਟ੍ਰੇਂਡ ਹੋ ਜਾਣ ਤਦ ਏਸ ਚਿਕੜ ਵਿਚ ਬੱਚਿਆਂ ਨੂੰ ਫਸਾ ਕੇ ਆਪ ਲੱਕ ਬੰਨਕੇ ਬੰਦਗੀ ਵਿਚ ਦਿਨ ਰਾਤ ਲਗ ਜਾਓ। ਜੇ ਫਿਰ ਵੀ ਘਰ ਦੀ ਚੌਧਰ ਨਾਂ ਛਡੀ ਤਾਂ ਅਜ ਦੇ ਬੱਚਿਆਂ ਨਾਲ ਤੁਹਾਡੀ ਬਣੇਗੀ ਨਹੀ ਦਿਨ ਰਾਤ ਜਮਾਨਾ ਬਦਲ ਰਿਹਾ ਹੈ ਫਿਰ ਆਪਣਾ ਹੀਰਿਆਂ ਰਤਨਾਂ ਤੋਂ ਲਖਾਂ ਗੁਣਾਂ ਕੀਮਤੀ ਸਮਾਂ ਵੀ ਗਵਾਓਗੇ। ਤੇ ਬੱਚੇ ਵੀ ਸੁਖਣਾਂ ਸੁਖਣਗੇ ਕਿ ਰਬਾ ਇਹ ਬੁਢਾ ਮਰੇ ਤੇ ਅਖੰਡ ਪਾਠ ਕਰਾਵਾਂਗੇ। ਇਹ ਸਮੱਸਿਆ ਅਜ ਹਰ ਘਰ ਵਿਚ ਵਿਆਪ ਰਹੀ ਹੈ। ਤਾਂ ਤੇ ਹੁਣ ਬਚਿਆਂ ਨਾਲ ਨਾਂ ਲੜੋ ਮਨ ਨਾਲ ਲੜੋ। ਤੁਹਾਡਾ ਦੁਸ਼ਮਣ ਮਨ ਹੈ। ਮਨ ਵਡੇ ਦੁਸ਼ਮਣਾਂ ਨਾਲੋਂ ੮੪ ਲੱਖ ਗੁਣਾਂ ਵਡਾ ਵੈਰੀ ਹੈ ਠੀਕ ਹੈ ਕਿ ਦਸਾਂ? ਸੁਣੋਂ ਵੱਡੇ ਤੋਂ ਵਡਾ ਵੈਰੀ ਇਕ ਵਾਰ ਹੀ ਮਾਰ ਸਕੇਗਾ ਤੇ ਸਾਡਾ ਘਰ ਲੁਟ ਸਕੇਗਾ, ਪਰ ਜੇ ਆਪਾਂ ਮਨੁੱਖਾ ਜਨਮ ਵਿਚ ਮਨ ਤੇ ਕਾਬੂ ਨਾ ਪਾ ਸਕੇ ਤਾਂ ਚੁਰਾਸੀ ਲਖ ਜੂਨੇਂ ਪੈ ਕੇ ਚੁਰਾਸੀ ਲੱਖ ਵਰਾਂ ਮਰਾਂਗੇ ਤੇ ਚੁਰਾਸੀ ਲਖ ਵਾਰ ਜਨਮਾਂਗੇ ਤੇ ਚੁਰਾਸੀ ਲਖ ਵਾਰ ਘਰੋਂ ਬੇਘਰ ਹੋ ਕੇ ਰੋਂਦੇ ਜਾਵਾਂਗੇ, ਅਤੇ ਦੂਜਾ ਪੱਖ ਜੋ ਸੰਤਾਂ ਦੀ ਸ਼ਰਨ ਲੈ

*ਕਪਟੀ ਤੇ ਵਿਕਾਰੀ ਹਿਰਦੇ ਵਾਲਾ ਭਾਵੇਂ ਰੋ ਕੇ ਪਖੰਡ ਕਰਕੇ ਕਿਤਨਾਂ ਵਖਾਵਾ ਕਰੇ ਹਰੀ ਕਰਤਾ ਸਭ ਕਿਛ ਓਹਦੇ ਅੰਦ੍ਰਲੇ ਭਾਵ ਨੂੰ ਜਾਣਦਾ ਹੈ, ਤੇ ਜਿਨਾਂ ਦਾ ਨਾਨਕ ਜੀ ਚਉਥੇ ਜਾਮੇ ਵਿਚ ਕਹਿੰਦੇ ਨੇ ਹਿਰਦਾ ਸੁਧ ਹੈ, ਹਰੀ ਭਗਤੀ ਓਹਨਾਂ ਦੇ ਹੀ ਹਿਰਦੇ ਵਿਚ (ਉਗਣੀ) ਜੰਮਣੀ ਹੈ।*

ਕੇ ਮਨ ਨੂੰ ਮੁਕਾ ਲਿਆ ਮਤਲਬ ਮੁਕਤੀ ਪ੍ਰਾਪਤ ਕਰ ਲਈ ਤਾਂ ਬੱਚਿਆਂ ਦੀਆਂ ਵੀ ੨੧ ਪੀਹੜੀਆਂ ਕੁਲਾਂ ਮੁਕਤ ਹੋਣਗੀਆਂ। ਗੁਰਬਾਣੀ ਦੇ ਪੰਨੇ ੧੧੩੩ ਪਰ ਲਿਖੀਆਂ ਹੋਈਆਂ ਹਨ ਪੜ੍ਹ ਲੋ:-

*ਸੰਤ ਜਨਾ ਕੇ ਹਰਿ ਜੀਉ ਕਾਰਜ ਸਵਾਰੇ।।*
*ਪ੍ਰਹਿਲਾਦ ਜਨ ਕੇ ਇਕੀਹ ਕੁਲ ਉਧਾਰੇ।।*

ਪਰ ਵੇਦਾਂ ਤੇ ਸਿੰਮ੍ਰਤੀਆਂ ਵਿਚ ੧੦੧ ਕੁਲ ਤਰਦੀ ਲਿਖੀ ਹੈ। ਫਿਰ ਏਸ ਗੁਰਮਤ ਸੇ ਬੱਚਿਆਂ ਦਾ ਭਲਾ ਕਿਤਨਾ ਤੇ ਘਰ ਦੇ ਧੰਧੇ ਕਰਕੇ ਕਿਤਨਾ ਭਲਾ। ਫਿਰ ਆਪ ਵੀ ਤੇ ਬੱਚੇ ਵੀ ਨਰਕੀ ਕੀੜੇ ਬਣਕੇ ਜਾਓਗੇ। ਗੁਰੂ ਵਾਕ ਹੈ:-

*ਸੂਕਰ ਕੂਕਰ ਜੋਨ ਭਰਮੇ ਤਊ ਲਾਜ ਨ ਆਈ।।*
*ਹਰਿ ਕਾ ਨਾਮ ਛਾਡ ਅੰਮ੍ਰਿਤ ਕਾਹੇ ਬਿਖ ਖਾਈ।।*

ਪ੍ਰੇਮੀ ਜਨੋਂ ਜੀਵ ਦੀ ਕਲਿਆਣ ਤਿੰਨਾਂ ਦੋਸ਼ਾਂ ਦੀ ਨਵਿਰਤੀ ਹੋਣੇ ਸੇ ਹੁੰਦੀ ਹੈ, ਤੇ ਤੀਜਾ ਦੋਸ ਆਵਰਣ ਜੋ ਭਰਮ ਹੈ। ਸੋ ਗਿਆਨ ਹੋਣੇ ਸੇ ਨਵਿਰਤ ਹੁੰਦਾ ਹੈ, ਤੇ ਗਿਆਨ ਦਾ ਅਧਿਕਾਰੀ ਕਰੋੜਾਂ ਵਿਚੋਂ ਕੋਈ ਇਕ ਹੁੰਦਾ ਹੈ, ਜਿਸ ਦਾ ਮਨ ਚੁਅਖਰਾ ਭਜਨ ਕਰਦਿਆਂ ੧ ਘੰਟਾ ਇਕਾਗਰ ਰਹਿ ਸਕੇ ਤੇ ੪ ਸਾਧਨ ਬਿਬੇਕ, ਵੈਰਾਗ, ਸਮ ਦਮ, ਅਤੇ ਮਮੁਸ਼ਤਾ ਦਾ ਜੋ ਧਾਰਨੀ ਹੋਵੇ, ਸੋ ਆਤਮ ਗਿਆਨ ਦਾ ਅਧਿਕਾਰੀ ਹੁੰਦਾ ਹੈ। ਤੇ ਜੇ ਅਨ ਅਧਿਕਾਰੀ ਕੋ ਬ੍ਰਹਮ ਗਿਆਨ ਦਾ ਉਪਦੇਸ਼ ਕੀਤਾ ਜਾਵੇ ਤਾਂ ਫਿਰ ਕਬੀਰ ਜੀ ਫੁਰਮੇਂਦੇ ਹਨ ਕਿ:-

*ਕਾਚੀ ਸਰਸੋਂ ਪੇਲ ਕੇ ਨਾ ਖਲ ਭਈ ਨ ਤੇਲ।।*

ਜਿਵੇਂ ਕਚੀ ਸਰਸੋਂ ਪੀੜਨ ਲਗ ਜਾਈਏ ਤੇ ਨਾ ਤੇਲ ਮਿਲੇ ਤੇ ਨਾ ਖਲ ਪ੍ਰਾਪਤ ਹੋਵੇ। ਜੇ ਆਤਮ ਗਿਆਨ ਦਾ ਉਪਦੇਸ਼ ਸਾਰੀ ਸੰਗਤ ਵਿਚ ਕੀਤਾ ਜਾਵੇ ਤਾਂ ਕਈ ਵੀਰ ਅਨ ਅਧਿਕਾਰੀ ਹੀ ਉਸ ਨੂੰ ਅਪਨਾ ਲੈਣਗੇ ਤੇ ਓਨਾਂ ਨਾਲ ਕਚੀ ਸਰਸੋਂ ਪੀੜਨ ਵਾਲੇ ਵਾਲੀ ਹੋ ਜਾਵੇਗੀ। ਏਸ ਵਾਸਤੇ ਜੇ ਕਿਸੇ ਵੀਰ ਦਾ ਮਨ ਇਕ ਘੰਟਾ ਇਕਾਗਰ ਹੁੰਦਾ ਹੋਵੇ ਤੇ ਓਹ ਵੀਰ ਮੇਰੇ ਪਾਸ ਇਕੇਲਾ ਆ ਕੇ ਚਾਰ ਸਾਧਨ ਪੁਛ ਕੇ ਅਭਿਆਸ ਕਰੇ ਤਾਂ ਗੁਰੂ ਕਿਰਪਾ ਸੇ ਓਸ ਦਾ ਵੀ ਕਾਰਜ ਸੌਰ ਜਾਵੇਗਾ।

ਪਿਛਲੇ ਸਾਲ ਜਿਲੇ ਗੁਰਦਾਸਪੁਰ ਦਾ ਵੀਰ ਜੋ ਮੇਰੀ ਉਮਰ ਦਾ ਸੀ, ਉਸ ਨੇ ਸਚੇ ਪਾਤਸ਼ਾਹ ਸਤਗੁਰੂ ਜਗਜੀਤ ਸਿੰਘ ਜੀ ਪਾਸੋਂ ਗਿਆਨ ਉਪਦੇਸ ਵਾਸਤੇ ਮੰਗ ਕੀਤੀ ਸੀ ਤੇ ਸਚੇ ਪਾਤਸ਼ਾਹ ਜੀ ਨੇ ਓਨਾਂ ਸੰਤਾਂ ਨੂੰ ਮੇਰੇ ਕਮਰੇ ਵਿਚ ਇਕ ਸਿਖ ਦੇ ਨਾਲ ਭੇਜ ਦਿਤਾ ਸੀ। ਕਿਉਂਕਿ ਸਤਿਗੁਰੂ ਅਪਨੇ ਸੇਵਕਾਂ ਨੂੰ ਮਾਣ ਦੇਂਦਾ ਹੈ। ਤੇ ਓਹ ਸੰਤ ਚਾਰ ਸਾਧਨ ਪੁਛ ਕੇ ਚਲਾ ਗਿਆ ਸੀ। ਪਰ ਫੇਰ ਮੈਨੂੰ ਮਿਲਿਆ ਨਹੀਂ ਸ਼ਾਇਦ ਉਮਰ ਵਡੀ ਦਾ ਸੀ ਚੜ੍ਹਾਈ ਹੀ ਕਰ ਗਿਆ ਹੋਵੇ। ਇਸ ਲਈ ਅਗਲੀ ਗਿਆਨ ਉਪਦੇਸ ਦੀ ਕਥਾ ਸੰਗਤ ਵਿਚ ਨਹੀਂ ਕੀਤੀ, ਤੇ ਜੋ ਵੀਰ ਉਪਾਸਨਾ ਕਰਦਾ ਹੈ ਅਤੇ ਉਸ ਦਾ ਹਿਰਦਾ ਸੁਧ ਹੈ। ਜੇ ਓਹ ਇਸ ਅਵਸਥਾ ਵਿਚ ਚੜ੍ਹਾਈ ਕਰ ਜਾਏਗਾ ਤਾਂ ਓਹ ਵੀਰ ਵੀ ਮਾੜੀਆਂ ਜੂਨਾਂ ਵਿਚ ਨਹੀਂ ਜਾਏਗਾ ਉਸ ਨੂੰ ਕਿਸੇ ਸਤਸੰਗੀ ਘਰ ਵਿਚ ਮਨੁਖਾ ਜਨਮ ਮਿਲੇਗਾ ਤੇ ਓਹ ਘਰ ਆਏ ਮਹਾਤਮਾ ਦੇ ਬਚਨ ਸੁਣੇਗਾ ਤੇ ਉਸ ਦੇ ਪਿਛਲੇ ਬਣੇ ਬੰਦਗੀ ਦੇ ਸੰਸਕਾਰ ਜਾਗ ਪੈਣਗੇ ਤੇ ਓਹ ਫਿਰ ਬੰਦਗੀ ਵਿਚ ਲਗ ਕੇ ਆਤਮ ਗਿਆਨ ਦਾ ਅਧਿਕਾਰੀ ਬਣਕੇ ਆਤਮ ਗਿਆਨ ਪ੍ਰਾਪਤ ਕਰਕੇ ਮੁਕਤ ਹੋ ਜਾਏਗਾ। ਉਸਨੂੰ ਚਿੰਤਾ ਕਰਨ ਦੀ ਲੋੜ ਨਹੀਂ। ਪ੍ਰਮੇਸਰ ਕਿਸੇ ਦੀ ਘਾਲ ਕਮਾਈ ਬਿਅਰਥ ਨਹੀਂ ਜਾਣ ਦੇਂਦਾ। ਗੁਰ ਫੁਰਮਾਨ ਹੈ:-

*ਸੋ ਕਿਉ ਵਿਸਰੈ ਜਿ ਘਾਲ ਨ ਭਾਨੈ।।*
*ਸੋ ਕਿਉ ਵਿਸਰੈ ਜਿ ਕੀਆ ਜਾਨੈ।।*

ਇਕ ਗਲ ਮੈਂ ਫਿਰ ਦੁਹਰਾ ਦੇਵਾਂ ਕਿ ਜੋ ਕਿਸੇ ਵੀਰ ਨੂੰ ਸੁਾਸਾਂ ਤੇ ਕੰਟ੍ਰੋਲ ਕਰਨ ਵਾਲੀ ਜੁਗਤ ਨਾਂ ਜਚੇ ਕਿ ਸੁਾਸਾਂ ਤੋਂ ਬਗੈਰ ਜਿੰਦਗੀ ਕਿਵੇਂ ਚਲ ਸਕਦੀ ਹੈ ਤਾਂ ਓਹ ਵੀਰ ਫਿਰ ਸਮਝ ਲਵੇ ਕਿ ਸੁਾਸ ਰੋਕਣੇ ਨਹੀ ਸੁਾਸ ਤਾਂ ਸਗੋਂ ਲਈ ਜਾਣਾ ਹੈ। ਕੇਵਲ ਪੇਟ ਨੂੰ ਫੂਲਣ ਤੇ ਸੁੰਗੜਨ ਤੋਂ ਕੰਟ੍ਰੋਲ ਕਰਨਾਂ ਹੈ ਪੇਟ ਦੀ ਹੇਠਾਂ ਉਤਾਹਾਂ ਹੋਣ ਦੀ ਹਰਕਤ ਨੂੰ ਘੁਟੀ ਰਖੋ। ਜੇ ਫਿਰ ਵੀ ਕਿਸੇ ਵੀਰ ਦੀ ਗਲ ਨਾਂ ਬਣੇ ਤੇ ਓਹ ਵੀਰ ਹੋਲੇ ਦੇ ਮੇਲੇ ਤੇ ਜਰੂਰ ਆਵੇ ਤੇ ਮੈਨੂੰ ਸ਼ਾਮ ਨੂੰ ਚਾਰ ਵਜੇ ਮਿਲਕੇ ਗਲ ਕਰ ਜਾਵੇ ਤੇ ਅਗਲੇ ਤੜਕੇ ਚਾਰ ਵਜੇ ਮੇਰੇ ਪਾਸ ਆ ਜਾਵੇ ਤੇ ਜਾਂ ਸ਼ਾਮ ਨੂੰ ਹੀ ਮੇਰੇ ਪਾਸ ਆ ਕੇ ਸੌਂ ਜਾਵੇ ਤੇ ਤੜਕੇ ਮੇਰਾ ਪੇਟ ਖਾਲੀ ਹੋਵੇਗਾ ਤੇ ਮੈ ਆਪ ਹੀ ਆਪਣੇ ਪੇਟ ਦੀ ਹਰਕਤ ਇਕ ਘੰਟਾ ਰੋਕ ਕੇ ਉਸਨੂੰ ਤਜਰਬਾ ਕਰਾ ਦੇਵਾਂਗਾ। ਪ੍ਰੰਤੂ ਜਿਸਨੇ ਇਹ ਅਭਿਆਸ ਕਰਨਾ ਹੈ ਉਸ ਦਾ (ਮਨ) ਹਿਰਦਾ ਸੁਧ ਜਰੂਰ ਹੋਣਾ ਚਾਹੀਏ, ਮਲੀਣ ਹਿਰਦਾ ਇਸ ਅਭਿਆਸ ਦਾ ਅਧਕਾਰੀ ਨਹੀਂ ਹੈ। ਕਿਉਂਕਿ ਗੁਰਬਾਣੀ ਮੇਂ ਮਲੀਣ ਹਿਰਦੇ ਬਾਬਤ ਬਹੁਤ ਜਗਾ ਉਪਾਸ਼ਨਾ ਦਾ ਅਨਅਧਿਕਾਰੀ ਕਿਹਾ ਹੈ ਜਿਵੇਂ ਕਿ:-

*ਕੋਈ ਗਾਵੈ ਰਾਗੀ ਨਾਦੀ ਬੇਦੀ ਬਹੁ ਭਾਂਤ ਕਰ*
*ਨਹੀ ਹਰਿ ਹਰਿ ਭੀਜੈ ਰਾਮ ਰਾਜੇ।।*
*ਜਿਨਾਂ ਅੰਤਰਿ ਕਪਟੁ ਵਿਕਾਰ ਹੈ*
*ਤਿਨਾ ਰੋਇ ਕਿਆ ਕੀਜੈ।।*
*ਹਰਿ ਕਰਤਾ ਸਭੁ ਕਿਛੁ ਜਾਣਦਾ*
*ਸਿਰਿ ਰੋਗ ਹਥੁ ਦੀਜੈ।।*
*ਜਿਨਾ ਨਾਨਕ ਗੁਰਮੁਖਿ ਹਿਰਦਾ ਸੁਧ ਹੈ*
*ਹਰਿ ਭਗਤਿ ਸਹਰਿ ਲੀਜੈ।।*

ਅਰਥ

ਏਹ ਸਾਰਾ ਸ਼ਬਦ ਇਹੋ ਸਿਧ ਕਰਦਾ ਹੈ ਕਿ ਕਪਟੀ ਤੇ ਵਿਕਾਰੀ ਹਿਰਦੇ ਵਾਲਾ ਭਾਵੇਂ ਰੋ ਕੇ ਪਖੰਡ ਕਰਕੇ ਕਿਤਨਾ ਵਖਾਵਾ ਕਰੇ ਹਰੀ ਕਰਤਾ ਸਭ ਕਿਛ ਓਹਦੇ ਅੰਦਰਲੇ ਭਾਵ ਨੂੰ ਜਾਣਦਾ ਹੈ, ਤੇ ਜਿਨਾਂ ਦਾ ਨਾਨਕ ਜੀ ਚਉਥੇ ਜਾਮੇ ਵਿਚ ਕਹਿੰਦੇ ਨੇ ਹਿਰਦਾ ਸੁਧ ਹੈ, ਹਰੀ ਭਗਤੀ ਓਹਨਾਂ ਦੇ ਹੀ ਹਿਰਦੇ ਵਿਚ (ਉਗਣੀ) ਜੰਮਣੀ ਹੈ।

ਤਥਾ

*ਕਾਹੇ ਕਉ ਕੀਜੈ ਧਿਆਨ ਜਪੰਨਾ।।*
*ਜਬ ਤੇ ਸੁਧ ਨਹੀ ਮਨ ਅਪਨਾ।।*

ਸਾਰੇ ਗਜ ਕੇ ਕਹੋ ਧੰਨ ਸਤਿਗੁਰੂ ਜਗਜੀਤ ਸਿੰਘ ਜੀ ਅਕਾਲ ਪੁਰਖ।



# ਸ਼ੁਭ ਚਾਲੀਸਾ

ਪੰਥ ਰਤਨ ਮਾ: ਨਿਹਾਲ ਸਿੰਘ

*ਸ੍ਰੀ ਸਤਿਗੁਰੂ ਜੀ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਚਲੀ ਆ ਰਹੀ ਗੱਦੀ 'ਤੇ ੧੯੫੯ ਵਿਚ ਸੁਸ਼ੋਭਤ ਹੋਏ। ਉਸ ਵੇਲੇ ਤੋਂ ਨਾਮਧਾਰੀ ਦਿਨ ਦੂਣੀ ਤੇ ਰਾਤ ਚੌਣੀ ਤਰੱਕੀ ਕਰਦੇ ਚਲੇ ਆ ਰਹੇ ਹਨ। ਉਸ ਸਮੇਂ ਵਿਰੋਧੀਆਂ ਵਲੋਂ ਆਕਾਸ਼ ਵਿਚ ਬੱਦਲ ਛਾਏ ਹੋਏ ਸਨ। ਬੱਦਲੀਆਂ ਕੜਕਦੀਆਂ ਸਨ। ਝੱਖੜ ਨਾਲ ਆਲਾ ਦੁਆਲਾ ਧੁੰਦਲਾ ਸੀ। ਪ੍ਰੰਤੂ ਸਤਿਗੁਰੂ ਜੀ ਦੇ ਧੀਰਜ, ਠਰੰਮਾ, ਸਹਿਨਸ਼ੀਲਤਾ ਸਦਕਾ ਆਕਾਸ਼ ਸਾਫ ਹੋ ਗਿਆ, ਸੂਰਜ ਦੀਆਂ ਕਿਰਨਾਂ ਪਸਾਰ ਫੜਿਆ ਤੇ ਚੌਤਰਫੀ ਨੂਰੋ ਨੂਰ ਭਰਨ ਲਗਾ।*

*ਜਨ ਕੀ ਪੈਜ ਸਵਾਰੀ ਆਪ॥*
*ਹਰਿ ਹਰਿ ਨਾਮੁ ਦੀਓ ਗੁਰਿ ਅਵਖਧੁ*
*ਉਤਰਿ ਗਇਓ ਸਭੁ ਤਾਪ॥ ੧॥ ਰਹਾਉ॥*
*ਹਰਿ ਗੋਬਿੰਦੁ ਰਖਿਓ ਪਰਮੇਸਰਿ*
*ਅਪੁਨੀ ਕਿਰਪਾ ਧਾਰਿ॥*
*ਮਿਟੀ ਬਿਆਧਿ ਸਰਬ ਸੁਖ ਹੋਏ*
*ਹਰਿ ਗੁਣ ਸਦਾ ਬੀਚਾਰਿ॥੧॥*
*ਅੰਗੀਕਾਰੁ ਕੀਓ ਮੇਰੈ ਕਰਤੈ*
*ਗੁਰ ਪੂਰੇ ਕੀ ਵਡਿਆਈ॥*
*ਅਬਿਚਲ ਨੀਵ ਧਰੀ ਗੁਰ ਨਾਨਕ*
*ਨਿਤ ਨਿਤ ਚੜੈ ਸਵਾਈ॥ —ਗੂਜਰੀ ਮਹਲਾ ੫*

ਅਜ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਸਫੈਦ ਝੰਡਾ ਵਿਸ਼ਵ ਭਰ ਵਿਚ ਫਰਾਟੇ ਮਾਰ ਰਿਹਾ ਹੈ। ਨਾਮਧਾਰੀ ਹਰ ਜਗਾ ਆਰਥਿਕ, ਸਮਾਜਿਕ, ਭਾਈਚਾਰਕ ਤੌਰ ਤੇ ਮਾਨ ਸਤਿਕਾਰ ਨਾਲ ਜੀਵਨ ਗੁਜਾਰ ਰਹੇ ਹਨ, ਇਹ ਸਭ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਕਿਰਪਾ ਦ੍ਰਿਸ਼ਟੀ ਦੀ ਝਲਕ ਹੈ।

ਸ੍ਰੀ ਸਤਿਗੁਰੂ ਜੀ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਚਲੀ ਆ ਰਹੀ ਗੱਦੀ ਤੇ ੧੯੫੯ ਵਿਚ ਸੁਸ਼ੋਭਤ ਹੋਏ। ਉਸ ਵੇਲੇ ਤੋਂ ਨਾਮਧਾਰੀ ਦਿਨ ਦੂਣੀ ਤੇ ਰਾਤ ਚੌਣੀ ਤਰੱਕੀ ਕਰਦੇ ਚਲੇ ਆ ਰਹੇ ਹਨ। ਉਸ ਸਮੇਂ ਵਿਰੋਧੀਆਂ ਵਲੋਂ ਆਕਾਸ਼ ਵਿਚ ਬੱਦਲ ਛਾਏ ਹੋਏ ਸਨ। ਬੱਦਲੀਆਂ ਕੜਕਦੀਆਂ ਸਨ। ਝੱਖੜ ਨਾਲ ਆਲਾ ਦੁਆਲਾ ਧੁੰਦਲਾ ਸੀ। ਪ੍ਰੰਤੂ ਸਤਿਗੁਰੂ ਜੀ ਦੇ ਧੀਰਜ, ਠਰੰਮਾ, ਸਹਿਨਸ਼ੀਲਤਾ ਸਦਕਾ ਆਕਾਸ਼ ਸਾਫ ਹੋ ਗਿਆ, ਸੂਰਜ ਦੀਆਂ ਕਿਰਨਾਂ ਪਸਾਰ ਫੜਿਆ ਤੇ ਚੌਤਰਫੀ ਨੂਰੋ ਨੂਰ ਭਰਨ ਲਗਾ।

ਕੌਮਾਂ ਉਹ ਉਨੱਤ ਹੁੰਦੀਆਂ ਹਨ, ਜਿਹੜੀਆਂ ਧਰਮ ਦੇ ਚਰਨ ਚਿੰਨਾਂ ਤੇ ਚਲਦੀਆਂ ਹਨ। ਜੇ ਧਰਮ ਦੀ ਪੌੜੀ ਥਿੜਕ ਜਾਏ ਤਾਂ ਸਾਰਾ ਢਾਂਚਾ ਤਹਿਸ ਨਹਿਸ ਹੋ ਜਾਂਦਾ ਹੈ, ਪ੍ਰੰਤੂ ਸਤਿਗੁਰੂ ਜੀ ਨਾਮ ਸਿਮਰਨ, ਸ਼ੁਧ ਗੁਰਬਾਣੀ ਪਾਠ, ਅਤੇ ਮਰਯਾਦਾ ਨੂੰ ਸਦੈਵ ਸਾਹਮਣੇ ਰਖਦਿਆਂ ਪੈਂਡਾ ਕਰਦੇ ਚਲੇ ਜਾਂਦੇ ਹਨ। ਅਜ ਨਾਮਧਾਰੀ ਕੇਵਲ ਪੰਜਾਬ ਦੀਆਂ ਹੱਦਾਂ ਤਕ ਹੀ ਨਹੀਂ ਵਸਦੇ, ਸਗੋਂ ਵਿਸ਼ਵ ਭਰ ਵਿਚ ਸੁੱਚੇ ਨਗਾਂ ਨਿਆਈਂ ਚਮਕਾਰੇ ਮਾਰਦੇ ਹਨ। ਇਨ੍ਹਾਂ ਨੇ ਉਚੇ ਕਿਰਦਾਰ ਸਦਕਾ ਗੈਰਨਾਮਧਾਰੀ, ਹਿੰਦੂ ਭਰਾਵਾਂ, ਮੁਸਲਮਾਨ, ਈਸਾਈ, ਮੁਸਾਈਆਂ ਨੂੰ ਆਪਣੇ ਵਲ ਇਉਂ ਖਿਚਿਆ ਹੈ, ਜਿਵੇਂ ਚੁੰਬਕ ਪਥਰ ਲੋਹੇ ਨੂੰ ਖਿਚ ਲੈਂਦਾ ਹੈ। ਵਿਰੋਧੀਆਂ ਵਲੋਂ ਪਾਏ ਭੁਲੇਖੇ ਕਾਫੂਰ ਹੋ ਰਹੇ ਹਨ। ਧੁੰਦਲਾ ਜਾਲਾ ਉਤਰ ਰਿਹਾ ਹੈ ਤੇ ਸ਼ੀਸ਼ੇ ਸਾਫ ਹੋ ਰਹੇ ਹਨ।

ਨਾਮ ਸਿਮਰਨ ਹੀ ਇੱਕ ਮੰਤਰ ਹੈ, ਜਿਹੜਾ ਕਿਲਿਆਂ ਨੂੰ ਸਰ ਕਰਦਾ ਹੈ। ਦੇਸ ਬਦੇਸੀਂ ਵਸਦੇ ਨਾਮਧਾਰੀ ਅੰਮ੍ਰਿਤ ਵੇਲੇ ਇਸ਼ਨਾਨ ਕਰਕੇ ਸਿਮਰਨ ਕਰਦੇ ਹਨ, ਸੋਧ ਵੀ ਰਖਦੇ ਹਨ, ਬਾਣੇ ਚਿੱਟੇ ਹਨ, ਅੰਦਰੋਂ ਵੀ ਚਿਟੇ ਹਨ। ਇਨਾਂ ਦੇ ੮-੮, ੧੦-੧੦ ਸਾਲ ਦੇ ਬੱਚੇ ਵੀ ਕਕਰੀਲੀਆਂ ਰਾਤਾਂ ਸਮੇਂ, ਜਦ ਦੁਨੀਆਂ ਘੁਰਾੜੇ ਮਾਰ ਰਹੀ ਹੁੰਦੀ ਹੈ, ਇਹ ਸਣਕੇਸ਼ੀ ਇਸ਼ਨਾਨ ਕਰ, ਗਲੀਂ ਮਾਲਾ ਪਾ ਧਰਮਸਥਾਨੀ ਪੁਜ, ਆਸਣ ਵਛਾ, ਕੋਲ ਜਲ ਦੀਆਂ ਗੜਵੀਆਂ ਰਖ ਸਿਮਰਨ ਵਿਚ ਜੁੜਦੇ ਹਨ ਤੇ ਅਰਸ਼ਾਂ ਕੁਰਸ਼ਾਂ ਦੇ ਮਾਲਿਕ ਨਾਲ ਸੁਰਤਾਂ ਜੋੜਦੇ ਹਨ।

ਅੱਜ ਤਕ ਸਤਿਗੁਰੂ ਜੀ ਦਾ ਹੁਕਮ ਪਾ ਕੇ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨਾਂ ਤੇ ਵਿਸ਼ਵ ਸ਼ਾਂਤੀ ਖਾਤਰ ੩੭੫੦੦੦ ਸਾਧਾਰਨ ਪਾਠ, ਚੰਡੀ ਦੀ ਵਾਰ ਦੇ ੫੧੦੦੦੦, ਪਾਠ ਹੋ ਚੁਕੇ ਹਨ। ਕੋਈ ੧੮ ਅਸਥਾਨਾਂ ਤੇ ਅਖੰਡ ਵਰਨੀਆਂ ਚਲ ਰਹੀਆਂ ਹਨ।

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਮਨੁਖ ਨੂੰ ਮਨੁਖ ਬਣਨ ਦੀ

ਜਾਰ ਦਸਣ ਲਈ ਦੇਸਾਂ ਬਦੇਸਾਂ ਦਾ ਰਟਨ ਕੀਤਾ। ਪਿਛਲੀ ਸਦੀ ਦੇ ਛੀਵੇਂ ਦਹਾਕੇ ਵਿਚ ਜਾਪਾਨ ਦੇ ਟੋਕੀਓ ਸ਼ਹਿਰ ਵਿਚ ਧਰਮ ਸੰਮੇਲਨ ਹੋਇਆ। ਓਥੇ ਪ੍ਰਸਿਧ ਵਿਦਵਾਨ ਇਕੱਤਰ ਸਨ। ਆਪ ਜੀ ਨਾਲ ਡਾ: ਗੋਪਾਲ ਸਿੰਘ ਦਰਦੀ ਵੀ ਗਏ ਹੋਏ ਸਨ। ਉਥੋਂ ਦੇ ਵਿਦਵਾਨਾਂ ਆਪ ਜੀ ਦੇ ਚਰਨਾਂ ਵਿਚ ਧਰਮ ਬਾਰੇ ਵਿਚਾਰ ਰਖਣ ਵਾਸਤੇ ਅਰਜ਼ ਕੀਤੀ ਗਈ ਤਾਂ ਗ਼ਰੀਬ ਨਿਵਾਜ਼ ਜੀ ਥੋੜ੍ਹੇ ਸ਼ਬਦਾਂ ਵਿਚ ਹੀ ਅਸਲ ਧਰਮ ਦੀ ਤਸਵੀਰ ਖਿਚ ਵਿਖਾਈ। ਆਪ ਨੇ ਫੁਰਮਾਇਆ, ਗੁਰਬਾਣੀ ਕਹਿੰਦੀ ਹੈ "ਬੋਲੀਐ, ਸਚੁ ਧਰਮ ਝੂਠ ਨ ਤੋਲੀਐ" ਆਪ ਜੀ ਦੇ ਇਕੋ ਵਾਕ ਨੇ ਸਭ ਦੀ ਤਸੱਲੀ ਕਰ ਦਿਤੀ। ਤਾਲੀਆਂ ਨਾਲ ਹਾਲ ਗੂੰਜ ਉਠਿਆ।

ਸਤਿਗੁਰੂ ਰਾਮ ਸਿੰਘ ਜੀ ਦੇ ਸਮੇਂ ਤੋਂ ਸਕੂਲਾਂ ਕਾਲਿਜਾਂ ਦੇ ਬਾਈਕਾਟ ਕਾਰਨ ਨਾਮਧਾਰੀ ਵਿੱਦਿਆ ਵਿੱਚ ਪਿਛੇ ਰਹਿ ਗਏ ਸਨ। ਸਤਿਗੁਰੂ ਪ੍ਰਤਾਪ ਸਿੰਘ ਜੀ ਸ੍ਰੀ ਭੈਣੀ ਸਾਹਿਬ ਵਿਦਿਆਲਾ ਖੋਲ੍ਹ ਅਤੇ ਸ੍ਰੀ ਜੀਵਨ ਨਗਰ ਵਿਚ ਸਕੂਲ ਕਾਇਮ ਕੀਤੇ, ਆਪ ਜੀ ਨੇ ਉਨਾਂ ਦੇ ਚਰਨ ਚਿੰਨ੍ਹਾਂ ਤੇ ਚਲਦਿਆਂ ਵਿਦਿਅਕ ਖੇਤਰ ਵਿਚ ਛਾਲਾਂ ਮਾਰੀਆਂ ਹਨ। ਸ੍ਰੀ ਭੈਣੀ ਸਾਹਿਬ ਵਿਚ ਸਤਿਗੁਰੂ ਪ੍ਰਤਾਪ ਸਿੰਘ ਅਕਾਦਮੀ, ਦਿਲੀ ਸ਼ਹੀਦ ਬਿਸ਼ਨ ਸਿੰਘ ਮੈਮੋਰੀਅਲ ਸਕੂਲ, ਮੰਡੀ, ਡਾਲਟਨ ਗੰਜ, ਗਵਾਲੀਅਰ, ਬੈਂਕਾਕ ਆਦਿ ਥਾਵਾਂ ਤੇ ਵਿਦਿਆ ਦਾ ਪਸਾਰ ਵਧ ਰਿਹਾ ਹੈ। ਏਸੇ ਸੰਬੰਧ ਵਿਚ ਵਿਦਿਅਕ ਢਾਂਚੇ ਨੂੰ ਮਜਬੂਤ ਤੇ ਲਾਹੇਵੰਦ ਬਣਾਉਣ ਖਾਤਰ ਸ੍ਰੀ ਜੀਵਨ ਨਗਰ ਵਿਚ ਗੁਰੂ ਹਰੀ ਸਿੰਘ ਕਾਲਜ ਸੇਵਾ ਕਰ ਰਿਹਾ ਹੈ। ਗੁਰੂ ਨਾਨਕ ਯੂਨੀਵਰਸਿਟੀ ਅੰਮ੍ਰਿਤਸਰ ਵਿਚ ਸਤਿਗੁਰੂ ਰਾਮ ਸਿੰਘ ਚੇਅਰ ਸਥਾਪਤ ਹੋਈ ਹੈ, ਇਸੇ ਤਰ੍ਹਾਂ ਬਨਾਰਸ ਵਿਚ ਸੰਪੂਰਨਾ ਨੰਦ ਸੰਸਕ੍ਰਿਤ ਵਿਸ਼ਵ ਵਿਦਿਆਲੇ ਵਿਚ ਸ੍ਰੀ ਸਤਿਗੁਰੂ ਰਾਮ ਸਿੰਘ ਪੀਠ ਸੇਵਾ ਕਰ ਰਹੀ ਹੈ, ਇਹਨਾਂ ਵਿਚ ਕੂਕਾ ਇਤਿਹਾਸ ਬਾਰੇ ਖੋਜ, ਕਰਕੇ ਆਮ ਲੋਕਾਂ ਤਕ ਪਹੁੰਚਾਇਆ ਜਾਵੇਗਾ।

> ***ਸਚੇ ਪਾਤਸ਼ਾਹ ਦੇ ਕਾਲ ਸਮੇਂ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਅਵਤਾਰ ਸ਼ਤਾਬਦੀ, ਸਤਿਗੁਰੂ ਰਾਮ ਸਿੰਘ ਜੀ ਪ੍ਰਦੇਸ ਗਮਨ ਸ਼ਤਾਬਦੀ, ਖਾਲਸੇ ਦਾ ਤਿੰਨ ਸੌ ਸਾਲਾ ਦਿਵਸ ਮਨਾਉਣ ਨੇ ਸਭ ਰਿਕਾਰਡ ਮਾਤ ਪਾ ਦਿਤੇ ਹਨ। ਗੈਰਾਂ ਵਲੋਂ ਪਾਏ ਭੁਲੇਖੇ ਕੂਕੇ ਹੋਰ ਅਕਾਲੀ ਹੋਰ ਸਭ ਦੂਰ। ਅਖਬਾਰਾਂ ਨੇ ਵਧ ਚੜ੍ਹਕੇ ਪਬਲਿਸਿਟੀ ਕੀਤੀ ਕਿ ੩੫ ਹਜਾਰ ਸਿੰਘਾਂ ਹਿਸਾ ਲਿਆ ਅਤੇ ਥਾਂ ਥਾਂ ਸੁਆਗਤੀ ਗੇਟਾਂ ਸੁਆਗਤ ਕੀਤਾ, ਫੁਲਾਂ ਤੇ ਪਤਾਸਿਆਂ ਦੀ ਵਰਸ਼ਾ ਵਾਧੂ।***

ਵਿਸ਼ਵ ਨਾਮਧਾਰੀ ਵਿਦਿਅਕ ਜਥਾ ਲੜਕੇ ਅਤੇ ਵਿਸ਼ਵ ਨਾਮਧਾਰੀ ਵਿਦਿਅਕ ਜਥਾ ਬੀਬੀਆਂ, ਕੌਮ ਵਾਸਤੇ ਵਡੀ ਦੇਣ ਹੈ। ਫੈਸ਼ਨ ਦੇ ਹੜ੍ਹਾਂ ਤੇ ਟੀ. ਵੀ. ਦੇ ਭੜਕਾਊ ਪ੍ਰੋਗਰਾਮਾਂ ਤੋਂ ਮੁਕਤ ਰਹਿੰਦਿਆਂ ਵਧੀਆ ਗੁਰ ਸਿਖ ਤੇ ਬੁਲਾਰੇ ਪੈਦਾ ਹੋ ਰਹੇ ਹਨ। ਉਨਾਂ ਦੇ ਬੋਲਣ ਦੇ ਢੰਗ ਅਤੇ ਲੇਖ ਦੀ ਖੋਜ ਤੇ ਜਾਣਕਾਰੀ ਤੇ ਬੁਧੀਜੀਵੀ ਮੂੰਹ ਵਿਚ ਕਲਮਾਂ ਪਾ ਲੈਂਦੇ ਹਨ।

ਸੰਗੀਤ ਇਕ ਸੁਖਸ਼ਮ ਕਲਾ ਹੈ। ਇਹ ਜ਼ਹਿਰੀਲੇ ਸੱਪਾਂ, ਸ਼ੇਰਾਂ ਨੂੰ ਵਸ ਕਰ ਲੈਂਦੀ ਹੈ। ਗਊਆਂ ਵਧੇਰਾ ਦੁਧ ਦੇਣ ਲਗ ਪੈਂਦੀਆਂ ਹਨ। ਸਤਿਗੁਰੂ ਜੀ ਦੀ ਪਨੀਰੀ ਸ੍ਰੋਤਿਆਂ ਤੇ ਜਾਦੂ ਕਰਦੀ ਹੈ। ਕਿਸੇ ਮੁਕਾਬਲੇ ਵਿਚ ਭਾਗ ਲੈਣ, ਨੰਬਰ ਇਨਾਂ ਦਾ ਪਹਿਲਾ ਹੁੰਦਾ ਹੈ। ਸ੍ਰੀ ਸਤਿਗੁਰੂ ਜੀ ਨੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਯਾਦ ਮਨਾਉਂਦਿਆਂ ਦਿਲੀ, ਬੰਬਈ ਆਦਿ ਇਲਾਕਿਆਂ ਵਿੱਚ ਸੰਗੀਤ ਸੰਮੇਲਨ ਰਚਾ ਕੇ ਸੰਗੀਤ ਪ੍ਰੇਮੀਆਂ ਨੂੰ ਰੀਝਾਇਆ ਹੈ। ਵਾਧਾ ਇਹ ਕਿ ਕੋਈ ਟਿਕਟ ਨਹੀਂ ਵਸੂਲ ਕੀਤੀ, ਸਗੋਂ ਸ੍ਰੋਤਿਆਂ ਤੇ ਉਸਤਾਦ ਨੂੰ ਬਰਫੀ ਤੇ ਨਮਕੀਨ ਸਵਾਦਿਸ਼ਟ ਪਦਾਰਥਾਂ ਦਾ ਸੇਵਨ ਕਰਕੇ ਪ੍ਰਸੰਨ ਹੋ ਕੇ ਘਰਾਂ ਨੂੰ ਪਰਤਦੇ ਹਨ।

ਅਜ ਕਿਹੜਾ ਭਾਰਤੀ ਹੈ ਜਿਹੜਾ ਨਾਮਧਾਰੀ ਹਾਕੀ ਟੀਮ ਤੋਂ ਜਾਣੂ ਨਾ ਹੋਵੇ। ਇਸ ਨੇ ਭਾਰਤ ਵਿਚ ਨੈਸ਼ਨਲ ਲੈਵਲ ਤੇ ਜਿੱਤਾਂ ਪ੍ਰਾਪਤ ਕੀਤੀਆਂ ਹਨ, ਥਾਈਲੈਂਡ, ਦਾਰਾਸਲਾਮ, ਯੂ. ਕੇ. ਵਿਚ ਪੁਜ ਮੱਲਾਂ ਮਾਰੀਆਂ ਹਨ। ਉਲੰਪੀਅਨ ਖਿਡਾਰੀ ਵੀ ਇਨ੍ਹਾਂ ਨਾਲ ਲੋਹਾ ਲੈਣੋ ਸੰਕੋਚਦੇ ਹਨ। ਜਦ ਇਨਾਂ ਨੇ ਕਿਤੇ ਮੈਚ ਖੇਡਣ ਜਾਣਾ ਹੋਵੇ ਤਾਂ ਹਾਕੀ ਦੇ ਸ਼ੌਕੀਨ ਦਫਤਰਾਂ ਵਿਚੋਂ ਛੁਟੀਆਂ ਲੈ ਕੇ ਪੁਜਦੇ ਹਨ। ਇਨਾਂ ਦੀ ਸਿਧੀ ਦਸਤਾਰ ਤੇ ਕਛਹਿਰਾ ਇਨ੍ਹਾਂ ਦੀ ਜਿਤ ਦੀ ਪਛਾਣ ਹੈ। ਇਹ ਆਪਣੇ 'ਡੋਲ' ਦਾ ਪਾਣੀ ਪੀਂਦੇ ਹਨ ਤੇ ਸਵੇਰੇ ਸ਼ਾਮ ਕੀਰਤਨ ਵੀ ਕਰਦੇ ਹਨ।

ਐਥਲੈਟਿਕਸ ਵਿਚ ਵੀ ਇਨ੍ਹਾਂ ਦਾ ਨੰਬਰ ਹੈ। ਦੌੜ ਖਾਸ ਕਰ ਲੰਮੀ ਦੌੜ ਵਿਚ ਹਿਸਾ ਲੈਣ ਵਾਲੇ ਖਿਡਾਰੀ ਰਾਹ ਵਿਚ ਜੋ ਥਕਾਵਟ ਮਹਿਸੂਸ ਕਰਦੇ ਹਨ ਤੇ ਪਾਣੀ ਪੀਂਦੇ ਹਨ, ਪਰ ਇਹ ਨਾਮਧਾਰੀ ਧਰਮ ਦੇ ਏਨੇ ਪੱਕੇ ਹਨ, ਪਾਣੀ ਪੀਂਦੇ ਹੀ ਨਹੀਂ। ਤੇ ਨਾ ਹੀ ਬਜ਼ਾਰੀ ਠੰਡਾ ਮਿਠਾ ਅਸ਼ੁਧ ਪਾਣੀ ਵਰਤਦੇ ਹਨ।

ਸ੍ਰੀ ਗੁਰੂ ਨਾਨਕ ਦੇਵ ਜੀ ਇਸਤਰੀ ਜਾਤੀ ਦੀ ਵਿਗੜੀ ਹਾਲਤ ਤੇ ਆਹ ਦਾ ਨਾਅਰਾ ਮਾਰਿਆ ਤੇ ਉਸ ਨੂੰ ਉਚਿਆਣ ਲਈ ਜਤਨ ਅਰੰਭੇ। ਗੁਰੂ ਅਮਰਦਾਸ ਜੀ ਸਤੀ ਪ੍ਰਥਾ ਨੂੰ ਖਤਮ ਕੀਤਾ। ਸਤਿਗੁਰੂ ਰਾਮ ਸਿੰਘ ਜੀ ਜੰਮਦੀਆਂ ਕੁੜੀਆਂ ਦੇ ਗਲੇ ਘੁਟਣ, ਵੇਚਣ, ਵਟਾ ਕਰਨ ਦੀ ਮਨਾਹੀ ਕੀਤੀ ਤੇ ਰੋਟੀ ਬੇਟੀ ਦੀ ਸਾਂਝ ਵਾਲਿਆਂ ਦੇ ਅੰਤਰ ਜਾਤੀ ਅਨੰਦ ਕਾਰਜ ਨਵੀਂ ਰੀਤੀ ਨਾਲ ਕਰਨ ਦਾ ਸਤਿਗੁਰੂ ਜੀ ਨੇ ਮੁਢ ਬੰਨ੍ਹਿਆਂ, ਪਰ ਪਹਿਲਾਂ ਇਸਤਰੀਆਂ ਨੂੰ ਅੰਮ੍ਰਿਤ ਛਕਾ ਲਿਆ। ਸਤਿਗੁਰੂ ਪ੍ਰਤਾਪ ਸਿੰਘ ਜੀ ਕਈ ਕੋਝੀਆਂ ਰਸਮਾਂ ਛੁਡਾ ਦੀਵਾਨਾ ਵਿਚ ਅਨੰਦ ਕਾਰਜ ਕਰਨ ਦੀ ਰੀਤ ਪ੍ਰਚਲਤ ਕੀਤੀ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਸਭ ਰਸਮਾਂ ਨੂੰ ਢਹਿ ਢੇਰੀ ਕਰ ਦਿਤਾ ਹੈ। ਨਾ ਛੁਹਾਰਾ, ਨਾ ਮਿਲਣੀ, ਨਾ ਰੋਟੀ, ਨਾ ਪਾਰਟੀ। ਹੌਲੇ ਭਾਰ ਸਾਥ ਦੇ ਮੁਹਰੀ, ਕੇਵਲ ਸਧਾਰਨ ਪਾਠ ਆਪ ਜੀ ਨੇ ਕਈ ਜੋੜਿਆਂ ਨੂੰ ਆਪਣੀ ਸੁਚੀ ਰੁਮਾਲੀ ਨਾਲ ਪਲਿਆਂ ਨੂੰ ਗੰਢ ਦੇ ਕੇ, ਅਰਦਾਸਾ ਕਰ ਕੇ ਘਰਾਂ ਨੂੰ ਤੋਰਿਆ। ਜੋੜੀਆਂ ਗੁਲਾਬ ਦੇ ਫੁਲਾਂ ਵਾਂਗੂੰ ਖਿੜੀਆਂ ਘਰ ਜਾ ਸਤਿ ਸ੍ਰੀ ਅਕਾਲ ਬੁਲਾਈ।

ਸੰਨ ੧੯੬੩, ਜੂਨ ਵਿਚ ਪਿੰਡ ਖੋਟੇ, ਅਨੰਦ ਕਾਰਜ ਸ਼ਤਾਬਦੀ ਮਨਾਈ। ਉਸ ਵਿਚ ੧੫੯ ਜੋੜੀਆਂ ਜੁੜੀਆਂ। ਦੇਸ ਬਦੇਸਾਂ ਵਿਚ ਅਖਬਾਰਾਂ ਰਾਹੀਂ ਖਬਰਾਂ ਪੁਜੀਆਂ, Cheapest Marriage in the

world (ਸੰਸਾਰ ਉਤੇ ਸਸਤੇ ਅਨੰਦ ਦੀ)।

ਅੱਜ ਇਸਤਰੀ ਜਾਤੀ ਦਾ ਥਾਂ ਥਾਂ ਸਨਮਾਨ ਹੈ। ਇਸਤਰੀਆਂ ਸੂਬੇ ਹਨ, ਡਾਕਟਰ ਹਨ, ਲੇਖਕ ਤੇ ਪਾਇਲਟ ਵੀ ਹਨ।

ਸਚੇ ਪਾਤਸ਼ਾਹ ਦੇ ਕਾਲ ਸਮੇਂ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਅਵਤਾਰ ਸ਼ਤਾਬਦੀ, ਸਤਿਗੁਰੂ ਰਾਮ ਸਿੰਘ ਜੀ ਪ੍ਰਦੇਸ ਗਮਨ ਸ਼ਤਾਬਦੀ, ਖਾਲਸੇ ਦਾ ਤਿੰਨ ਸੌ ਸਾਲਾ ਦਿਵਸ ਮਨਾਉਣ ਨੇ ਸਭ ਰਿਕਾਰਡ ਮਾਤ ਪਾ ਦਿਤੇ ਹਨ। ਗੈਰਾਂ ਵਲੋਂ ਪਾਏ ਭੁਲੇਖੇ ਕੂਕੇ ਹੋਰ, ਅਕਾਲੀ ਹੋਰ, ਸਭ ਦੂਰ। ਅਖਬਾਰਾਂ ਨੇ ਵਧ ਚੜ੍ਹਕੇ ਪਬਲਿਸਿਟੀ ਕੀਤੀ ਕਿ ੩੫ ਹਜ਼ਾਰ ਨਾਮਧਾਰੀ ਸਿੰਘਾਂ ਨੇ ਹਿਸਾ ਲਿਆ ਮਾਰਚ ਵਿੱਚ ਅਤੇ ਥਾਂ ਥਾਂ ਸੁਆਗਤੀ ਗੇਟਾਂ ਸੁਆਗਤ ਕੀਤਾ, ਫੁਲਾਂ ਤੇ ਪਤਾਸਿਆਂ ਦੀ ਵਰਸ਼ਾ ਵਾਧੂ।

ਇਉਂ ਭਾਸਦਾ ਹੈ, ਕਿ ਵਿਸ਼ਵ ਭਰ ਵਿਚ ਸਤਿਗੁਰੂ ਰਾਮ ਸਿੰਘ ਜੀ ਦਾ ਝੰਡਾ ਹੋਰ ਉੱਚਾ ਝੂਲਣ ਲਗਾ ਹੈ। ਆਪ ਦੇ ਪ੍ਰਤੀਨਿਧਾਂ ਨੇ ਸੰਸਾਰ ਨੂੰ ਦਰਸਾਇਆ ਕਿ ਸ੍ਰੀ ਸਤਿਗੁਰੂ ਰਾਮ ਸਿੰਘ ੧੮੫੭ ਵਸਾਖੀ ਵਾਲੇ ਦਿਨ ਸ੍ਰੀ ਭੈਣੀ ਸਾਹਿਬ ਅੰਦਰ ਚਿੱਟਾ ਝੰਡਾ ਗਡ, ਸੰਸਾਰ ਨੂੰ ਮਾਰੂ ਹਥਿਆਰ ਖਾਰੇ ਸਮੁੰਦਰ ਵਿਚ ਸੁਟਣ ਲਈ ਪੈਗਾਮ ਦਿਤਾ ਸੀ। ਕੂਕਾ ਪੰਥ ਅਮਨ ਦਾ ਹਾਮੀ ਹੈ, ਤੇ ਹਰ ਕੁਰਬਾਨੀ ਲਈ ਤਿਆਰ ਹੈ। ਇਹ ਤਾਂ ਸਵੇਰੇ ਸ਼ਾਮ ਅਰਦਾਸ ਕਰਦੇ ਹਨ, ਗਊ ਗਰੀਬ ਦੀ ਰਖਿਆ ਹੋਵੇ, ਤੇ ਬੰਦੀ ਖਾਨੇ ਦੀ ਬੰਦ ਖਲਾਸ ਹੋਵੇ, ਕੋਈ ਦੁਖੀਆ ਨਾ ਰਹੇ।

ਸੰਸਾਰ ਭਰ ਵਿਚ ਉਹਨਾਂ ਕੌਮਾਂ ਦਾ ਸਿਰ ਉਚਾ ਹੁੰਦਾ ਹੈ, ਜਿਨਾਂ ਦੇ ਧਰਮ ਸਥਾਨ ਉਜਲੇ ਤੇ ਪਵਿਤਰ ਹੋਣ। ਸ੍ਰੀ ਭੈਣੀ ਸਾਹਿਬ ਵਲ ਨਿਗਾਹ ਮਾਰੋ, ਜਿਥੇ ਸਤਿਗੁਰੂ ਪ੍ਰਤਾਪ ਸਿੰਘ ਤੇ ਸਮੇਂ ਦੇ ਮਾਲਕ ਦਾ ਨੀਮ ਬੰਦੀਖਾਨੇ ਦੇ ਰੂਪ ਵਿਚ ਅਵਤਾਰ ਹੋਇਆ ਤੇ ਜਿਸਨੂੰ ਕਦੇ ਭੂੰਦੜ ਭੈਣੀ ਤੇ ਕੁੱਪਾਂਵਾਲਾ ਛਪੜ ਕਿਹਾ ਜਾਂਦਾ ਸੀ। ਅਜ ਜੰਨਤੇ ਬੇਨਜ਼ੀਰ ਬਣਿਆ ਹੋਇਆ ਹੈ। ਸਤਿਗੁਰੂ ਰਾਮ ਸਿੰਘ ਜੀ ਦਾ ਤੱਪ ਅਸਥਾਨ, ਗੁਰੂ ਕਾ ਲੰਗਰ, ਰਿਹਾਇਸ਼ੀ ਭਵਨ, ਹਰੀਮੰਦਰ ਸਾਹਿਬ, ਸਤਿਗੁਰੂ ਪ੍ਰਤਾਪ ਸਿੰਘ ਅਕਾਦਮੀ, ਵਿਸ਼ਨੂੰ ਪੁਰੀ, ਬਿਰਧ ਸ਼ਾਲਾਵਾਂ ਸਭ ਚੜ੍ਹਦੇ ਤੋਂ ਚੜ੍ਹਦੇ ਹਨ। ਆਲਾ ਦੁਆਲਾ ਸਬਜ਼ਾਜ਼ਾਰ ਹੈ, ਤੇ ਫੁਲ ਪਤੀਆਂ ਨਾਲ ਢਕਿਆ ਪਿਆ ਹੈ। ਰਾਮ ਸਰੋਵਰ ਦੀ ਛਬ ਦੁਨੀਆਂ ਭਰ ਨਾਲੋਂ ਨਰਾਲੀ ਹੈ। ਜਲ ਨਿਰਮਲ ਕੁਦਰਤੀ, ਗਰਮੀਆਂ ਵਿਚ ਠੰਡਾ, ਸਰਦੀਆਂ ਵਿਚ ਨਿੱਘਾ ਹੈ। ਸੰਗ ਮਰਮਰ ਦੀਆਂ ਪੌੜੀਆਂ ਤੇ ਆਲਾ ਦੁਆਲਾ ਚਿਟੀਆਂ ਦੀਵਾਰਾਂ ਨਾਲ ਘਿਰਿਆ ਹੈ। ਟੁਬਾ ਲਾਓ ਤੇ ਜਨਮ ਜਨਮਾਤਰਾਂ ਦੀ ਮੈਲ ਲਾਹੋ। ਸ਼ਮਸ਼ਾਨ ਘਾਟ ਵੀ ਕੋਈ ਘਟ ਆਕਰਸ਼ਤ ਨਹੀਂ। ਏਥੇ ਹੀ ਮਰਨ ਨੂੰ ਜੀਅ ਕਰਦਾ ਹੈ। ਇਸ ਧਰਤੀ ਵਾਸਤੇ ਇਕ ਕਵੀ ਦਾ ਕਥਨ ਬਿਲਕੁਲ ਠੀਕ ਢੁਕਦਾ ਹੈ:-

*ਗਰ ਬਰ ਰੂਏ ਜ਼ਮੀਨ ਫਰਦੋਸ ਹਸਤ*
*ਹਮੀਂ ਅਸਤੋ, ਹਮੀ ਅਸਤੋ, ਹਮੀ ਅਸਤ।*

ਸ੍ਰੀ ਜੀਵਨ ਨਗਰ ਦਾ ਇਲਾਕਾ ਜਿਹੜਾ ਕਿਸੇ ਵੇਲੇ, ਸੱਪ, ਤੇ ਮਛਰ ਦਾ ਘਰ ਸੀ, ਅੱਜ ਓਥੇ ਪੱਕੀਆਂ ਸੜਕਾਂ ਹਨ। ਅੰਗੂਰਾਂ, ਬੇਰਾਂ, ਸੰਤਰਿਆਂ ਤੇ ਕਿੰਨੂਆਂ ਦੇ ਬਾਗ਼ ਲਹਿ ਲਹਿ ਕਰਦੇ ਹਨ। ਘਰਾਂ ਵਿਚ ਬਿਜਲੀ ਨਾਲ ਚਲਣ ਵਾਲੇ ਪੱਖੇ ਤੇ ਲਟ ਲਟ ਕਰਦੇ ਬਲਬ ਹਨ। ਇਸ ਧਰਤੀ ਦੇ ਖੇਤਾਂ ਵਿਚ ਨੋਟ ਉਗਦੇ ਹਨ। ਬੰਗਲੌਰ ਦੇ ਲਾਗੇ ਨਾਮਧਾਰੀ ਸੀਡਜ਼, ਬੀਜਾਂ ਦੀ ਉਪਜ ਵਾਸਤੇ ਨੰਬਰ ਇਕ ਹੈ। ਸ੍ਰੀ ਠਾਕੁਰ ਉਦੇ ਸਿੰਘ ਜੀ, ਸਤਿਗੁਰੂ ਜੀ ਦੀ ਰਜ਼ਾ ਅਨੁਸਾਰ ਵਧੀਆ ਢੰਗ ਨਾਲ ਕਾਰੋਬਾਰ ਚਲਾ ਰਹੇ ਹਨ। ਏਥੋਂ ਦੇ ਸੇਵਾਦਾਰ ਤੇ ਕਰਮਚਾਰੀਆਂ ਦੇ ਮੂੰਹੋਂ ਜਾਗਦਿਆਂ ਸੁਤਿਆਂ ਧੰਨ ਸਤਿਗੁਰੂ ਜਗਜੀਤ ਸਿੰਘ ਨਿਕਲਦਾ ਹੈ।

ਸਤਿਗੁਰੂ ਜੀ ਦੀ ਮਿਕਨਾਤੀਸੀ ਸ਼ਕਤੀ, ਸਰਕਾਰੀ ਤੇ ਗੈਰ ਸਰਕਾਰੀ ਸ਼ਕਤੀਆਂ ਖੁਸ਼ੀਆਂ ਲੈਣ ਦੀਆਂ ਚਾਹਵਾਨ ਹਨ। ਸ਼ਹੀਦੀ ਸਮਾਰਕ, ਮਲੇਰ ਕੋਟਲਾ, ਦੁਨੀਆਂ ਦਾ ਅਜੂਬਾ ਵਖਾਈ ਦੇਂਦਾ ਹੈ। ਸ੍ਰੀ ਅੰਮ੍ਰਿਤਸਰ, ਲੁਧਿਆਣਾ, ਰਾਏਕੋਟ ਤੇ ਰਾਈਆਂ ਦੀਆਂ ਥਾਵਾਂ ਉਨੱਤ ਹੋ ਰਹੀਆਂ ਹਨ। ਦਿਲੀ ਦੇ ਲਾਲ ਕਿਲੇ ਵਿਚ ਕੂਕਾ ਪ੍ਰਦਰਸ਼ਨੀ ਸੈਲਾਨੀਆਂ ਨੂੰ ਆਪਣੇ ਵਲ ਖਿਚਦੀ ਹੈ, ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਸੁੰਦਰ ਤਸਵੀਰ ਪਾਰਲੀਮੈਂਟ ਹਾਊਸ ਵਿਚ ਲਗਣ ਵਾਲੀ ਹੈ। ਉਸ ਥਾਂ ਦੀ ਭਾਲ ਜਾਰੀ ਹੈ ਜਿਥੋਂ ਸਤਿਗੁਰੂ ਰਾਮ ਸਿੰਘ ਜੀ ਨੇ ਭਾਈ ਰਾਏ ਸਿੰਘ ਨੂੰ ਸ਼ੇਰ ਤੋਂ ਬਚਾਇਆ ਸੀ। ਰੰਗੂਨ ਵਿਚ ਉਹ ਬੰਗਲਾ, ਜਿਸ ਵਿਚ ਸਤਿਗੁਰੂ ਰਾਮ ਸਿੰਘ ਜੀ ਨੂੰ ਨਜ਼ਰ ਬੰਦ ਰਖਿਆ ਗਿਆ ਸੀ ਉਸਦੀ ਪ੍ਰਾਪਤੀ ਵਾਸਤੇ ਜਤਨ ਜਾਰੀ ਹਨ। ਪੰਜਾਬ ਸਰਕਾਰ ਦੇ ਸਿਖਿਆ ਬੋਰਡ ਵਲੋਂ ਸਕੂਲਾਂ ਕਾਲਜਾਂ ਵਿਚ ਕੂਕਾ ਇਤਿਹਾਸ ਪੜਾਉਣ ਹਿਤ ਸਿਲੇਬਸ ਉਲੀਕਿਆ ਗਿਆ ਹੈ।

ਦੇਸਾਂ ਬਦੇਸਾਂ ਵਿਚੋਂ ਕੌਮੀ ਸਮਾਗਮਾਂ, ਵਿਦਿਅਕ ਕਾਨਫਰੰਸਾਂ ਦੀ ਪ੍ਰਧਾਨਗੀ ਵਾਸਤੇ ਨਿਮ੍ਰਤਾ ਸਹਿਤ ਨਿਮੰਤਰਨ ਪੱਤਰ ਪੁਜਦੇ ਹਨ। ਭਾਈਚਾਰੇ ਦਾ ਦਾਇਰਾ ਵਿਸ਼ਾਲ ਹੁੰਦਾ ਜਾ ਰਿਹਾ ਹੈ। ਨਾਮਧਾਰੀ ਗੁਰੂ ਕੇ ਲਾਲ ਦੇਸ਼ਾਂ ਬਦੇਸ਼ਾਂ ਵਿਚ ਸਿਰ ਉੱਚਾ ਕਰਕੇ ਟੁਰਦੇ ਹਨ। ਇਹ ੪੦ ਸਾਲਾ ਵਰਸ਼ ਇਕ ਸੁਨਹਿਰੀ ਯੁਗ ਦੀ ਸ਼ੁਰੂਆਤ ਹੈ। ਸ੍ਰੀ ਸਤਿਗੁਰੂ ਜੀ ਦੇ ਚਰਨਾਂ ਵਿਚ ਅਰਦਾਸ ਹੈ:-

*ਆਪ ਜ਼ਿੰਦਾ ਰਹੋ ਹਜ਼ਾਰ ਬਰਸ।*
*ਹਰ ਬਰਸ ਕੇ ਦਿਨ ਹੋਂ ਪਚਾਸ ਹਜ਼ਾਰ।* ■

*ਮਨ ਸਾਡਾ ਤਕੜਾ ਹੋਵੇਗਾ ਤਾਂ ਹੀ ਅਸੀਂ ਵਿਕਾਰਾਂ ਤੋਂ ਬਚ ਸਕਾਂਗੇ। ਜੇ ਮਨ ਤਕੜਾ ਹੋਵੇਗਾ ਤਾਂ ਹੀ ਸਿੱਖੀ ਵਾਲੇ ਪਾਸੇ, ਸਤਿਗੁਰਾਂ ਦੇ ਚਰਨਾਂ ਵਿਚ ਲਗ ਸਕਾਂਗੇ। ਜੇ ਸਾਡਾ ਮਨ ਤਕੜਾ ਹੋਵੇਗਾ ਤਾਂ ਹੀ ਅਸੀਂ ਦੇਸ਼ ਦੀ ਰਖਵਾਲੀ ਕਰ ਸਕਾਂਗੇ। ਮਨ ਹੀ ਤਕੜਾ ਹੋਵੇ ਤਾਂ ਹੀ ਸਾਡਾ ਭ੍ਰਿਸ਼ਟਾਚਾਰ ਤੋਂ ਬਚਾਅ ਹੋ ਸਕੇਗਾ। ਜੇ ਮਨ ਹੀ ਸਾਡਾ ਤਕੜਾ ਹੋਵੇਗਾ ਤਾਂ ਬਹੁਤ ਮਾੜੀਆਂ ਗੱਲਾਂ ਕਰਨ ਵਾਲਿਆਂ ਨੂੰ, ਇਕ ਆਦਮੀ ਹੀ ਸਾਡਾ ਇਕੱਲਾ ਖਲੋ ਕੇ ਇਹ ਆਖ ਸਕੇਗਾ ਕਿ ਖਬਰਦਾਰ! ਇਹ ਗੱਲ ਨਹੀਂ ਕਰਨੀ।*

*-ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ*

# ਪ੍ਰਾਰਥਨਾ

✍ ਪੰਡਤ ਰਜਿੰਦ੍ਰ ਸਿੰਘ ਗੁਰੂਸਰ

ਮੌਸਮ ਅਤਿਅੰਤ ਸੁਹਾਵਣਾ ਸੀ। ਸ਼ਾਇਦ ਚੰਡੀ ਦੀ ਵਾਰ ਦਾ ਸਮਾਂ ਹੀ ਹੋਵੇ। ਚੁੱਪ ਏਨੀ-ਜਿਵੇਂ ਨਿਰਜਰ ਵਣ ਵਿਚ ਕੋਈ ਸੰਨਿਆਸੀ ਕਿਸੇ ਡੂੰਘੀ ਝੀਲ ਦੇ ਕਿਨਾਰੇ ਖਲੋ ਕੇ ਵੇਦ ਮੰਤਰਾਂ ਦਾ ਸਿਮਰਨ ਕਰ ਰਿਹਾ ਹੋਵੇ। ਰੌਸ਼ਨੀ ਏਸ ਤਰ੍ਹਾਂ ਧੀਰੇ ਧੀਰੇ ਵਧ ਰਹੀ ਸੀ, ਜਿਵੇਂ ਸਚ ਮੁਚ ਹੀ, ਝੀਲ ਵਿਚੋਂ ਕੋਈ ਪ੍ਰਕਾਸ਼ ਥੰਮ੍ਹ ਉਭਰ ਰਿਹਾ ਹੋਵੇ।

ਸ੍ਰੀ ਭੈਣੀ ਸਾਹਿਬ ਕੋਠੀ ਤੋਂ ਚੜ੍ਹਦੇ ਪਾਸੇ ਗੁਰੂ ਹਰੀ ਸਿੰਘ ਜੀ ਦੀ ਸਮਾਧੀ ਬਣੀ ਹੋਈ ਸੀ। ਏਸ ਦੀ ਨੁਕਰ ਵਿਚ ਇਕ ਲੁਕਾਟ ਦਾ ਬੂਟਾ ਸੀ, ਜੋ ਹਰ ਵਕਤ ਸਮਾਧੀ ਨੂੰ ਸੀਤਲ ਬਣਾਈ ਰਖਦਾ ਸੀ ਆਪਣੀ ਛਾਂ ਨਾਲ। ਅਸੀਂ ਦੋਵੇਂ ਇਕ ਲੱਤ ਦੇ ਭਾਰ ਹੋ ਕੇ ਅਰਦਾਸ ਕਰ ਰਹੇ ਸਾਂ। ਸਾਨੂੰ ਪਤਾ ਸੀ ਧ੍ਰੂ ਭਗਤ ਨੇ ਇਕ ਪੈਰ ਦੇ ਭਾਰ ਹੋ ਕੇ ਤਪੱਸਿਆ ਕੀਤੀ ਸੀ। ਸਾਨੂੰ ਏਹ ਵੀ ਪਤਾ ਸੀ ਕਿ ਏਸ ਤਰ੍ਹਾਂ ਕੀਤੀ ਪ੍ਰਾਰਥਨਾ ਛੇਤੀ ਸੁਣੀ ਜਾਂਦੀ ਹੈ।

ਮਾਸਟਰ ਬਲਵੰਤ ਸਿੰਘ ਜੀ ਛੁੱਟੀ ਤੇ ਗਏ ਹੋਏ ਸਨ। ਤੇ ਅਸੀਂ ਪ੍ਰਾਰਥਨਾਂ ਕੀਤੀ ਹੇ ਸਚੇ ਪਾਤਿਸ਼ਾਹ ਜੀ! ਮਾਸਟਰ ਜੀ ਅਜੇ ਤਿੰਨ ਦਿਨ ਹੋਰ ਨਾਂ ਔਣ।

ਸਾਡੇ ਦਿਲਾਂ ਵਿਚ ਹੁਣ ਏਹ ਕਮਜ਼ੋਰੀ ਕਦੇ ਵੀ ਨਹੀਂ ਸੀ ਆਈ ਕਿ ਅਸੀਂ ਪ੍ਰਾਰਥਨਾ ਕਰੀਏ ਤੇ ਓਹ ਪੂਰੀ ਨਾ ਹੋਵੇ?

ਸੂਰਜ ਛਿਪਣ ਤਕ ਪਤਾ ਨਹੀਂ ਮੈਂ ਤੇ ਬੇਅੰਤ ਜੀ ਕਿਤਨਾ ਖੇਡੇ। ਦਿਨ ਛਿਪੇ ਮੈਨੂੰ ਮੇਰੇ ਦਾਦੀ ਜੀ ਲੈਣ ਆਏ।

ਓਸ ਵੇਲੇ ਅਸੀਂ ਸਾਰੇ ਹੀ ਓਹਨਾਂ ਨੂੰ ਅੰਬੋ ਜੀ ਕਹਿਕੇ ਹੀ ਬੁਲੌਂਦੇ ਸਾਂ। ਤੇ ਨਾਮ ਸੀ ਓਹਨਾਂ ਦਾ ਰਾਮ ਕੌਰ। ਜਦੋਂ ਮੈਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਭੈਣੀ ਸਾਹਿਬ ਲੈਕੇ ਆਏ, ਨਾਲ ਹੀ ਆਪਣੀ ਸਾਸੂ ਜੀ (ਅੰਬੋ ਜੀ) ਨੂੰ ਵੀ ਲੈ ਆਏ। ਸ਼ਾਇਦ ਮੇਰਾ ਜੀ ਲਵੌਣ ਵਾਸਤੇ।

ਭੈਣੀ ਸਾਹਿਬ ਜਾਣ ਲਗੇ ਨੂੰ ਬੇਅੰਤ ਜੀ ਨੇ ਮੈਨੂੰ ਸਖਤ ਹਦੈਤ ਕਰ ਦਿਤੀ ਸੀ—ਕਿ ਤੂੰ ਕਲ੍ਹ ਨੂੰ ਸਵੇਰੇ ਤੋਂ ਸਵੇਰੇ ਆਈਂ। ਅਤੇ ਮੇਰੀ ਵੀ ਏਹੋ ਚਾਹ ਸੀ।

ਅੰਬੋ ਜੀ ਨੇ ਬੇਅੰਤ ਜੀ ਦਾ ਫੁਰਮਾਨ ਸੁਣ ਲਿਆ ਸੀ, ਤੇ ਬਹੁਤ ਸਵਖਤੇ ਹੀ ਮੈਨੂੰ ਪਾਣੀ ਵਿਚ ਭਿਉਂਕੇ ਕਢ ਲਿਆ ਸੀ। ਮੈਂ ਦੂਰੋ ਹੀ ਤਕਾ ਲਿਆ ਸੀ ਕਿ ਬੇਅੰਤ ਜੀ ਮੇਰੀ ਹੀ ਉਡੀਕ ਵਿਚ ਖਲੋਤੇ ਸਨ।

ਤੁਸੀਂ ਨ੍ਹੌਣਾ ਹੈ ਕਿ ਨਹੀਂ?

ਬਾਬਾ ਨਢਾ ਹੁਣ ਵਾਜਾਂ ਮਾਰ ਮਾਰ ਕੇ ਹਫ ਗਿਆ ਸੀ। ਬੇਅੰਤ ਜੀ ਤਾਂ ਕੱਲੇ ਹੀ ਦੁਆਲ ਨਹੀਂ ਸਨ ਹੁਣ ਤਾਂ ਅਸੀਂ ਦੋ ਸਾਂ।

ਅਸੀਂ ਆਪ ਦੀ ਗਲਤੀ ਸਮਝ ਲਈ ਸੀ। ਤੇ ਦੋਵੇਂ ਖੂਹ ਤੇ ਪਹੁੰਚ ਗਏ ਸਾਂ। ਗੜਵੀ ਖੂਹ ਵਿਚ ਸੁੱਟੀ ਤੇ ਓਸਨੇ ਘੜੰਮ ਦੀ ਅਵਾਜ਼ ਦਿਤੀ। ਅਸੀਂ ਖੂਬ ਹੱਸੇ। ਸ਼ਾਇਦ ਏਹ ਸਾਡੀ ਜਿੱਤ ਦੀ ਖੁਸ਼ੀ ਸੀ। ਭੌਣੀ ਕਈ ਗੋਤੇ ਖਾਕੇ ਸ਼ਾਂਤ ਹੋ ਗਈ। ਤਿੰਨ ਤਿੰਨ ਫੁਟੇ ਜਵਾਨ। ਇਕ ਪਾਸੇ ਅਡੀਆਂ ਚੱਕ ਕੇ ਓਹ ਡੰਡਾ ਫੜਦੇ ਤੇ ਦੂਸਰੇ ਪਾਸੇ ਮੈਂ ਉਭਰਕੇ ਹਥੀ ਦਬੌਂਦਾ। ਏਸ ਤਰ੍ਹਾਂ ਛੇਤੀ ਹੀ ਖੂਹ ਵਿਚੋਂ ਗੜਵੀ ਅਸੀਂ ਬਾਹਰ ਖਿਚ ਲਈ। ਪਰ ਖੂਹ ਵਿਚ ਵਧ ਕੇ ਫੜੇ ਕੌਣ?

ਓਹ ਬਾਬਿਆ, ਬਾਬਿਆ ਮਰ ਵੀ!

ਬੇਅੰਤ ਜੀ ਕਰਕਸ਼ ਅਵਾਜ਼ ਵਿਚ ਕੜਕੇ - ਪਰ ਜਵਾਬ ਨਦਾਰਦ!!

ਤੇ ਅਸੀਂ ਉਤੇ ਆਈ ਹੋਈ ਗੜਵੀ ਫੇਰ ਖੂਹ ਵਿਚ ਛਡ ਦਿਤੀ ਭਰੀ ਭਰਾਈ ਪਾਣੀ ਦੀ। ਗੜਊਂ ਦੀ ਆਵਾਜ਼ ਏਸ ਤਰ੍ਹਾਂ ਆਈ ਜਿਵੇਂ ਰਾਣੀਆਂ ਦੀ ਢੱਕੀ ਵਿਚ ਛੁਪੇ ਹੋਏ ਡਾਕੂਆਂ ਉਤੇ ਅੰਗ੍ਰੇਜ਼ਾਂ ਨੇ ਬੰਬ ਸੁਟ ਦਿਤਾ ਹੋਵੇ। ਬਾਬਾ ਨੱਢਾ ਤਾਂ ਅਕ ਕੇ, ਕਿਧਰੇ ਅਲੋਪ ਹੋ ਗਿਆ ਸੀ ਤੇ ਖੂਹ ਨੇ ਹੀ ਸਾਡੀ ਆਵਾਜ਼ ਦਾ ਸੁਆਗਤ ਕੀਤਾ। ਅਵਾਜ਼ ਸੁਣ ਕੇ ਇਕ ਲਾਂਗਰੀ ਸਿੰਘ ਭੱਜਾ ਆਇਆ ਤੇ ਠੰਢੇ ਪਾਣੀ ਨਾਲ — ਬਾਬੇ ਨੱਢੇ ਉਤੇ ਖੜ੍ਹਾ ਹੋਏ ਬੇਅੰਤ ਜੀ ਨੂੰ ਠੰਢਿਆਂ ਠਾਰ ਕਰ ਦਿਤਾ। ਇਕ ਬੁੱਕ ਪਾਣੀ ਦਾ- ਮੇਰੇ ਉਤੇ ਸੁਟ ਕੇ- ਲਾਂਗਰੀ ਨੇ ਕਿਹਾ - ਆ ਤੈਨੂੰ ਵੀ ਨੁਹਾ ਦਿਆਂ।

ਪ੍ਰਸ਼ਾਦਾ ਮੈਂ ਵੀ ਬੇਅੰਤ ਜੀ ਦੇ ਲੰਗਰ ਵਿਚੋਂ ਹੀ ਛਕਿਆ। ਲਾਂਗਰੀਆਂ ਨਾਲ ਪਰਚਾ ਹੁਣ ਮੇਰਾ ਚੰਗਾ ਹੋ ਗਿਆ ਸੀ। ਤੇ ਵੇਲੇ ਕੁਵੇਲੇ ਮੇਰੀਆਂ ਲੋੜਾਂ ਓਹ ਪੂਰੀਆਂ ਕਰਦੇ ਰਹਿੰਦੇ ਸਨ।

ਗਰਮੀਆਂ ਦੇ ਦਿਨ ਸਨ। ਦੁਪਹਿਰੇ ਕੋਠੀ ਦੇ ਵੱਡੇ ਕਮਰੇ ਵਿਚ ਖੂਬ ਘਮਸਾਨ ਪੈਂਦਾ। ਆਲੇ ਦੁਆਲੇ ਦੇ ਡੇਰਿਆਂ ਵਾਲੇ ਸਾਧੂ ਮਹਾਤਮਾਂ ਦੁਪਹਿਰਾ ਢਾਲਣ ਵਾਸਤੇ ਜ਼ਰੂਰ ਏਥੇ ਇਕੱਠੇ ਹੁੰਦੇ ਤੇ ਸਾਡੇ ਵਾਸਤੇ ਇਕ ਨਵਾਂ ਮਾਹੌਲ ਬਣ ਜਾਂਦਾ।

ਔਜ ਸੰਤ ਬਘੇਲ ਸਿੰਘ ਜੀ! ਵੈਦ ਸਰਦਾਰਾ ਸਿੰਘ ਜੀ! ਸੰਤ ਸੋਹਣ ਸਿੰਘ ਜੀ ਗੁੰਨੇ ਵਾਲੇ ਤੇ ਸੂਰਤ ਸਿੰਘ ਭਿਕਸ਼ੂ ਆਦਿ ਕਈ ਮਹਾ ਪੁਰਸ਼ ਕਠੇ ਹੋ ਗਏ ਸਨ। ਬੇਅੰਤ ਜੀ! ਰਾਜ ਹੰਸ

ਦੀ ਤਰ੍ਹਾਂ ਓਹਨਾਂ ਦੇ ਵਿਡਾਂ ਉਤੇ ਤਾਰੀਆਂ ਲੈਂਦੇ-ਏਧਰੋਂ ਓਧਰ ਤੇ ਓਧਰੋਂ ਏਧਰ ਤਰ ਰਹੇ ਸਨ। ਅਤੇ ਮੈਨੂੰ ਸ੍ਰੀ ਜੱਸਾ ਸਿੰਘ ਜੀ ਸੂਫੀ ਜੋ ਚੰਗੇ ਵਿਦਵਾਨ ਤੇ ਕਵੀ ਸਨ - ਵਿਡ ਹੇਠਾਂ ਦੱਬ ਕੇ ਕਈ ਕਿਸਮ ਦੀਆਂ ਰਾਗਣੀਆਂ ਦਾ ਅਨੰਦ ਲੈ ਰਹੇ ਸਨ।

ਅਚਾਨਕ ਬਾਹਰ ਹਥੌੜੀਆਂ ਤੇ ਇੱਟਾਂ ਖੜਕ ਉਠੀਆਂ। ਅਸੀਂ ਦੋਵੇਂ ਬਾਹਰ ਭੱਜ ਗਏ। ਧ੍ਰੇਕਾਂ ਹੇਠਾਂ ਬਦਾਮਾਂ ਦੇ ਢੇਰ ਲਗੇ ਹੋਏ ਸਨ- ਤੇ ਹਥੌੜੀਆਂ ਦਬਾ ਦਬ ਚਲ ਰਹੀਆਂ ਸਨ।

ਸਾਨੂੰ ਵੇਖਦੇ ਹੀ ਸੰਤ ਬੂੜ ਸਿੰਘ ਜੀ ਕਿਹਾ —

ਮੈਨੂੰ ਪਤਾ ਹੈ ਜਿਹੜੀ ਮਾਰ ਉਤੇ ਤੁਸੀਂ ਆਏ ਹੋ? ਤੁਹਾਨੂੰ ਸ਼ਹੀਦੀਆਂ ਛਕਾਵਾਂਗੇ। ਸ਼ਹੀਦੀ ਦੇ ਸੁੱਕੇ ਬਦਾਮ ਨਹੀਂ ਖਾਈਦੇ। ਜਦੋਂ ਅਸੀਂ ਏਥੋਂ ਉਠ ਖਲੋਤੇ ਓਦੋਂ ਪਿੜ ਤੁਹਾਡਾ ਹੋਵੇਗਾ।

ਸੰਤਾਂ ਦਾ ਆਡਰ ਸੁਣ ਕੇ ਅਸੀਂ ਔਲੂ ਵਿਚ ਨ੍ਹੈਣ ਲਗ ਗਏ। ਸਾਡੇ ਛਿੱਟੇ ਦੂਰ ਦੂਰ ਤਕ ਜਾਂਦੇ ਸਨ। ਲਾਂਗਰੀ ਕਹਿੰਦੇ ਸਨ - ਸਾਡੀ ਵੀ ਵਾਰੀ ਕਦੇ ਆਵੇਗੀ। ਜਦੋਂ ਅਸੀਂ ਵਡੀਆਂ ਵਡੀਆਂ ਬਾਲੀਆਂ, ਦੇਗਾਂ ਦੀਆਂ ਭਰ ਦਿਤੀਆਂ, ਪੀਤੇ ਬਿਨਾਂ ਨਹੀਂ ਹਿਲਣ ਦਿਆਂਗੇ?

ਅਸੀਂ ਸਜ਼ਾ ਸੁਣ ਕੇ ਬਹੁਤ ਖੁਸ਼ ਹੋਏ ਤੇ ਚਾਂਭੜਾਂ ਮਾਰ ਮਾਰ ਕੇ ਕੁੰਡ ਔਧਾ ਕਰ ਦਿਤਾ।

ਹੁਣ ਮੈਦਾਨ ਸਾਡੇ ਹੱਥ ਸੀ। ਅਸੀਂ ਕੱਲੀ ਕੱਲੀ ਛਿਲੜ ਫਰੋਲ ਦਿਤੀ ਤੇ ਬਹੁਤ ਸਾਰਾ ਮਸਾਲਾ ਸਾਡੇ ਹੱਥ ਲਗਾ। ਪਸ਼ੌਰੀ ਬਦਾਮਾਂ ਦੀਆਂ ਗਿਰੀਆਂ ਅੰਬਾਂ ਨਾਲੋਂ ਵੀ ਵੱਧ ਸੁਆਦੀ ਸਨ।

ਪ੍ਰਸ਼ਾਦ ਉਤੇ ਸਭ ਦਾ ਹੱਕ ਹੁੰਦਾ ਹੈ। ਹਥੌੜੀਆਂ ਦੀ ਆਵਾਜ਼ ਸੁਣਕੇ ਅਤੇ ਹਿੱਸਾ ਵੰਡੌਣ ਖਾਤਰ ਗਾਲੜ ਵੀ ਧ੍ਰੇਕਾਂ ਤੇ ਜਾਮਨਾਂ ਤੋਂ ਉਤਰ ਕੇ ਸਾਡੇ ਉਦਾਲੇ ਆਣ ਹੋਏ।

ਗੱਲ ਅਸਲ ਵਿਚ ਏਹ ਸੀ ਕਿ ਜਦੋਂ ਵੀ ਹਥੌੜੀ ਖੜਕਦੀ ਬਦਾਮਾਂ ਦੀਆਂ ਗਿਰੀਆਂ ਖਾਣ ਵਾਸਤੇ ਕਾਟਵਾਂ ਵੀ ਕਿੜ ਕਿੜ ਕਰਦੀਆਂ ਰੁਖਾਂ ਤੋਂ ਹੇਠਾਂ ਉਠ ਭਜਦੀਆਂ। ਜਿਵੇਂ ਬਰਫ ਉਤੇ ਫਿਸਲਨ ਵਾਲੀਆਂ ਟੀਮਾਂ ਪਹਾੜਾਂ ਉਤੋਂ ਤਿਲਕ ਪੈਂਦੀਆਂ ਹਨ।

ਅਸੀਂ ਏਹ ਨਹੀਂ ਸਾਂ ਚਾਹੁੰਦੇ ਕਿ ਗਾਲੜ ਆਪਾ ਧਾਪੀ ਮਚੌਣ ਤੇ ਅਨਾਰਕੀ ਫੈਲਾ ਦੇਣ। ਅਸੀਂ ਆਪ ਹੱਥਾਂ ਨਾਲ ਵਾਰੀ ਵਾਰੀ ਬਦਾਮਾਂ ਦੀਆਂ ਗਿਰੀਆਂ ਮੂੰਹਾਂ ਵਿਚ ਫੜਾ ਰਹੇ ਸਾਂ। ਤੇ ਕਾਟਵਾਂ ਧਰਤੀ ਉਤੇ ਪਿਠ ਟੇਕ ਕੇ ਅਗਲੇ ਪੰਜਿਆਂ ਵਿਚ ਗਿਰੀਆਂ ਫੜ ਕੇ ਇਸ ਤਰ੍ਹਾਂ ਖਾ ਰਹੀਆਂ ਸਨ ਜਿਵੇਂ ਸਾਥੋਂ ਲੈ ਕੇ ਸਾਨੂੰ ਹੀ ਦੰਦੀਆਂ ਚਿੜਾ ਰਹੀਆਂ ਹੋਣ। ਵਾਰੀ ਵਾਰੀ ਧਰਤੀ ਤੇ ਪੂਛਾਂ ਵੀ ਪਟਕ ਰਹੀਆਂ ਸਨ। ਸਾਰੇ ਸੰਤ ਮਹੰਤ ਸਾਡੀ ਤੇ ਗਾਲੜਾਂ ਦੀ ਏਸ ਖੇਡ ਨੂੰ ਵੇਖ ਰਹੇ ਸਨ। ਅਸੀਂ ਆਪ ਵੀ ਗਿਰੀਆਂ ਖਾ ਰਹੇ ਸਾਂ ਤੇ ਓਹਨਾਂ ਨੂੰ ਵੀ ਖੁਆ ਰਹੇ ਸਾਂ ਤੇ ਓਹਨਾਂ ਦੇ ਅਗਲੇ ਪੰਜਿਆਂ ਵਿਚ ਫੜਾ ਰਹੇ ਸਾਂ। ਪਰ ਅਜੇ ਵੀ ਹੋਰ ਸੁਆਦ ਲੈਣਾ ਬਾਕੀ ਸੀ।

ਮੈਂ ਇਕ ਗਿਰੀ ਫੜ ਕੇ ਗਾਲੜ ਵਲ ਵਧਾਈ ਤੇ ਪਿਛੇ ਖਿਚ ਲਈ। ਦੋਬਾਰਾ ਫੇਰ ਓਸ ਵਲ ਵਧਾਈ ਪਰ ਐਤਕਾਂ ਓਸਨੇ ਮੇਰੀ ਉਂਗਲੀ ਹੀ ਫੜ ਲਈ ਅਤੇ ਰੱਜਕੇ ਦੰਦੀ ਵਢੀ। ਮੈਂ ਚੀਕ ਉਠਿਆ, ਪਰ ਸੁਣੇ ਕੌਣ? ਬੇਅੰਤ ਜੀ ਤਾਂ ਖੂਬ ਤਾੜੀਆਂ ਮਾਰ ਮਾਰ ਕੇ ਹੱਸ ਰਹੇ ਸਨ। ■

*ਭਜਨ ਕਰਿਆ ਕਰੋ। ਜਿਨ੍ਹਾਂ ਨੇ ਮੰਤ੍ਰ ਨਹੀਂ ਲਿਆ ਉਹ ਲੈ ਲੈਣ। ਜਿਸ ਤਰ੍ਹਾਂ ਦਾਲ ਰੋਟੀ ਸਾਡੇ ਲਈ ਜ਼ਰੂਰੀ ਹੈ, ਭਜਨ ਬਾਣੀ ਵੀ ਸਾਡੀ ਦਾਲ ਰੋਟੀ ਹੈ। ਜਿੰਨੇ ਜਿੰਨੇ ਘਰ ਦੇ ਜੀਅ ਹੋ ਓਨੇ ਘੰਟੇ ਭਜਨ ਹਰ ਰੋਜ਼ ਜ਼ਰੂਰ ਹੋਣਾ ਚਾਹੀਦਾ ਹੈ। ਜਦੋਂ ਬੱਚਾ ਜਨਮ ਲਵੇ ਤਾਂ ਉਸਦੇ ਹਿੱਸੇ ਦਾ ਭਜਨ ਇਕ ਘੰਟਾ ਉਸਦੇ ਮਾਤਾ ਪਿਤਾ ਕਰਨ। ਜਦੋਂ ਵੱਡਾ ਹੋ ਜਾਵੇ ਤਾਂ ਉਸਨੂੰ ਆਖੋ, ਕਾਕਾ! ਹੁਣ ਤਕ ਅਸੀਂ ਤੇਰੇ ਵੰਡੇ ਦਾ ਭਜਨ ਕਰਦੇ ਰਹੇ ਹਾਂ, ਹੁਣ ਤੂੰ ਖੁਦ ਕਰਿਆ ਕਰ। ਇਕ ਘੰਟੇ ਤੋਂ ਇਲਾਵਾ ਜਦੋਂ ਵੀ ਤੁਸੀਂ ਵੇਹਲੇ ਹੁੰਦੇ ਹੋ, ਤੁਹਾਡੀ ਰਸਨਾ ਜਿਸ ਵੇਲੇ ਵੇਹਲੀ ਹੁੰਦੀ ਹੈ ਭਜਨ ਕਰੋ। ਹਰ ਵੇਲੇ ਰਸਨਾ ਚਲਦੀ ਰਹੇ।*

*ਆਪਸ ਵਿਚ ਬੈਠਕੇ ਚਰਚਾ ਕਰਿਆ ਕਰੋ ਕਿ ਨਾਮ ਸਿਮਰਨ'ਚ ਚਿਤ ਲਗਦਾ ਹੈ ਕਿ ਨਹੀਂ, ਜਾਂ ਕਿੰਨਾ ਭਜਨ ਬਾਣੀ ਕਰਦੇ ਹੋ ਇਹ ਇਕ ਦੂਜੇ ਨੂੰ ਪੁੱਛਿਆ ਕਰੋ। ਇਸ ਨਾਲ ਖੋਟੀ ਮਤ ਚਲੀ ਜਾਂਦੀ ਹੈ। ਜਿਸ ਤਰ੍ਹਾਂ ਇਕ ਮਨ ਹੋਕੇ ਹਿਸਾਬ ਕਿਤਾਬ ਕਰਦੇ ਹੋ ਏਸੇ ਤਰ੍ਹਾਂ ਭਜਨ ਕਰਨ ਦੀ ਕੋਸ਼ਿਸ਼ ਕਰਿਆ ਕਰੋ। ਵਿਦੇਸ਼ 'ਚ ਮਨੋਵਿਗਿਆਨੀਆਂ ਨੇ ਮਨੁੱਖਾਂ 'ਤੇ ਆਧੁਨਿਕ ਮਸ਼ੀਨਾਂ ਲਗਾ ਕੇ ਇਹ ਤਜਰਬਾ ਕੀਤਾ ਹੈ ਕਿ ਜਦੋਂ ਉਹ ਵਿਹਾਰਕ ਗੱਲਾਂ ਕਰਦੇ ਹਨ ਤਾਂ ਉਹਨਾਂ ਦਾ ਦਿਮਾਗ ੫% ਕੰਮ ਕਰਦਾ ਹੈ। ਜਦੋਂ ਉਹਨਾਂ ਭਗਤੀ ਕਰਨ ਵਾਲਿਆਂ ਨੂੰ ਭਗਤੀ ਕਰਦਿਆਂ ਮਸ਼ੀਨਾਂ ਲਗਾਈਆਂ ਤਾਂ ਉਹਨਾਂ ਦਾ ਦਿਮਾਗ ੯੫% ਕੰਮ ਕਰ ਰਿਹਾ ਸੀ।*

*ਜਿੰਨੇ ਸਵਾਸ ਪਿਛੋਂ ਲਿਖੇ ਗਏ ਹਨ ਸਵਾਸ ਓਨੇ ਹੀ ਰਹਿਣੇ ਨੇ। ਕੰਮ ਕਾਰ, ਵਿਹਾਰ ਕਰਦਿਆਂ ਸਵਾਸ ਤੇਜ਼ ਹੋ ਜਾਂਦੇ ਹਨ ਪਰ ਭਜਨ ਕਰਨ ਨਾਲ, ਸਿਮਰਨ ਕਰਨ ਨਾਲ ਸਵਾਸ ਦੀ ਗਤੀ ਘਟ ਜਾਂਦੀ ਹੈ। ਸੋ ਭਜਨ ਕਰਨ ਨਾਲ ਉਮਰ ਵਧ ਜਾਂਦੀ ਹੈ ਨਾਲੇ ਚੰਗੀ ਹੋ ਜਾਂਦੀ ਹੈ।*

# ਜੁਗਾ ਜੁਗੇ ਸਤਿਗੁਰੂ

✍ ਪ੍ਰੀਤਮ ਸਿੰਘ ਪੰਛੀ

***ਮੈਂ ੧੯੩੨ ਈ. ਦੇ ਲਗਭਗ ਨਾਮਧਾਰੀ ਮਹਾਂ ਵਿਦਿਆਲਾ ਸ੍ਰੀ ਭੈਣੀ ਸਾਹਿਬ ਵਿਚ ਪ੍ਰਵੇਸ਼ ਲਿਆ ਸੀ। ਸਭ ਤੋਂ ਪਹਿਲਾ ਪ੍ਰਭਾਵ ਮੇਰੇ 'ਤੇ ਬੇਅੰਤ ਜੀ ਦਾ ਪਿਆ ਸੀ। ਬਾਗ ਵਾਲੀ ਕੋਠੀ ਤੋਂ ਜਦੋਂ ਅਸੀਂ ਸਾਰੇ ਵਿਦਿਆਰਥੀ ਉਹਨਾਂ ਨੂੰ ਆਉਂਦਿਆਂ ਦੇਖਦੇ ਤਾਂ ਇਕ ਹੰਗਾਮਾ ਜਿਹਾ ਖੜ੍ਹਾ ਹੋ ਜਾਂਦਾ-ਬੇਅੰਤ ਜੀ ਆ ਗਏ-ਬੇਅੰਤ ਜੀ ਆ ਗਏ। ਫਿਰ ਬੇਅੰਤ ਜੀ ਦੇ ਆਉਂਦਿਆਂ ਹੀ ਦਿਨ ਭਰ ਦੀਆਂ ਖੇਲਾਂ ਅਤੇ ਸ਼ਰਾਰਤਾਂ ਦਾ ਸਿਲਸਿਲਾ ਸ਼ੁਰੂ ਹੋ ਜਾਂਦਾ। ਪੜ੍ਹਾਈ ਵੀ ਹੁੰਦੀ ਅਤੇ ਵਿਦਿਆਲੇ ਦੇ ਹੋਰ ਸਾਰੇ ਨਿੱਤ ਦੇ ਕਾਰਜ ਨੇਪਰੇ ਚੜ੍ਹਦੇ।***

ਜੁਗਾ ਜੁਗੇ—ਸਤਿਗੁਰੂ ਜਗਜੀਤ ਸਿੰਘ ਜੀ ਦੇ ਬਚਪਨ ਦਾ ਪ੍ਰਤੀਕ ਸ਼ਬਦ ਹੈ। ਬਚਪਨ ਵਿਚ ਸਤਿਗੁਰੂ ਜੀ ਨੂੰ ਬੇਅੰਤ ਜੀ ਦੇ ਨਾਮ ਨਾਲ ਸੰਬੋਧਿਤ ਕੀਤਾ ਜਾਂਦਾ ਸੀ। ਬਚਪਨ ਦੀ ਲੀਲ੍ਹਾ ਹਰ ਇਕ ਦੀ ਜ਼ਿੰਦਗੀ ਦਾ ਇਕ ਸੁਭਾਵਿਕ ਹਿੱਸਾ ਹੁੰਦਾ ਹੈ, ਪਰ ਸਾਡੇ ਬੇਅੰਤ ਜੀ ਦੀ ਲੀਲ੍ਹਾ ਵਿਲੱਖਣ ਸੀ।

ਮੈਂ ੧੯੩੨ ਈ. ਦੇ ਲਗਭਗ ਨਾਮਧਾਰੀ ਮਹਾਂ ਵਿਦਿਆਲਾ ਸ੍ਰੀ ਭੈਣੀ ਸਾਹਿਬ ਵਿਚ ਪ੍ਰਵੇਸ਼ ਲਿਆ ਸੀ। ਸਭ ਤੋਂ ਪਹਿਲਾ ਪ੍ਰਭਾਵ ਮੇਰੇ 'ਤੇ ਬੇਅੰਤ ਜੀ ਦਾ ਪਿਆ ਸੀ। ਬਾਗ ਵਾਲੀ ਕੋਠੀ ਤੋਂ ਜਦੋਂ ਅਸੀਂ ਸਾਰੇ ਵਿਦਿਆਰਥੀ ਉਹਨਾਂ ਨੂੰ ਆਉਂਦਿਆਂ ਦੇਖਦੇ ਤਾਂ ਇਕ ਹੰਗਾਮਾ ਜਿਹਾ ਖੜ੍ਹਾ ਹੋ ਜਾਂਦਾ-ਬੇਅੰਤ ਜੀ ਆ ਗਏ-ਬੇਅੰਤ ਜੀ ਆ ਗਏ। ਫਿਰ ਬੇਅੰਤ ਜੀ ਦੇ ਆਉਂਦਿਆਂ ਹੀ ਦਿਨ ਭਰ ਦੀਆਂ ਖੇਲਾਂ ਅਤੇ ਸ਼ਰਾਰਤਾਂ ਦਾ ਸਿਲਸਿਲਾ ਸ਼ੁਰੂ ਹੋ ਜਾਂਦਾ। ਪੜ੍ਹਾਈ ਵੀ ਹੁੰਦੀ ਅਤੇ ਵਿਦਿਆਲੇ ਦੇ ਹੋਰ ਸਾਰੇ ਨਿੱਤ ਦੇ ਕਾਰਜ ਨੇਪਰੇ ਚੜ੍ਹਦੇ। ਸਾਰਾ ਦਿਨ ਉਹ ਸਾਡੇ ਨਾਲ ਰਹਿੰਦੇ। ਅਧਿਆਪਕਾਂ ਦੀਆਂ ਝਿੜਕਾਂ ਅਤੇ ਮਾਰਾਂ ਵਿਚ ਵੀ ਉਹ ਸਾਡਾ ਪੂਰਾ ਸਾਥ ਨਿਭਾਉਂਦੇ। ਜਦੋਂ ਸ਼ਾਮ ਨੂੰ ਬੇਅੰਤ ਜੀ ਰਹਿਰਾਸ ਦੇ ਪਾਠ ਬਾਅਦ ਬਾਗ ਵਾਲੀ ਕੋਠੀ ਚਲੇ ਜਾਂਦੇ ਤਾਂ ਸਾਰੇ ਵਿਦਿਆਰਥੀ ਉਦਾਸ ਹੋ ਜਾਂਦੇ ਅਤੇ ਬੇਅਤ ਜੀ ਦੇ ਅੰਮ੍ਰਿਤ ਵੇਲੇ ਦੀ ਆਸਾ ਦੀ ਵਾਰ ਤੱਕ ਆਉਣ ਦੀ ਆਸ ਲੈ ਕੇ ਸੌਂ ਜਾਂਦੇ।

'ਹੋਨਹਾਰ ਬਿਰਵਾਨ ਕੇ ਹੋਤ ਚੀਕਨੇ ਪਾਤ' ਦੀ ਕਹਾਵਤ ਦੇ ਬੇਅੰਤ ਜੀ ਪ੍ਰਤੀਕ ਸਨ। ਸਰਬਗੁਣ ਸੰਪੰਨ। ਬੁੱਧੀ ਅਤੇ ਯਾਦ ਸ਼ਕਤੀ ਕਿ ਵਡਿਆਂ ਵਡਿਆਂ ਦੇ ਛੱਕੇ ਛੁਟ ਜਾਂਦੇ। ਨਾਮਧਾਰੀ ਮਹਾਂ ਵਿਦਿਆਲੇ ਦੇ ਵਿਦਿਆਰਥੀਆਂ ਨੂੰ ਸੰਸਕ੍ਰਿਤ ਪੜ੍ਹਾਉਣ ਲਈ ਸ੍ਰੀ ਭੈਣੀ ਸਾਹਿਬ ਦੇ ਇਕ ਨੇੜਲੇ ਪਿੰਡ ਪੰਜੇਟਿਆਂ ਦੇ ਪੰਡਿਤ ਹਰਬੰਸ ਲਾਲ ਸ਼ਾਸਤਰੀ ਦੀਆਂ ਸੇਵਾਵਾਂ ਪ੍ਰਾਪਤ ਕੀਤੀਆਂ ਗਈਆਂ। ਉਹ ਬਨਾਰਸ ਦੇ ਪੜ੍ਹੇ ਹੋਏ ਧੁਰੰਧਰ ਵਿਦਵਾਨ ਸਨ। ਸੰਸਕ੍ਰਿਤ ਦੀ ਮੁਢਲੀ ਪੜ੍ਹਾਈ ਵਿਆਕਰਨ 'ਲਘੂ ਸਿਧਾਂਤ ਕੌਮਦੀ' ਤੋਂ ਸ਼ੁਰੂ ਹੁੰਦੀ ਹੈ ਜਿਸਦੇ ਕੁਝ ਸਲੋਕ ਹੀ ਨਹੀਂ, ਸਗੋਂ ਸਾਰੀ ਪੋਥੀ ਕੰਠ ਕਰਨੀ ਹੁੰਦੀ ਹੈ। ਸ਼ਾਸਤਰੀ ਜੀ ਤਿੰਨ ਚਾਰ ਸ਼ਲੋਕ ਵਿਦਿਆਰਥੀਆਂ ਨੂੰ ਦੁਹਰਾਂਦੇ। ਦੂਜੇ ਦਿਨ ਉਹ ਸਲੋਕ ਸ਼ਾਸਤਰੀ ਜੀ ਨੂੰ ਸੁਣਾਉਣੇ ਹੁੰਦੇ ਸਨ। ਬੇਅੰਤ ਜੀ ਇਕੋ ਸਾਹ ਕੰਠ ਕੀਤੇ ਸਲੋਕ ਸੁਣਾਉਂਦੇ ਅਤੇ ਬਾਕੀ ਵਿਦਿਆਰਥੀ ਸ਼ਾਸਤਰੀ ਜੀ ਦੇ ਸਾਹਮਣੇ ਪ੍ਰਸ਼ਨ ਚਿੰਨ ਬਣੇ ਖਲੋਤੇ ਰਹਿੰਦੇ।

ਵਿਦਿਆਲੇ ਦੇ ਵਿਦਿਆਰਥੀਆਂ ਨੂੰ ਅੰਮ੍ਰਿਤ ਵੇਲੇ ਉਠਕੇ ਪਹਿਲਾਂ ਇਸ਼ਨਾਨ ਕਰਨਾ ਅਤੇ ਫਿਰ ਆਸਾ ਦੀ ਵਾਰ ਵਿਚ ਜਾਣਾ ਹੁੰਦਾ ਸੀ। ਬੇਅੰਤ ਜੀ ਤੜਕਸਾਰ ਇਸ਼ਨਾਨ ਕਰਕੇ ਕੋਠੀ ਤੋਂ ਆ ਜਾਂਦੇ ਅਤੇ ਵਿਦਿਆਰਥੀਆਂ ਨੂੰ ਜਗਾਉਂਦੇ। ਜੋ ਨ ਉੱਠਦਾ, ਪਾਣੀ ਦੇ ਛਿੱਟੇ ਮੂੰਹ 'ਤੇ ਮਾਰਦੇ। ਵਿਦਿਆਰਥੀ ਅੱਖਾਂ ਖੋਲ੍ਹਦੇ ਤਾਂ ਸਾਮ੍ਹਣੇ ਬੇਅੰਤ ਜੀ ਨੂੰ ਖਲੋਤਾ ਦੇਖਦੇ। ਫਿਰ ਉਹਨਾਂ ਦੀ ਸੌਣ ਦੀ ਹਿੰਮਤ ਨਾ ਹੁੰਦੀ।

ਬੇਅੰਤ ਜੀ ਦੇ ਬਚਪਨ ਦੇ ਸ਼ੌਕ ਪਾਤਸ਼ਾਹਾਂ ਵਾਲੇ ਸਨ। ਰੇਸੀ ਘੋੜਿਆਂ ਨੂੰ ਬਾਹਰ ਰੇਤ ਦੇ ਟਿੱਲਿਆਂ 'ਤੇ ਦੁੜਾਉਣਾ। ਸਰਹਿੰਦ ਦੀ ਨਹਿਰ ਅਤੇ ਨਾਭੇ ਵਾਲੀ ਬੀੜ ਤੇ ਜਾ ਕੇ ਆਪਣੇ ਸਾਥੀਆਂ ਨਾਲ ਜੀਅ ਭਰਕੇ ਘੁੰਮਣਾ ਅਤੇ ਹਿਰਨਾਂ ਦੇ ਪਿੱਛੇ ਦੌੜਣਾ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਪੋਲੋ ਦੇ ਖੇਲ ਲਈ ਇਕ ਵਿਸ਼ੇਸ਼ ਕੋਚ ਦਾ ਪ੍ਰਬੰਧ ਕੀਤਾ ਸੀ।

ਸਰਹਿੰਦ ਨਹਿਰ ਲਗਭਗ ਦਰਿਆ ਜਿੰਨੀ ਚੌੜੀ ਸੀ। ਅਸੀਂ ਤਰਨਾ ਵੀ ਇਸੇ ਵਿਚ ਸਿਖਿਆ ਸੀ। ਇਕ ਦਿਨ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਹੁਕਮ ਹੋਇਆ ਕਿ ਫਲਾਂ ਫਲਾਂ ਵਿਦਿਆਰਥੀ ਨੇ ਨੀਲੋਂ ਦੇ ਪੁਲ 'ਤੇ ਨਹਾਉਣ ਲਈ ਜਾਣਾ ਹੈ। ਉਸ ਟੀਮ ਵਿਚ ਬੇਅੰਤ ਜੀ (ਸਤਿਗੁਰੂ ਜਗਜੀਤ ਸਿੰਘ ਜੀ), ਕੁੰਦਨ ਸਿੰਘ

ਨਕਈ, ਪੰਡਿਤ ਰਾਜਿੰਦਰ ਸਿੰਘ ਗੁਰੂਸਰ, ਪ੍ਰੀਤਮ ਸਿੰਘ ਕਵੀ, ਪ੍ਰੀਤਮ ਸਿੰਘ ਪੰਛੀ ਅਤੇ ਕਪੂਰ ਸਿੰਘ ਸਿਆਮੀਆਂ ਸ਼ਾਮਲ ਸਨ।

ਅਸੀਂ ਭੈਭੀਤ ਸਾਂ ਕਿ ਮਾਮੂਲੀ ਤਰਨਾ ਜਾਣਦੇ ਹੋਏ ਵੱਡੀ ਨਹਿਰ ਨੂੰ ਕਿਵੇਂ ਪਾਰ ਕਰਾਂਗੇ। ਪ੍ਰੀਤਮ ਸਿੰਘ ਕਵੀ ਨੇ ਕੁਝ ਕਹਿਣ ਦਾ ਸਾਹਸ ਕੀਤਾ—ਪਾਤਸ਼ਾਹ, ਆਪ ਤਾਂ ਭਵਸਾਗਰ ਪਾਰ ਕਰਾਉਣ ਹਾਰ ਹੋ। ਕੀ ਇਹ ਨਹਿਰ ਵੀ ਪਾਰ ਨ ਕਰਾਓਗੇ।

*ਜੁਗਾ ਜੁਗ ਸਤਿਗੁਰੂ ਜਗਜੀਤ ਸਿੰਘ ਜੀ ਦੀ ਦਿਬ ਦ੍ਰਿਸ਼ਟੀ ਤੋਂ ਕੋਈ ਅਜਿਹਾ ਖੇਤਰ ਨਹੀਂ, ਜੋ ਅਛੂਤਾ ਰਹਿ ਗਿਆ ਹੋਵੇ। ਕੀ ਸੰਗੀਤ, ਕੀ ਖੇਡਾਂ, ਕੀ ਪਸ਼ੂ ਧਨ ਦੀ ਸੰਭਾਲ, ਪੰਜਾਬੀ ਲਈ ਮਹਾਨ ਯੋਗਦਾਨ ਅਤੇ ਬਿਮਾਰ ਲੇਖਕਾਂ ਦੀ ਸਾਰ-ਸੰਭਾਲ ਅਤੇ ਸਹਾਇਤਾ। ਬਿਰਧਾਂ ਦੀ ਸੰਭਾਲ ਲਈ ਬਿਰਧ ਘਰ ਇਕ ਮਹਾਨ ਕਾਰਜ ਹੈ।*

ਫਿਰ ਅਸੀਂ ਬੇਅੰਤ ਜੀ ਦੀ ਅਗਵਾਈ ਅਤੇ ਹਜ਼ੂਰੀ ਸੇਵਕ ਭਾਈ ਵਜ਼ੀਰ ਸਿੰਘ ਅਤੇ ਸੰਤ ਬਹਾਦਰ ਸਿੰਘ ਦੀ ਅਗਵਾਈ ਵਿਚ ਨਹਿਰ ਵਿਚ ਠਿਲ੍ਹ ਪਏ ਸਾਂ ਅਤੇ ਪਾਰਲੇ ਕੰਢੇ ਜਾ ਲੱਗੇ ਸਾਂ।

*ਇਹ ਸੀ ਜੁਗਾ ਜੁਗੇ ਸਤਿਗੁਰੂ ਦੇ ਬਚਪਨ ਦੀ ਝਲਕ।*

ਸਤਿਗੁਰੂ ਅੰਮ੍ਰਿਤ ਦਾ ਸੋਮਾ ਹੈ। ਇਸਦੇ ਨੇਤਰਾਂ ਵਿਚ ਆਕਰਸ਼ਨ ਸ਼ਕਤੀ, ਰਸਨਾ ਵਿਚ ਮਿਠਾਸ ਅਤੇ ਚਰਨਾਂ ਵਿਚ ਅਕਸੀਰੀ-ਸ਼ਕਤੀ ਹੁੰਦੀ ਹੈ। ਸਤਿਗੁਰੂ ਦੇਖਣ ਵਿਚ ਮਨੁੱਖ, ਪਰ ਉਹ ਤਾਂ ਖੰਡਾਂ ਬ੍ਰਹਿਮੰਡਾਂ ਦਾ ਮਾਲਕ ਹੁੰਦਾ ਹੈ। ਉਸਦੀ ਦੇਹ ਸ਼ਬਦ ਦੀ, ਉਹ ਨਾਮ ਦਾ ਭੰਡਾਰੀ ਅਤੇ ਸਦ-ਗੁਣਾਂ ਦਾ ਸਾਗਰ ਹੁੰਦਾ ਹੈ। ਉਸਦਾ ਕਿਸੇ ਨਾਲ ਵੈਰ ਵਿਰੋਧ ਨਹੀਂ ਅਤੇ ਉਹ ਮਰਿਆਦਾ ਪ੍ਰਸ਼ੋਤਮ ਹੁੰਦਾ ਹੈ। ਹਨ੍ਹੇਰੇ ਨੂੰ ਚਾਨਣ ਵਿਚ ਬਦਲ ਦੇਣ ਵਾਲਾ ਉਹ ਪ੍ਰਕਾਸ਼ ਪੁੰਜ ਹੈ। ਉਹ ਜੁਗਾ ਜੁਗ ਸਤਿਗੁਰੂ ਹੈ ਅਤੇ ਜਿਸਦੇ ਪਾਏ ਪੂਰਨਿਆਂ 'ਤੇ ਚਲਕੇ ਲੋਕਾਈ ਆਪਣਾ ਜੀਵਨ ਸਫਲ ਕਰਦੀ ਹੈ। ਅਜਿਹੇ ਹਨ ਸ੍ਰੀ ਸਤਿਗੁਰੂ ਜਗਜੀਤ ਸਿੰਘ।

ਸਤਿਗੁਰੂ ਜਗਜੀਤ ਸਿੰਘ ਜੀ ਨੂੰ ਗੁਰਗੱਦੀ ਤੇ ਬਿਰਾਜਮਾਨ ਹੋਇਆਂ ਚਾਲੀ ਸਾਲ ਹੋ ਗਏ ਹਨ। ਇਹਨਾਂ ਚਾਲੀ ਸਾਲਾਂ ਵਿਚ ਜੁਗਾ ਜੁਗੇ ਸਤਿਗੁਰੂ ਨੇ ਉਹ ਕਾਰਨਾਮੇ ਕਰ ਵਿਖਾਏ ਹਨ ਜੋ ਇਤਿਹਾਸ ਦਾ ਸੰਪੂਰਨ ਹਿੱਸਾ ਬਣ ਗਏ ਹਨ।

ਸਤਿਗੁਰੂ ਜਗਜੀਤ ਸਿੰਘ ਮਹਾਨ ਉਸਰੱਈਏ ਹਨ। ਸੰਗੀਤ ਦੇ ਉਪਾਸ਼ਕ ਹਨ। ਆਪ ਜੀ ਨੇ ਦੁਨੀਆਂ ਭਰ ਦੇ ਸੰਗੀਤਕਾਰਾਂ ਨੂੰ ਇਕ ਲੜੀ ਵਿਚ ਪਰੋਕੇ ਉਹਨਾਂ ਦੀ ਰਹਿਨੁਮਾਈ ਕੀਤੀ ਹੈ। ਸਤਿਗੁਰੂ ਪ੍ਰਤਾਪ ਸਿੰਘ ਸਿਮਰਤੀ ਸੰਗੀਤ ਸੰਮੇਲਨ ਇਸਦਾ ਪ੍ਰਤੱਖ ਪ੍ਰਮਾਣ ਹਨ। ਸਤਿਗੁਰੂ ਜਗਜੀਤ ਸਿੰਘ ਵਿਚਰਦੇ ਹੀ ਸੰਗੀਤ ਵਿਚ ਹਨ। ਆਪ ਜੀ ਦਾ ਸੰਗੀਤ ਨਾਲ ਸੰਬੰਧ ਰੋਜ਼ਾਨਾ ਤਿੰਨ ਵਜੇ ਅੰਮ੍ਰਿਤ ਵੇਲੇ ਤੋਂ ਆਰੰਭ ਹੋ ਜਾਂਦਾ ਹੈ ਅਤੇ ਸੂਰਜ ਦੇ ਉਦੇ ਹੋਣ ਤੱਕ ਚਲਦਾ ਹੈ ਜੋ ਦੁਬਾਰਾ ਸ਼ਾਮ ਦੇ ਦੀਵਾਨ ਤੱਕ ਜਾਂਦਾ ਹੈ।

ਸਤਿਗੁਰੂ ਪ੍ਰਤਾਪ ਸਿੰਘ ਸਿਮਰਿਤੀ ਸੰਗੀਤ ਸੰਮੇਲਨਾਂ ਵਿਚ ਦੇਸ਼ ਦੇ ਚੋਟੀ ਦੇ ਉਸਤਾਦ ਕਲਾਕਾਰ ਭਾਗ ਲੈਣਾ ਆਪਣਾ ਸੁਭਾਗ ਸਮਝਦੇ ਰਹੇ ਹਨ। ਇਹ ਸ੍ਰੇਅ ਆਪ ਜੀ ਨੂੰ ਹੀ ਜਾਂਦਾ ਹੈ ਕਿ ਸਾਡੇ ਨਾਮਧਾਰੀ ਸੰਗੀਤਕਾਰ ਦੁਨੀਆਂ ਭਰ ਨੂੰ ਸੰਗੀਤ ਦੀ ਮਹਿਕ ਨਾਲ ਸਰਾਬੋਰ ਕਰ ਰਹੇ ਹਨ।

ਰਹਿਤ ਮਰਿਆਦਾ ਜੁਗਾ ਜੁਗ ਸਤਿਗੁਰੂ ਲਈ ਸਰਵੋਤਮ ਹੁੰਦੀ ਹੈ। ਸਤਿਗੁਰੂ ਆਪ ਮਰਿਆਦਾ ਪ੍ਰਸ਼ੋਤਮ ਹੈ ਅਤੇ ਸਿਖ ਸੇਵਕਾਂ ਨੂੰ ਇਸ ਮਾਰਗ ਤੇ ਚੱਲਣ ਲਈ ਨਿਰੰਤਰ ਪ੍ਰੇਰਨਾ ਦਿੰਦਾ ਹੈ।

ਜਿਥੋਂ ਤਕ ਨਵ-ਉਸਾਰੀ ਦਾ ਸੰਬੰਧ ਹੈ, ਸਤਿਗੁਰੂ ਜਗਜੀਤ ਸਿੰਘ ਜੀ ਨੇ ਸ੍ਰੀ ਭੈਣੀ ਸਾਹਿਬ ਦੇ ਇਤਿਹਾਸਕ ਅਸਥਾਨਾਂ ਦੀ ਉਸਾਰੀ ਤਾਂ ਕਰਵਾਈ ਹੀ ਹੈ, ਆਪਣੀ ਅਪਾਰ ਕ੍ਰਿਪਾ ਤੇ ਬਖਸ਼ਸ਼ ਨਾਲ ਲਗਭਗ ਸਾਰੇ ਹੀ ਨਾਮਧਾਰੀ ਇਤਿਹਾਸਕ ਅਸਥਾਨ ਨਾਮਧਾਰੀ ਸਮਾਜ ਪਾਸ ਆ ਚੁੱਕੇ ਹਨ। ਮਲੇਰਕੋਟਲੇ ਦੀ ਇਤਿਹਾਸਕ ਧਰਤੀ, ਜਿਥੇ ਨਾਮਧਾਰੀ ਸਿੰਘਾਂ ਨੂੰ ਤੋਪਾਂ ਦੇ ਸਾਹਮਣੇ ਖੜ੍ਹੇ ਕਰ ਕੇ ਸ਼ਹੀਦ ਕੀਤਾ ਗਿਆ ਸੀ, ਉਥੇ ਅੱਜ ਸ਼ਹੀਦਾਂ ਦੀ ਸਿਮਰਿਤੀ ਵਿਚ ਸ਼ਾਨਦਾਰ ਯਾਦਗਾਰ ਉਸਾਰੀ ਜਾ ਚੁੱਕੀ ਹੈ।

ਜੁਗਾ ਜੁਗ ਸਤਿਗੁਰੂ ਜਗਜੀਤ ਸਿੰਘ ਜੀ ਦੀ ਦਿਬ ਦ੍ਰਿਸ਼ਟੀ ਤੋਂ ਕੋਈ ਅਜਿਹਾ ਖੇਤਰ ਨਹੀਂ, ਜੋ ਅਛੂਤਾ ਰਹਿ ਗਿਆ ਹੋਵੇ। ਕੀ ਸੰਗੀਤ, ਕੀ ਖੇਡਾਂ, ਕੀ ਪਸ਼ੂ ਧਨ ਦੀ ਸੰਭਾਲ, ਪੰਜਾਬੀ ਲਈ ਮਹਾਨ ਯੋਗਦਾਨ ਅਤੇ ਬਿਮਾਰ ਲੇਖਕਾਂ ਦੀ ਸਾਰ-ਸੰਭਾਲ ਅਤੇ ਸਹਾਇਤਾ। ਬਿਰਧਾਂ ਦੀ ਸੰਭਾਲ ਲਈ ਬਿਰਧ ਘਰ ਇਕ ਮਹਾਨ ਕਾਰਜ ਹੈ।

ਵਿਦੇਸ਼ਾਂ ਵਿਚ ਸਤਿਗੁਰੂ ਜਗਜੀਤ ਸਿੰਘ ਜੀ ਦੀ ਮਹਿਮਾ ਅਪਰੰਪਾਰ ਹੈ। ਅਮਰੀਕਾ, ਕਨੇਡਾ, ਯੂ. ਕੇ. ਕੀਨੀਆਂ, ਤਨਜਾਨੀਆਂ ਵਿਚ ਨਾਮਧਾਰੀ ਨਾਮ ਸਿਮਰਨ ਅਤੇ ਨਾਮਧਾਰੀ ਸਿਧਾਂਤਾਂ ਦੇ ਪ੍ਰਚਾਰ ਪ੍ਰਸਾਰ ਵਿਚ ਸੰਲਗਨ ਹਨ।

ਮੈਨੂੰ ਯਾਦ ਹੈ ਸਾਡੇ ਬਚਪਨ ਵਿਚ ਨਾਮਧਾਰੀ ਪੰਥ ਦੇ ਉਘੇ ਆਗੂ ਸੰਤ ਮੰਗਲ ਸਿੰਘ ਅਰਸ਼ੀ ਫਰਿਸ਼ਤਾ ਆਪਣੇ ਭਾਸ਼ਣਾਂ ਵਿਚ ਕਿਹਾ ਕਰਦੇ ਸਨ—ਅੰਗ੍ਰੇਜ਼ਾਂ ਨੇ ਸਾਡੇ ਸਤਿਗੁਰੂ ਨੂੰ ਜਲਾਵਤਨ ਕਰ ਦਿਤਾ, ਪਰ ਗੋਰਿਓ! ਯਾਦ ਰੱਖੋ, ਕਦੇ ਉਸੇ ਸਤਿਗੁਰੂ ਦੇ ਸਿਖ ਤੁਹਾਡੀ ਵਲਾਇਤ ਵਿਚ ਆ ਕੇ ਧਮਾਲਾਂ ਪਾਉਣਗੇ। ਦੀਵਾਨ ਸਜਣਗੇ। ਸਤਿਗੁਰੂ ਰਾਮ ਸਿੰਘ ਜੀ ਦੀ ਸਿਖੀ ਦਾ ਪੌਦਾ ਓਥੇ ਅਜਿਹਾ ਪੁੰਗਰੇਗਾ, ਜਿਸਦੀ ਮਹਿਕ ਸਾਰੀ ਦੁਨੀਆਂ ਤਕ ਫੈਲ ਜਾਵੇਗੀ।

ਲੇਖਕ ਗਵਾਹ ਹੈ ਕਿ ਜਦੋਂ ਸਤਿਗੁਰੂ ਜਗਜੀਤ ਸਿੰਘ ਜੀ ਲੰਡਨ ਦੇ ਹੀਥਰੋ ਹਵਾਈ ਅੱਡੇ 'ਤੇ ਉਤਰਕੇ ਆਪਣੇ ਪਵਿਤਰ ਚਰਨਾਂ ਦੀ ਛੋਹ ਨਾਲ ਉਸ ਧਰਤੀ ਨੂੰ ਪਵਿਤਰ ਕਰਦੇ ਹਨ ਤਾਂ ਚਹੁੰ ਪਾਸੇ ਚਿੱਟੇ ਗੁਰਮੁਖੀ ਪਹਿਰਾਵੇ ਵਿਚ ਨਾਮਧਾਰੀ ਸੰਗਤਾਂ ਦਾ ਸਮੁੰਦਰ ਠਾਠਾਂ ਮਾਰਦਾ ਦਿਖਾਈ ਦਿੰਦਾ ਹੈ।

ਇਕੀਵੀਂ ਸਦੀ ਵਿਚ ਇਹ ਜੁਗਾ ਜੁਗੇ ਸਤਿਗੁਰੂ ਕੀ ਕੌਤਕ ਵਰਤਾਵੇਗਾ, ਇਸਦਾ ਅਨੁਮਾਨ ਹਰ ਸੂਝਵਾਨ, ਦੂਰਦਰਸ਼ੀ ਵਿਅਕਤੀ ਸਹਿਜੇ ਹੀ ਲਗਾ ਸਕਦਾ ਹੈ।

■

# ਵਾਰਾਣਸੀ ਬਨਾਰਸ ਜਾਂ ਕਾਂਸ਼ੀ

ਗਿਆਨੀ ਸੰਤੋਖ ਸਿੰਘ ਬੰਕੋਂਕ

ਕਾਸ਼ੀ ਇਕ ਬਹੁਤ ਪੁਰਾਣਾ ਸ਼ਹਿਰ ਹੈ। ਇਸ ਨੂੰ ਭਾਰਤ ਵਿਚ ਗਿਆਨ ਅਤੇ ਵਿਦਿਆ ਦਾ ਕੇਂਦਰ (Centre) ਹੋਣ ਦਾ ਮਾਣ ਪ੍ਰਾਪਤ ਹੈ। ਇਹ ਉੱਚੀ ਵਿਦਿਆ ਦਾ ਭਾਰਤ ਵਿਚ ਸਭ ਤੋਂ ਵੱਡਾ ਅਸਥਾਨ ਹੈ। ਇੱਥੇ ਹੀ ਤ੍ਰੇਤੇ ਜੁਗ ਦੇ ਅਵਤਾਰ ਸ੍ਰੀ ਰਾਮ ਚੰਦ੍ਰ ਜੀ ਦੇ ਰਾਜ ਕੁਮਾਰ ਕੁਸ਼ ਦੀ ਕੁਲ ਵਾਲਿਆਂ ਨੇ, ਜੋ ਕੁਸ਼ੀ ਕਹਾਉਂਦੇ ਹਨ, ਚਾਰੇ ਵੇਦ ਪੜ੍ਹੇ ਸਨ!

*ਚਤੁਰ ਬੇਦ ਪਠਿਯੰ ਕੀਯੋ ਕਾਸ਼ਿ ਬਾਸੰ।।*
*ਘਨੈ ਬਰਖ ਕੀਨੇ ਤਹਾਂ ਹੀ ਨਿਵਾਸੰ।।*

ਬੇਦ ਪੜ੍ਹਨ ਕਰਕੇ ਹੀ ਉਨ੍ਹਾਂ ਦਾ ਨਾਉਂ ਬੇਦੀ ਪੈ ਗਿਆ ਸੀ।

*ਜਿਨੈ ਬੇਦ ਪਠਿਓ ਸੁ ਬੇਦੀ ਕਹਾਏ।।*

ਇਹੀ ਉਹ ਬੇਦੀ ਕੁਲ ਹੈ ਜਿਸ ਕੁਲ ਵਿਚ ਸ੍ਰੀ ਸਤਿਗੁਰੂ ਨਾਨਕ ਦੇਵ ਜੀ ਦਾ ਪ੍ਰਕਾਸ਼ ਹੋਇਆ ਸੀ!

*ਤਿਨ ਬੇਦੀਯਨ ਕੇ ਕੁਲ ਬਿਖੇ ਪ੍ਰਗਟੇ ਨਾਨਕ ਰਾਇ।।*

ਲਿਖਣ ਦਾ ਭਾਵ ਹੈ ਕਿ ਕਾਂਸ਼ੀ ਬਹੁਤ ਪੁਰਾਣਾ ਅਤੇ ਉੱਚੀ ਵਿਦਿਆ ਦਾ ਕੇਂਦਰ ਹੈ। ਇਥੇ ਵਿਸ਼ੇਸ਼ ਸਿਖਿਆ ਕੇਂਦਰ ਇਹ ਚਾਰ ਹਨ :

੧. ਸੰਪੂਰਨਾ ਨੰਦ ਸੰਸਕ੍ਰਿਤ ਵਿਸ਼ਵ ਵਿਦਿਆਲਾ
੨. ਬਨਾਰਸ ਹਿੰਦੂ ਯੂਨੀਵਰਸਿਟੀ
੩. ਸਾਰਨਾਥ ਯੂਨੀਵਰਸਿਟੀ
੪. ਕਾਂਸ਼ੀ ਵਿਦਿਆ ਪੀਠ

ਸੰਪੂਰਨਾ ਨੰਦ ਸੰਸਕ੍ਰਿਤ ਵਿਸ਼ਵ ਵਿਦਿਆਲਾ ਵਿਚ ਭਾਰਤੀ ਸਿਖਿਆ ਦੇ ਤਕਰੀਬਨ ਸਾਰੇ ਅੰਗ, ਧਰਮ, ਸ਼ਾਸਤਰ, ਨਿਆਂ ,ਵੇਦਾਂਤ, ਸਾਹਿਤ, ਜਯੋਤਿਸ਼, ਵਿਆਕਰਨ, ਤੰਤਰ ਆਦਿ ਪੜ੍ਹਾਏ ਜਾਂਦੇ ਹਨ।

ਕਾਂਸ਼ੀ ਦੇ ਧਾਰਮਕ ਵਿਦਵਾਨ ਪੰਡਤ ਜਾਣਦੇ ਹਨ ਕਿ ਸ੍ਰੀ ਕ੍ਰਿਸ਼ਨ ਚੰਦ੍ਰ ਮਹਾਰਾਜ ਜੀ ਨੇ ਗੀਤਾ ਵਿਚ ਉਚਾਰਿਆ ਹੈ!

*ਯਦਾ ਯਦਾਹਿ ਧਰਮਸਯ ਗਲਾਨਿਰ ਭਵਤਿ ਭਾਰਤ*
*ਅਭਯੁਤਥਾਨਮ ਧਰਮਸਯ ਤਦਾਤਮਾਨੰ ਸ੍ਰਿਜਾਮਯਹਮ।*

ਭਾਵ ਜਦੋਂ ਜਦੋਂ ਵੀ ਧਰਮ ਦੀ ਹਾਨੀ ਅਤੇ ਅਧਰਮ ਦਾ ਵਾਧਾ ਹੁੰਦਾ ਹੈ, ਉਦੋਂ ਉਦੋਂ ਹੀ ਮੈਂ ਪਰਗਟ ਹੁੰਦਾ ਹਾਂ। ਇਨ੍ਹਾਂ ਵਿਦਵਾਨਾਂ ਨੇ ਸ੍ਰੀ ਸਤਿਗੁਰੂ ਨਾਨਕ ਦੇਵ ਜੀ ਦੀਆਂ ਸਾਖੀਆਂ ਸੁਣੀਆਂ ਹੋਈਆਂ ਹਨ। ਇਹ ਪੰਡਤ ਵਿਦਵਾਨ ਇਹ ਵੀ ਜਾਣਦੇ ਹਨ ਕਿ ਸ੍ਰੀ ਸਤਿਗੁਰੂ ਨਾਨਕ ਦੇਵ ਜੀ ਦੀ ਗੱਦੀ ਦੇ ਨਾਵੇਂ (੯ਵੀਂ) ਜਾਨਸ਼ੀਨ ਸ੍ਰੀ ਸਤਿਗੁਰੂ ਤੇਗ ਬਹਾਦਰ ਜੀ ਨੇ ਹਿੰਦੂ ਧਰਮ ਦੇ ਬਚਾਉਣ ਵਾਸਤੇ ਹੀ ਆਪਣੀ ਸ਼ਹਾਦਤ ਦਿੱਤੀ ਸੀ।

*ਤਿਲਕ ਜੰਞੂ ਰਾਖਾ ਪ੍ਰਭ ਤਾਕਾ ।।*
*ਕੀਨੋ ਬਡੋ ਕਲੂ ਮਹਿ ਸਾਕਾ।।*
*ਧਰਮ ਹੇਤ ਸਾਕਾ ਜਿਨਿ ਕੀਆ।।*
*ਸੀਸੁ ਦੀਆ ਪਰੁ ਸਿਰ ਨ ਦੀਆ।।*

ਕਾਂਸ਼ੀ ਦੇ ਵਿਦਵਾਨ ਇਹ ਵੀ ਜਾਣਦੇ ਹਨ ਕਿ ਇਸੇ ਗੱਦੀ ਦੇ ਦਸਵੇਂ ਜਾਨਸ਼ੀਨ ਸ੍ਰੀ ਸਤਿਗੁਰੂ ਗੋਬਿੰਦ ਸਿੰਘ ਜੀ ਨੇ ਡੰਕੇ ਦੀ ਚੋਟ ਨਾਲ ਇਹ ਸ਼ਬਦ ਉਚਾਰੇ ਸਨ :

*ਯਾਹੀ ਕਾਜ ਧਰਾ ਹਮ ਜਨਮੰ,*
*ਸਮਝ ਲੇਹੁ ਸਾਧੂ ਸਭ ਮਨਮੰ,*
*ਧਰਮ ਚਲਾਵਨ ਸੰਤ ਉਬਾਰਨ,*
*ਦੁਸਟ ਸਭਨ ਕੋ ਮੂਲ ਉਪਾਰਨ,*

ਅਤੇ ਇਸੇ ਵਾਸਤੇ ਹੀ ਮੁਸਲਮਾਨਾਂ ਨਾਲ ਲੜਾਈਆਂ ਲੜ ਕੇ ਤੁਰਕ ਅਥਵਾ ਮੁਗਲ ਰਾਜ ਨੂੰ ਖੋਖਲਾ ਕਰ ਦਿੱਤਾ ਸੀ।

ਇਸੇ ਸ੍ਰੀ ਸਤਿਗੁਰੂ ਨਾਨਕ ਦੇਵ ਜੀ ਦੀ ਗੱਦੀ ਦੇ ਬਾਰ੍ਹਵੇਂ ਜਾਨਸ਼ੀਨ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਛਾਤੀ ਤੇ ਹੱਥ ਧਰ ਕੇ ਕਿਹਾ ਸੀ।

"ਜਿਨ੍ਹਾਂ ਚਿਰ ਗਊ ਗਰੀਬ ਦੇ ਗਲ ਤੋਂ ਛੁਰੀ ਨਹੀਂ ਲਹਿੰਦੀ ਇਹ ਮੜਾ ਨਹੀਂ ਚਲਦਾ।"

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਜਿੱਥੇ ਮੁਰਝਾ ਚੁਕੀ ਸਿਖੀ ਨੂੰ ਹਰਾ ਭਰਾ ਕੀਤਾ ਉੱਥੇ ਸਮਾਜ ਸੁਧਾਰ ਦਾ ਕੰਮ ਵੀ ਬਹੁਤ ਕੀਤਾ। ਕੁੜੀਆਂ ਮਾਰਨੀਆਂ ਕੁੜੀਆਂ ਵੇਚਣੀਆਂ, ਵੱਟਾ ਕਰਨਾ ਅਤੇ ਬਾਲ ਵਿਵਾਹ ਬੰਦ ਕੀਤੇ। ਵਿਧਵਾ-ਵਿਵਾਹ ਦੀ ਪੁਰ ਜ਼ੋਰ ਹਮਾਇਤ ਕੀਤੀ। ਮਾਈਆਂ ਨੂੰ ਵੀ ਅੰਮ੍ਰਿਤ ਛਕਾਇਆ। ਸਮਾਜ ਦੇ ਭਲੇ ਵਾਸਤੇ ਖਰਚੀਲੇ ਅਡੰਬਰ ਤਿਆਗ ਕੇ ਗੁਰਮਤ ਅਨੰਦ ਕਾਰਜ ਦੀ ਸਾਦਾ ਰਸਮ ਚਾਲੂ ਕੀਤੀ। ਸ੍ਰੀ ਸਤਿਗੁਰੂ ਜੀ ਨੇ ਅੰਗਰੇਜ਼ਾਂ ਨੂੰ ਭਾਰਤ ਵਿਚੋਂ ਕੱਢਣ ਵਾਸਤੇ ਨਾ ਮਿਲਵਰਤਣ ਦਾ ਹਥਿਆਰ ਵਰਤਿਆ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਸਾਰੇ ਭਾਰਤ ਵਿਚ ਪਰਚਾਰ ਕਰਨ ਵਾਸਤੇ ਬਾਈ (੨੨) ਸੂਬੇ (Governors) ਥਾਪੇ ਸਨ। ਹਰ ਸੂਬਾ ਆਪਣੇ ਆਪਣੇ ਖੇਤਰ ਵਿਚ ਸਿਖੀ ਦਾ ਪਰਚਾਰ ਕਰਦਾ ਸੀ ਅਤੇ ਨਵੇਂ ਸਜੇ ਸਿੱਖਾਂ ਨੂੰ ਭਜਨ (ਗੁਰਮੰਤ੍ਰ) ਦਿੰਦਾ ਸੀ ਤੇ ਸਿੱਖਾਂ ਦੇ ਆਪਸੀ ਝਗੜਿਆਂ ਦੇ ਫੈਸਲੇ ਵੀ ਕਰਦਾ ਸੀ। ਇਨ੍ਹਾਂ ਸੂਬਿਆਂ ਦੀ ਰਚਨਾ ਇਕ ਸਾਵੀਂ ਹਕੂਮਤ (parallel Government) ਦੀ ਲਖਾਇਕ ਸੀ।

ਗਊ ਗਰੀਬ ਤੇ ਦੇਸ ਹਿਤ ਕੁਰਬਾਨੀ ਦੇਣ ਵਾਲੇ ਮਲੇਰ ਕੋਟਲੇ ਦੇ ਸ਼ਹੀਦਾਂ ਦੇ ਜਥੇਦਾਰ ਸ੍ਰ: ਹੀਰਾ ਸਿੰਘ ਜੀ ਨੇ ਤਿੰਨ ਵਾਰ ਤੋਪ ਦੇ ਨਾ ਚਲਣ ਦੇ ਬਾਵਜੂਦ ਅੰਗਰੇਜ਼ੀ ਸਰਕਾਰ ਨੂੰ

***ਇਸ ਸਭਾ ਵਿਚ ਬੋਲਣ ਵਾਲਿਆਂ ਸਭ ਵਿਦਵਾਨਾਂ ਨੇ ਸ੍ਰੀ ਸਤਿਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਹਾਜ਼ਰਾ ਹਜ਼ੂਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਤਕ ਦੀ ਆਪਣੇ ਆਪਣੇ ਢੰਗ ਨਾਲ ਬੜੀ ਪਰਸੰਸਾ ਕੀਤੀ। ਇਸੇ ਸਭਾ ਵਿਚ ਸ੍ਰੀ ਸਤਿਗੁਰੂ ਜੀ ਨੇ ਸ਼ੁਭ ਉਪਦੇਸ਼ ਦੇਂਦਿਆਂ ਜਦੋਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਨਾਮ ਤੇ ਪੀਠ ਅਥਵਾ ਚੇਅਰ (Chair) ਸਥਾਪਤ ਕਰਨ ਵਾਸਤੇ ਬਚਨ ਕੀਤਾ ਤਾਂ ਸਭ ਹਾਜ਼ਰ ਸੱਜਣਾਂ ਵਲੋਂ ਜ਼ੋਰਦਾਰ ਤਾੜੀਆਂ ਮਾਰ ਕੇ ਇਸ ਸੁਝਾਉ ਦਾ ਸੁਆਗਤ ਕੀਤਾ ਗਿਆ।***

ਝੂਠਾ ਕਰਕੇ ਆਪ ਕਹਿਕੇ ਚੌਥੀ ਵਾਰ ਤੋਪ ਚਲਵਾਈ ਅਤੇ ਸੂਰਮਿਆਂ ਵਾਂਙ ਸ਼ਹੀਦ ਹੋਏ ਸਨ। ਸ੍ਰ: ਵਰਿਆਮ ਸਿੰਘ ਜੀ ਨੇ ਕੱਦ ਛੋਟੇ ਕਾਰਨ ਰਿਹਾਈ ਦੀ ਪੇਸ਼ਕਸ਼ ਨੂੰ ਠੁਕਰਾਂਦਿਆਂ ਹੋਇਆਂ, ਕੋਲ ਪਈਆਂ ਹੋਈਆਂ ਵੀਮਾਂ ਨੂੰ ਆਪ ਇਕੱਠਿਆਂ ਕਰਕੇ, ਥੜੀ ਬਣਾ ਕੇ ਉਪਰ ਖਲੋ ਕੇ ਲਲਕਾਰ ਕੇ ਆਖਿਆ ਸੀ :-

ਹੁਣ ਤਾਂ ਸ਼ਿਸਤ ਠੀਕ ਬਝ ਸਕਦੀ ਹੋਵੇਗੀ। ਥਿੰਲਿਆ ਜਲਦੀ ਕਰ, ਤੋਪ ਚਲਾ ਮੇਰਾ ਸਾਥ ਜਾ ਰਿਹਾ ਹੈ।

ਇਸ ਜਥੇ ਦੇ ਸੰਤ ਬਿਸ਼ਨ ਸਿੰਘ ਨੂੰ ਬੱਚਾ ਸਮਝ ਕੇ ਜਦੋਂ ਕਾਵਨ ਨੇ ਇਸ ਸ਼ਰਤ ਤੇ ਰਿਹਾ ਕਰਨਾ ਚਾਹਿਆ ਸੀ ਕਿ ਇਹ ਬੱਚਾ ਸਿਰਫ ਇੰਨਾ ਹੀ ਕਹਿ ਦੇਵੇ ਕਿ ਮੈਂ ਗੁਰੂ ਰਾਮ ਸਿੰਘ ਦਾ ਸਿੱਖ ਨਹੀਂ ਸੰਤ ਬਿਸ਼ਨ ਸਿੰਘ ਜੀ ਸ਼ਹੀਦ ਹੋ ਗਏ, ਪਰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਸਿੱਖ ਹੋਣ ਤੋਂ ਮੁਨਕਰ ਨਾ ਹੋਏ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਆਪ ਵੀ ਅੰਗਰੇਜ਼ਾਂ ਦੇ ਬਹਾਨੇ ਪ੍ਰਦੇਸ ਚਲੇ ਗਏ। ਅੰਗਰੇਜ਼ਾਂ ਦਾ ਬਹਾਨਾ ਹੀ ਬਣਨਾ ਸੀ ਵੈਸੇ ਤਾਂ ਸ੍ਰੀ ਸਤਿਗੁਰੂ ਜੀ ਕਈ ਸਾਲ ਪਹਿਲਾਂ ਹੀ ਕਿਹਾ ਕਰਦੇ ਸਨ।

"ਇਹ ਬਿੱਲੇ ਸਾਨੂੰ ਫੜਕੇ ਲਿਜਾਣਗੇ, ਬਹੁਤ ਚਿਰ ਰੱਖਣਗੇ ਔਰ ਜਿੰਨਾਂ ਚਿਰ ਇਹ ਸਾਨੂੰ ਹੱਥ ਨਹੀਂ ਪਾਉਂਦੇ ਉਨ੍ਹਾਂ ਚਿਰ ਧਟਮ ਨਹੀਂ ਵਰਤਦਾ ਔਰ ਇਹ ਮਰ ਗਿਆ ਇਹ ਲਿਖਣਗੇ। ਭਾਈ ਪਾਣੀ ਵਿਚ ਮੈਂ ਡੁੱਬਦਾ ਨਹੀਂ, ਅੱਗ ਵਿਚ ਮੈਂ ਸੜਦਾ ਨਹੀਂ, ਇਸ ਗੱਲ ਨੂੰ ਕਦੇ ਨਹੀਂ ਮੰਨਣਾ ਜੇ ਕੋਈ ਆਖੇ ਨਾ ਕਿ ਮੈਂ ਆਪਣੀ ਹੱਥੀ ਇਸਨੂੰ ਲਾਂਬੂ ਲਾ ਕੇ ਆਇਆ ਹਾਂ ਤੁਸੀਂ ਇਹ ਗੱਲ ਨਹੀਂ ਮੰਨਣੀ।"

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਦੇਸ ਜਾਣ ਪਿਛੋਂ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਨੇ ਅੰਗਰੇਜ਼ੀ ਸਰਕਾਰ ਨਾਲ ਨਾ ਮਿਲਵਰਤਣ ਜਾਰੀ ਰਖਿਆ। ਅੰਗਰੇਜ਼ਾਂ ਵਲੋਂ ਅੱਧਾ ਸੈਂਕੜਾ ਮੁਰੱਬੇ ਜਮੀਨ ਦੀ ਪੇਸ਼ਕਸ਼ ਨੂੰ ਠੁਕਰਾਂਦਿਆਂ ਹੋਇਆਂ ਆਪ ਜੀ ਨੇ ਨਿਧੜਕ ਹੋ ਕੇ ਜਵਾਬ ਦਿੱਤਾ ਕਿ "ਭਾਰਤ ਵੀ ਸਾਡਾ, ਜ਼ਮੀਨ ਵੀ ਸਾਡੀ ਹੈ।"

ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਨੇ ਵੀ ਅੰਗਰੇਜ਼ੀ ਸਰਕਾਰ ਨਾਲ ਨਾਮਿਲਵਰਤਣ ਜਾਰੀ ਰਖਿਆ। ਵਿਦੇਸ਼ੀ ਚੀਜ਼ਾਂ ਦੀ ਥਾਂ ਸੁਦੇਸ਼ੀ ਚੀਜ਼ਾਂ ਦੇ ਵਰਤਣ ਦਾ ਪਰਚਾਰ ਕੀਤਾ। ਆਜ਼ਾਦੀ ਲਈ ਲੜ ਰਹੀਂ ਕਾਂਗਰਸ ਪਾਰਟੀ (Congress Party) ਨੂੰ ਪੂਰਾ ਸਹਿਯੋਗ ਦਿੱਤਾ। ਸੰਨ ੧੯੨੯ ਵਿਚ ਕਾਂਗਰਸ ਪਾਰਟੀ ਦੇ ਲਾਹੌਰ ਵਿਚ ਹੋਏ ਜਲਸੇ ਵਿੱਚ ਆਪਣੇ ਸਿੱਖ ਭੇਜ ਕੇ ਅਤੇ ਜਲਸੇ ਵਿਚ ਆਈ ਸਾਰੀ ਜੰਤਾ ਲਈ ਲੰਗਰ ਖੋਲ੍ਹ ਕੇ ਇਸ ਜਲਸੇ ਨੂੰ ਕਾਮਯਾਬ ਕੀਤਾ। ਇਸ ਜਲਸੇ ਵਿਚ ਹੀ ਪੰਡਤ ਜਵਾਹਰ ਲਾਲ ਨਹਿਰੂ ਜੀ ਦੀ ਪ੍ਰਧਾਨਗੀ ਹੇਠ ਪੂਰਨ ਆਜ਼ਾਦੀ ਦਾ ਮਤਾ ਪਾਸ ਕੀਤਾ ਗਿਆ ਸੀ।

ਹਾਜ਼ਰਾ ਹਜ਼ੂਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਧਰਮ ਅਥਵਾ ਗੁਰਮਤ ਦਾ ਪ੍ਰਚਾਰ ਕਰਦੇ ਹੋਇ, ਗਊ ਗਰੀਬ ਦਾ ਭਲਾ ਕਰਨ ਲਈ, ਸਰਬੱਤ ਦੇ ਭਲੇ ਲਈ, ਸਾਰੇ ਦੇਸਾਂ ਵਿਚ ਅਮਨ ਕਾਇਮ ਕਰਨ ਲਈ, ਸੰਸਾਰ ਅਮਨ ਕਾਨਫਰੰਸਾਂ ਵਿਚ, ਸ਼ਾਕਾਹਾਰੀ ਕਾਨਫਰੰਸਾਂ ਵਿਚ, ਸਰਬ ਧਰਮ ਕਾਨਫਰੰਸਾਂ ਵਿਚ ਦਰਸ਼ਨ ਦੇ ਕੇ ਸਭ ਨੂੰ ਸ਼ੁਭ ਸਿਖਿਆ ਦੇਣ ਦੀ ਕਿਰਪਾ ਕਰ ਰਹੇ ਹਨ।

ਮੇਰੇ ਲਿਖਣ ਦਾ ਭਾਵ ਹੈ ਕਿ ਕਾਂਸ਼ੀ ਦੇ ਉੱਚ ਦਰਜੇ ਦੇ ਵਿਦਵਾਨ ਸਮਝਦੇ ਹਨ ਕਿ ਸ੍ਰੀ ਸਤਿਗੁਰੂ ਨਾਨਕ ਦੇਵ ਜੀ ਅਤੇ ਉਨ੍ਹਾਂ ਦੇ ਗੱਦੀ ਤੇ ਸੁਭਾਇਮਾਨ ਹੋਣ ਵਾਲੇ ਸਾਰੇ ਗੁਰੂ ਸਾਹਿਬਾਨ

*ਧਰਮ ਚਲਾਵਨ ਸੰਤ ਉਬਾਰਨ॥*
*ਦੁਸਟ ਸਭਨ ਕੋ ਮੂਲ ਉਪਾਰਨ॥*

ਵਾਸਤੇ ਜਤਨ ਕਰਦੇ ਆ ਰਹੇ ਹਨ ਅਥਵਾ ਕਰ ਰਹੇ ਹਨ। ਹੁਣ ਇਨ੍ਹਾਂ ਵਿਦਵਾਨਾਂ ਨੂੰ ਨਿਸਚਾ ਹੋ ਗਿਆ ਹੈ ਕਿ ਸ੍ਰੀ ਆਦਿ ਗ੍ਰੰਥ ਸਾਹਿਬ ਵਿਚ ਲਿਖਿਆ ਹੋਇਆ ਇਹ ਸ਼ਬਦ।

*"ਸਤਜੁਗਿ ਤੈ ਮਾਣਿਓ ਛਲਿਓ ਬਲਿ ਬਾਵਨ ਭਾਇਓ॥*
*ਤ੍ਰੇਤੈ ਤੈ ਮਾਣਿਓ ਰਾਮੁ ਰਘੁਵੰਸੁ ਕਹਾਇਓ॥*
*ਦੁਆਪੁਰਿ ਕ੍ਰਿਸਨ ਮੁਰਾਰਿ ਕੰਸੁ ਕਿਰਤਾਰਥੁ ਕੀਓ॥*
*ਉਗ੍ਰਸੈਣ ਕਉ ਰਾਜੁ ਅਭੈ ਭਗਤਹ ਜਨ ਦੀਓ॥*
*ਕਲਿਜੁਗਿ ਪ੍ਰਮਾਣੁ ਨਾਨਕ ਗੁਰੁ ਅੰਗਦੁ ਅਮਰੁ ਕਹਾਇਓ॥*
*ਸ੍ਰੀ ਗੁਰੂ ਰਾਜੁ ਅਬਿਚਲੁ ਅਟਲੁ ਆਦਿ ਪੁਰਖਿ ਫੁਰਮਾਇਓ॥*

ਬਿਲਕੁਲ ਠੀਕ ਵਰਤ ਰਿਹਾ ਹੈ। ਇਹੋ ਕਾਰਣ ਸੀ ਕਿ ਦਸੰਬਰ ੧੯੯੫ ਵਿਚ ਜਦੋਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਯੂ.ਪੀ.(U.P.) ਦਾ ਦੌਰਾ ਕਰਦਿਆਂ ਕਾਂਸ਼ੀ ਦਰਸ਼ਨ ਦਿੱਤੇ ਸਨ ਤਾਂ ਸੰਪੂਰਨਾ ਨੰਦ ਸੰਸਕ੍ਰਿਤ ਵਿਸ਼ਵ ਵਿਦਿਆਲਾ ਦੇ ਪ੍ਰਬੰਧਕਾਂ ਵਲੋਂ ਅਰਜ਼ ਕਰਕੇ ਇਕ ਸਭਾ ਦਾ ਪ੍ਰਬੰਧ ਕੀਤਾ ਗਿਆ ਸੀ। ਜਦੋਂ ਸ੍ਰੀ ਸਤਿਗੁਰੂ ਜੀ ਆਪਣੇ ਸੇਵਕਾਂ ਸਮੇਤ ਇਸ ਵਿਸ਼ਵ ਵਿਦਿਆਲੇ ਦੇ ਮੁੱਖ ਦੁਆਰੇ ਤੇ ਪਹੁੰਚੇ ਤਾਂ ਜਿੱਥੇ ਵਿਸ਼ਵ ਵਿਦਿਆਲੇ ਦੇ ਵਾਈਸ ਚਾਂਸਲਰ ਸਾਹਿਬ (Vice Chancellor) ਨੇ ਪੁਸ਼ਪਮਾਲਾ ਭੇਟ ਕਰ ਕੇ ਸੁਆਗਤ ਕੀਤਾ ਉੱਥੇ ਹੋਰ ੪੦-੪੫ ਪ੍ਰੋਫੈਸਰਾਂ ਤੇ ਗੁਣੀ ਜਨਾਂ ਨੇ, ਵਿਦਵਾਨਾਂ ਨੇ, ਮੁੱਖੀ ਪੰਡਤਾਂ ਨੇ ਅਤੇ ਹੋਰ ਕਈ ਪਤਵੰਤਿਆਂ ਨੇ ਵੀ ਪੁਸ਼ਪਮਾਲਾ ਭੇਟ ਕਰਕੇ ਸ਼ਾਨਦਾਰ ਸੁਆਗਤ ਕੀਤਾ।

ਇਸ ਸਭਾ ਵਿਚ ਬੋਲਣ ਵਾਲਿਆਂ ਸਭ ਵਿਦਵਾਨਾਂ ਨੇ ਸ੍ਰੀ ਸਤਿਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਹਾਜ਼ਰਾ ਹਜ਼ੂਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਤਕ ਦੀ ਆਪਣੇ ਆਪਣੇ ਢੰਗ ਨਾਲ ਬੜੀ ਪਰਸੰਸਾ ਕੀਤੀ। ਇਸੇ ਸਭਾ ਵਿਚ ਸ੍ਰੀ ਸਤਿਗੁਰੂ ਜੀ ਨੇ ਸ਼ੁਭ ਉਪਦੇਸ਼ ਦੇਂਦਿਆਂ ਜਦੋਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਨਾਮ ਤੇ ਪੀਠ ਅਥਵਾ ਚੇਅਰ (Chair) ਸਥਾਪਤ ਕਰਨ ਵਾਸਤੇ ਬਚਨ ਕੀਤਾ ਤਾਂ ਸਭ ਹਾਜ਼ਰ ਸੱਜਣਾਂ ਵਲੋਂ ਜ਼ੋਰਦਾਰ ਤਾੜੀਆਂ ਮਾਰ ਕੇ ਇਸ ਸੁਭਾਉ ਦਾ ਸੁਆਗਤ ਕੀਤਾ ਗਿਆ।

ਉਥੋਂ ਦੇ ਕੁਲਪਤੀ ਪ੍ਰੋ: ਵੈਂਕਟਚਲਮ ਦਾ ਖਿਆਲ ਸੀ ਕਿ "ਐਸਾ ਕਰਨੇ ਸੇ ਯੂਨੀਵਰਸਿਟੀ ਕੀ ਸ਼ੋਭਾ ਔਰ ਪ੍ਰਤਿਭਾ ਤੋ ਬੜੇਗੀ ਹੀ (ਇਸ ਕੇ ਸਾਥ) ਦੇਸ਼ ਕੀ ਅਖੰਡਤਾ ਮਜ਼ਬੂਤ ਹੋਗੀ ਔਰ ਹਿੰਦੂ-ਸਿੱਖੋਂ ਮੇਂ ਜੋ ਦੂਰੀ ਆ ਰਹੀ ਹੈ ਵੋਹ ਕਮ ਹੋਗੀ ਔਰ ਦੋਨੋਂ ਏਕ ਦੂਸਰੇ ਕੇ ਨਜ਼ਦੀਕ ਆਏਂਗੇ।"

ਪੀਠ ਦੀ ਸਾਰੀ ਕਾਰਵਾਈ ਕਰਕੇ 'ਸ੍ਰੀ ਸਤਿਗੁਰੂ ਰਾਮ ਸਿੰਘ ਜੀ ਮਹਾਰਾਜ ਪੀਠ' ਦਾ ਸਥਾਪਨਾ ਦਿਵਸ ੧੫ ਦਸਬੰਰ ਸੰਨ ੧੯੯੬ ਮਿਥਿਆ ਗਿਆ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਆਪਣੇ ਸੇਵਕਾਂ ਸਮੇਤ, ਮਿਥੀ ਤਾਰੀਖ ਤੇ ਬਨਾਰਸ (ਕਾਂਸ਼ੀ) ਪਹੁੰਚ ਗਏ। ਇਸ ਵਾਰ ਤਾਂ ਆਪ ਦਾ ਸੁਆਗਤ ਅਗੇ ਨਾਲੋਂ ਵੀ ਵਧ ਖੁਸ਼ੀਆਂ ਨਾਲ ਕੀਤਾ ਗਿਆ। ਇਸ ਸਭਾ ਵਿਚ ਬੋਲਦਿਆਂ, ਕੁਲਪਤੀ ਡਾ. ਮੰਡਨ ਮਿਸ਼ਰ ਜੀ ਨੇ ਪੀਠ ਸਥਾਪਤ ਹੋਣ ਬਾਰੇ ਅਧਿਆਦੇਸ਼ ਪੜ੍ਹ ਕੇ ਸੁਣਾਇਆ। ਫਿਰ ਸ੍ਰੀ ਸਤਿਗੁਰੂ ਜੀ ਦੀ ਪ੍ਰਵਾਨਗੀ ਲੈ ਕੇ ਦੀਪ ਜਗਾ ਕੇ ਪੀਠ ਸਥਾਪਤ ਹੋਣ ਦੀ ਘੋਸ਼ਣਾ ਕੀਤੀ। ਇਸ ਸਮੇਂ ਮਹਾ ਵਿਦਿਆਲੇ ਦੇ ਅਧਿਕਾਰੀਆਂ ਨੇ ਬੜੇ ਪ੍ਰੇਮ ਅਤੇ ਸ਼ਰਧਾ ਨਾਲ ਨਾਰੀਅਲ. ਬਸਤਰ ਅਤੇ ਹੋਰ ਸਮੱਗਰੀ ਭੇਂਟ ਕਰਕੇ, ਸਤਿਗੁਰੂ ਜੀ ਦਾ ਸਤਿਕਾਰ ਕੀਤਾ। ਇਥੇ ਹੀ ਇਕ ਗ੍ਰੰਥ "ਗੁਰੂ ਚੰਦਰੋਦਯ ਕੌਮੁਦੀ" ਸ੍ਰੀ ਸਤਿਗੁਰੂ ਜੀ ਨੂੰ ਬੜੇ ਆਦਰ ਸਹਿਤ ਭੇਂਟ ਕੀਤਾ ਗਿਆ। ਇਹ ਗ੍ਰੰਥ ਕ੍ਰੀਬ ੧੫੦ ਸਾਲ ਪਹਿਲੋਂ ਪੰਡਤ ਰਾਮ ਨਾਰਾਇਣ ਜੀ ਨੇ ਸੰਸਕ੍ਰਿਤ ਵਿਚ ਲਿਖਿਆ ਸੀ। ਇਸ ਗ੍ਰੰਥ ਵਿਚ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਮਹਿਮਾ ਲਿਖੀ ਹੋਈ ਹੈ।

ਤਾਮਰ ਪਤਰ

*ਸ੍ਰੀ ਸਤਿਗੁਰੂ ਵਿਰੁਦਾਵਲੀ ਦਾ ਸੰਸਕ੍ਰਿਤ ਤੋਂ ਪੰਜਾਬੀ ਅਨੁਵਾਦ*

*ੴ ਸਤਿਗੁਰੂ ਨੂੰ ਨਮਸਕਾਰ*

*ੴ ਸਾਰੇ ਸਤਿਗੁਰੂ ਸਾਹਿਬਾਨ ਨੂੰ ਨਮਸਕਾਰ*

*ਸ੍ਰੀ ਸਤਿਗੁਰੂ ਵਿਰੁਦਾਵਲੀ*

ਸਾਰੇ ਸ੍ਰੀ ਸਤਿਗੁਰੂ ਸਾਹਿਬਾਨ ਦੀ ਮਹਿਮਾ ਕੀਰਤੀ ਸ੍ਰੀ ਮਾਨ ਸ੍ਰੇਸ਼ਟ ਆਦਿ ਸਤਿਗੁਰੂ ਨਾਨਕ ਦੇਵ ਜੀ ਦੁਆਰਾ ਪ੍ਰਕਾਸ਼ਿਤ (ਪੰਜਵੇਂ ਜਾਮੇ ਵਿੱਚ) ਸਤਿ ਗ੍ਰੰਥ (ਗੁਰੂ ਗ੍ਰੰਥ ਸਾਹਿਬ) ਵਿਚ ਪ੍ਰਸਿੱਧ (ਪ੍ਰੰਪਰਾ ਰੂਪ ਵਿਚ ਸਥਾਪਤ) ਸਤਿਗੁਰੂ ਸਾਹਿਬਾਨ ਦੀ ਪ੍ਰੰਪਰਾ ਨੂੰ ਮੈਂ ਬੰਦਨਾ ਕਰਦਾ ਹਾਂ।

ਸ਼ੁਭ ਆਰੰਭ ਵਿਚ ਪ੍ਰਥਮ ਸ੍ਰੀ ਮਾਨ ਸਤਿਗੁਰੂ ਸਾਹਿਬ ਵੇਦੀ ਕੁਲ ਕੇ ਸ਼ਿੰਗਾਰ, ਮਾਣ ਪ੍ਰਤਿਸ਼ਟਾ ਨਾਲ ਉਨਤ, ਸੰਤ ਸ਼੍ਰੋਮਣੀ ਭਗਵਾਨ ਦੇ ਅੰਸ-ਅਵਤਾਰ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਰਾਹੀਂ ਸਥਾਪਤ ਸਤਿ ਪੀਠ (ਗੁਰਗੱਦੀ) ਉੱਤੇ ਅਧਿਕਾਰ ਸਹਿਤ ਬਰਾਜਮਾਨ ਕੁਸ਼ ਕੁਲ ਦਾ ਅਲੰਕਾਰ ਸਤਿਗੁਰੂ ਸ੍ਰੀ ਮਾਨ ਅੰਗਦ ਦੇਵ ਦੇ ਪ੍ਰਭਾਵ ਨਾਲ ਵਧੇ ਫੁੱਲੇ ਸਤਿਗੁਰੂ ਸ੍ਰੀ ਮਾਨ ਅਮਰਦਾਸ ਦੇ ਵਿਕਾਸ ਨਾਲ ਪ੍ਰਕਾਸ਼ਮਾਨ, ਸੋਢੀ ਵੰਸ ਦੇ ਸ਼ਿੰਗਾਰ ਸਤਿਗੁਰੂ ਸ੍ਰੀ ਰਾਮਦਾਸ ਰਾਹੀਂ ਕੀਰਤੀ ਸਥਾਪਿਤ ਅਤਿ ਉੱਚੀ ਮਹਿਮਾ ਨਾਲ ਨਾਮਣਾ ਖੱਟੀ ਬੈਠੇ ਸਤਿਗੁਰੂ ਸ੍ਰੀ ਰਾਮਦਾਸ. ਅਰਜਨ ਦੇਵ ਜੀ ਦੁਆਰਾ ਪ੍ਰਕਾਸ਼ਿਤ, ਵੰਦਣਾ ਯੋਗ ਚਰਨ ਕਮਲ ਸਤਿਗੁਰੂ ਸ੍ਰੀ ਹਰਗੋਬਿੰਦ ਦੁਆਰਾ ਸਤਿਕਾਰੇ ਹੋਏ. ਪ੍ਰਭਾਵ ਨਾਲ ਆਨੰਦਿਤ ਸਤਿਗੁਰੂ ਸ੍ਰੀ ਹਰਿਰਾਇ ਦੁਆਰਾ ਪਰਮ ਅਨੰਦ ਨੂੰ ਪ੍ਰਾਪਤ. ਸਰਵੋਤਮ ਸੁਸ਼ੀਲ-ਸ਼ਾਂਤ ਸੁਭਾ ਨਾਲ ਸੁਸ਼ੋਭਿਤ ਸ੍ਰੀ ਸਤਿਗੁਰੂ ਹਰਿ ਕ੍ਰਿਸ਼ਨ ਦੁਆਰਾ ਸੁੰਦਰ ਆਕਰਸ਼ਨ ਯੁਕਤ, ਤੇਜ ਨਾਲ ਪ੍ਰਕਾਸ਼ਮਾਨ ਹਿੰਦੂ ਧਰਮ ਦੀ ਰੱਖਿਆ ਲਈ ਤਿਆਰ-ਬਰ-ਤਿਆਰ ਸ੍ਰੀ ਸਤਿਗੁਰੂ ਤੇਗ ਬਹਾਦਰ ਦੁਆਰਾ ਸੁੰਦਰ ਆਸਰੇ ਨੂੰ ਪ੍ਰਾਪਤ. ਖਾਲਸਾ ਪੰਥ ਦੇ ਨਾਇਕ ਸ੍ਰੀ ਸਤਿਗੁਰੂ ਗੋਬਿੰਦ ਸਿੰਘ ਦੁਆਰਾ ਸੁਭਾਇਮਾਨ. ਗੁਪਤ ਅਪਾਰ ਸ਼ਕਤੀ ਦੇ ਪੁੰਜ ਨਾਮਧਾਰੀ ਸ੍ਰੀ ਸਤਿਗੁਰੂ ਬਾਲਕ ਸਿੰਘ ਦੁਆਰਾ ਪ੍ਰਫੁਲਿੱਤ ਗਊ ਰੱਖਿਅਕ, ਸਵਤੰਤਰਤਾ ਸੰਗਰਾਮ ਦੇ ਸ੍ਰੇਸ਼ਟ ਸੂਰਵੀਰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੁਆਰਾ ਉਨਤੀ ਨੂੰ ਪ੍ਰਾਪਤ, ਸਿੱਖ ਪੰਥ ਦਾ ਵਿਕਾਸ ਕਰਨ ਵਾਲੇ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦੁਆਰਾ ਬੜੇ ਚੰਗੇ ਤਰੀਕੇ ਨਾਲ ਸੋਭਾ ਪ੍ਰਾਪਤ. ਪਵਿੱਤਰਤਾ-ਸਵੱਛਤਾ, ਸੋਧ ਮਰਯਾਦਾ ਦੇ ਧਾਰਨ ਕਰਨ ਵਿਚ ਪ੍ਰਬੀਣ ਕੁਸ਼ਲ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੁਆਰਾ ਸਨਮਾਨ ਨੂੰ ਪ੍ਰਾਪਤ. ਅਪਨੇ ਧਰਮ ਵਿਚ ਸਭ ਤੋਂ ਸ੍ਰੇਸ਼ਟ, ਸਰਧਾ ਯੋਗ ਵਰਤਮਾਨ ਸਮੇਂ ਦੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਰਾਹੀਂ ਉਚਿਤ ਅਰਾਧਨਾ ਸਾਧਨਾ ਨੂੰ ਪ੍ਰਾਪਤ ਗੁਰਗੱਦੀ ਉਤੇ ਸੁਭਾਇਮਾਨ ਹੋ ਰਹੇ ਰਾਜਿਆਂ ਮਹਾਰਾਜਿਆਂ ਦੇ ਮਾਨ-ਸਨਮਾਨ ਨੂੰ ਪ੍ਰਾਪਤ ਹੋਏ ਪੂਜਨੀਕ ਚਰਨ ਕਵਲ ਸੰਪੂਰਨ ਸਤਿਗੁਰੂ ਸਾਹਿਬਾਨ ਦਾ ਸਮੂਹ, ਸਭ ਤੋਂ ਵੱਧ ਤੇ ਅਤਿ ਉੱਚੀ ਪ੍ਰਤਿਸ਼ਠਾ ਨੂੰ ਪ੍ਰਾਪਤ ਕਰ ਰਿਹਾ ਹੈ, ਵਿਜੈ ਨੂੰ ਪ੍ਰਾਪਤ ਕਰ ਰਿਹਾ ਹੈ। ਓਮ ਸਤਿ ਸਤਿ ਸਦਾ ਵਾਹਿਗੁਰੂ ਆਪ ਜੀ ਦੀ ਵਿਜੈ ਹੋਵੇ, ਵਿਜੈ ਹੋਵੇ. ਵਿਜੈ ਹੋਵੇ.....

ਇਸ ਸੁਆਗਤ ਪੱਤਰ ਤੋਂ ਪਾਠਕ ਅੰਦਾਜ਼ਾ ਲਾ ਸਕਦੇ ਹਨ ਕਿ ਉੱਚ ਕੋਟੀ ਦੇ ਵਿਦਵਾਨਾਂ ਦੀ ਸ੍ਰੀ ਸਤਿਗੁਰੂ ਨਾਨਕ ਦੇਵ

*ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਗੁਰ ਸਿਖੀ ਦੀ ਸੰਭਾਲ ਕਰ ਰਹੇ ਹਨ। ਹਾਜ਼ਰਾ ਹਜ਼ੂਰ ਸ੍ਰੀ ਸਤਿਗੁਰੂ ਜੀ ਲੋਕਾਂ ਦਾ ਭਲਾ ਕਰਨ ਲਈ ਅਤੇ ਸਿਖੀ ਪਰਚਾਰ ਕਰਨ ਲਈ ਜਿਥੇ ਭਾਰਤ ਦੇ ਸ਼ਹਿਰਾਂ ਅਤੇ ਪਿੰਡਾਂ ਦੇ ਦੌਰੇ ਕਰਦੇ ਹਨ, ਉਥੇ ਦੂਜੇ ਦੇਸਾਂ ਦੇ ਵੀ ਦੌਰੇ ਕਰਦੇ ਰਹਿੰਦੇ ਹਨ। ਆਪ ਜੀ, ਥਾਈਲੈਂਡ, ਹਾਂਗ ਕਾਂਗ, ਜਪਾਨ, ਕੀਨੀਆ, ਕੈਨੇਡਾ, ਇੰਗਲੈਂਡ, ਤਨਜ਼ਾਨੀਆਂ, ਜਰਮਨ, ਅਮਰੀਕਾ ਆਦਿ ਕਈ ਦੇਸਾਂ ਦੇ ਦੌਰੇ ਕਰਕੇ ਦਰਸ਼ਨ ਅਭਿਲਾਸ਼ੀਆਂ ਨੂੰ ਦਰਸ਼ਨ ਦਿੰਦੇ ਰਹਿੰਦੇ ਹਨ ਅਤੇ ਗੁਰਮਤ ਦਾ ਪਰਚਾਰ ਕਰਦੇ ਰਹਿੰਦੇ ਹਨ। ਜਿੱਥੇ ਕਿੱਥੇ ਆਪ ਜੀ ਜਾਂਦੇ ਹਨ ਉਥੋਂ ਦੀਆਂ ਸੰਗਤਾਂ ਮੁੜ ਦਰਸ਼ਨ ਕਰਨ ਲਈ ਹਰ ਵਕਤ ਤਰਸਦੀਆਂ ਰਹਿੰਦੀਆਂ ਹਨ।*

ਜੀ ਦੇ ਤਖ਼ਤ ਤੇ ਸੁਭਾਇਮਾਨ ਹੋਣ ਵਾਲੇ ਸਾਰੇ ਗੁਰੂ ਸਾਹਿਬਾਨ ਜੀ ਤੇ ਕਿੰਨੀ ਸ਼ਰਧਾ ਹੈ। ਇਨ੍ਹਾਂ ਵਿਦਵਾਨਾਂ ਨੂੰ ਸ੍ਰੀ ਕ੍ਰਿਸ਼ਨ ਚੰਦ੍ਰ ਮਹਾਰਾਜ ਜੀ ਦੇ ਗੀਤਾ ਵਿਚ ਉਚਾਰੇ' ਹੋਇ ਇਹ ਬਚਨ

*ਯਦਾ ਯਦਾਹਿ ਧਰਮਸਯ ਗਲਾਨਿਰ ਭਵਤਿ ਭਾਰਤ*
*ਅਭਯੁਤਥਾਨਮ ਧਰਮਸਯ ਤਦਾਤਮਾਨ ਸ੍ਰਿਜਾਮਯਹਮ।*

ਇਸੇ ਗੱਦੀ ਤੇ ਸੁਭਾਇਮਾਨ ਹੋਣ ਵਾਲੇ ਗੁਰੂਆਂ ਤੇ ਢੁਕਦੇ ਪਰਤੀਤ ਹੁੰਦੇ ਹਨ।

ਜਦੋਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਸ਼ਨ ਕਰਦੇ ਹਨ ਅਤੇ ਉਨ੍ਹਾਂ ਦਾ ਸ਼ੁਭ ਉਪਦੇਸ਼ ਸੁਣਦੇ ਹਨ ਤਾਂ ਪੂਰਨ ਨਿਸਚਾ ਹੋ ਜਾਂਦਾ ਹੈ ਕਿ ਜਿਵੇਂ :

*ਬਲਿ ਬਾਵਨ ਔ ਰਾਮ ਕ੍ਰਿਸ਼ਨ ਵਾਲੀ ਜੋਤ,*
*ਗੁਰੂ ਨਾਨਕ ਨਿਰੰਕਾਰੀ 'ਚ ਸਮਾਈ ਆਨ।*
*ਨਾਨਕ ਤੋਂ ਅੰਗਦ, ਅਮਰ ਰਾਮ ਦਾਸ ਆਦਿ,*
*ਗੁਰੂ ਸਾਹਿਬਾਂ ਵਿਚ ਉਹੋ ਜੋਤ ਰੁਸ਼ਨਾਈ ਆਨ।*
ਫਿਰ ਦਸਮੇਸ਼, ਗੁਰੂ ਬਾਲਕ ਚੋਂ ਪ੍ਰਵੇਸ਼ ਕਰਿ
*ਜੋਤ ਗੁਰੂ ਰਾਮ ਸਿੰਘ ਵਿਚ ਸਮਾਈ ਆਨ।*
*ਤਿਵੇਂ ਹਰੀ ਗੁਰੂ ਪਰਤਾਪ ਵਾਲੀ ਜੋਤ ਨੂਰੀ*
*ਗੁਰੂ ਜਗਜੀਤ ਵਿਚ ਓਹੋ ਪ੍ਰਗਟਾਈ ਆਨ।*
*(ਸੰਤ ਆਤਮਾ ਸਿੰਘ ਸਨਖਤਰਵੀ)।*

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਮਹਾਰਾਜ ਪੀਠ ਨੂੰ ਸਥਾਪਤ ਹੋਇਆਂ ਹਾਲਾਂ ਕ੍ਰੀਬ ਦੋ ਸਾਲ ਹੀ ਹੋਏ ਹਨ ਅਤੇ ਪੀਠ ਵਲੋਂ ਖੋਜ ਕਾਰਜ ਹਾਲਾਂ ਸ਼ੁਰੂ ਹੀ ਹੋਇਆ ਹੈ ਕਿ ਕਾਸ਼ੀ ਦੇ ਵਿਦਵਾਨ ਪੰਡਤਾਂ ਅਤੇ ਪ੍ਰੋਫੈਸਰਾਂ ਦੀ ਸ਼ਰਧਾ ਇਥੋਂ ਤਕ ਵਧ ਗਈ ਹੈ ਕਿ ੧-੨ ਫਰਵਰੀ ੧੯੯੮ ਨੂੰ ਰਾਈਆਂ ਵਿਚ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਕਾਸ਼ ਸਮੇਂ ਪੁਰਬ ਮਨਾਏ ਗਏ ਮੇਲੇ ਤੇ ਸੰਪੂਰਨਾ ਨੰਦ ਸੰਸਕ੍ਰਿਤ ਵਿਸ਼ਵ ਵਿਦਿਆਲਾ ਵਾਰਾਣਸੀ ਦੇ ਕਈ ਵਿਭਾਗਾਂ ਦੇ ਮੁਖੀ, ਪ੍ਰੋਫੈਸਰ, ਡਾਕਟਰ ਆਦਿ ੧੮ ਪੰਡਤ ਉਚੇਚੇ ਤੌਰ ਤੇ ਸ੍ਰੀ ਭੈਣੀ ਸਾਹਿਬ ਆਏ ਸਨ। ਇਨ੍ਹਾਂ ਵਿਦਵਾਨਾਂ ਦੀ ਸ਼ਰਧਾ ਦਾ ਅੰਦਾਜ਼ਾ ਤੁਸੀਂ ਆਪ ਹੀ ਇਨ੍ਹਾਂ ਸ਼ਬਦਾਂ ਤੋਂ ਲਾ ਲਓ ਜਿਹੜੇ ਉਨ੍ਹਾਂ ਨੇ ਸ੍ਰੀ ਭੈਣੀ ਸਾਹਿਬ ਤੋਂ ਰਾਈਆਂ ਦਿਵਾਨ ਸਥਾਨ ਤੇ ਜਾਣ ਸਮੇਂ ਕਿਸੇ ਵੀ ਸਵਾਰੀ (ਮੋਟਰ ਆਦਿ) ਤੇ ਬੈਠਣ ਤੋਂ ਨਾਂਹ ਕਰਦਿਆਂ ਕਹੇ ਸਨ ਜੋ ਇਸ ਤਰ੍ਹਾਂ ਹਨ :

"ਅਸੀਂ ਇਸ ਪਵਿੱਤਰ ਧਾਮ ਦੀ ਪੈਦਲ ਯਾਤਰਾ ਕਰਨੀ ਚਾਹੁੰਦੇ ਹਾਂ। ਅਸੀਂ ਸਮਝਦੇ ਹਾਂ ਕਿ ਇਸ ਪਵਿੱਤਰ ਸਥਾਨ ਦੀ ਪਦ ਯਾਤਰਾ ਕਾ ਏਕ ਏਕ ਕਦਮ ਕਾ ਏਕ ਏਕ ਅਸਮੇਧ ਯਗ ਕਾ ਫਲ ਹੈ ਅਸੀਂ ਉਹ ਪੁੰਨ ਖੱਟਣ ਹੀ ਆਏ ਹਾਂ।"

ਇਨ੍ਹਾਂ ਵਿਦਵਾਨ ਪੰਡਤਾਂ ਨੇ ਰਾਈਆਂ ਦਿਵਾਨ ਸਥਾਨ ਤੇ ਪਹੁੰਚ ਕੇ ਚਾਂਦੀ ਦੇ ਪਤਰੇ ਤੇ ਉੱਕਰੀ ਹੋਈ ਗੁਰੂਦਾਵਲੀ, ਸ੍ਰੀ ਸਤਿਗੁਰੂ ਜੀ ਨੂੰ ਬੜੇ ਪ੍ਰੇਮ ਅਤੇ ਆਦਰ ਸਹਿਤ ਭੇਟ ਕੀਤੀ। ਜਦੋਂ ਇਹ ਗੁਰੂਦਾਵਲੀ ਪੰਡਤ ਸ਼ਿਵ ਜੀ ਉਪਾਧਿਆ ਪੜ੍ਹ ਕੇ ਸੁਣਾਉਣ ਲਗੇ ਤਾਂ ਉਨ੍ਹਾਂ ਦੀ ਪਰੰਪਰਾ ਅਨੁਸਾਰ ਸੰਗਤ ਖੜ੍ਹੀ ਹੋ ਗਈ ਸੀ। ਇਸ ਗੁਰੂਦਾਵਲੀ ਵਿਚ ਸੰਸਕ੍ਰਿਤ ਵਿਚ ਅਕਾਲ ਪੁਰਖ ਅਤੇ ਵਰਤਮਾਨ ਸ੍ਰੀ ਸਤਿਗੁਰੂ ਜੀ ਤਕ, ਸਾਰੇ ਸਤਿਗੁਰੂ ਸਾਹਿਬਾਨ ਜੀ ਦੀ ਮਹਿਮਾ ਸੀ।

ਇਸ ਮੇਲੇ ਵਿਚ ਬੋਲਤਿਆਂ ਪੰਡਤ ਰਾਮ ਰੰਗ ਸ਼ਰਮਾ ਨੇ ਸ੍ਰੀ ਸਤਿਗੁਰੂ ਜੀ ਅਗੇ ਬੇਨਤੀ ਕੀਤੀ ਕਿ ਸ੍ਰੀ ਸਤਿਗੁਰੂ ਜੀ ਭਾਰਤ ਨੂੰ ਸੱਚਾ ਭਾਰਤ ਬਣਾਉਣ ਦੀ ਕਿਰਪਾ ਕਰਨ।

ਡਾਕਟਰ ਰਮੇਸ਼ਵਰ ਤ੍ਰਿਪਾਠੀ ਨੇ ਆਪਣੇ ਵਿਚਾਰ ਪ੍ਰਗਟ ਕਰਦਿਆਂ ਆਪਣੇ ਪਿਤਾ ਪੰਡਤ ਰਾਮ ਪ੍ਰਸ਼ਾਦ ਤ੍ਰਿਪਾਠੀ ਦੀ ਲਿਖਤ ਪੜ੍ਹ ਕੇ ਸੁਣਾਈ, ਇਸ ਲਿਖਤ ਵਿਚ ਗੀਤਾ ਦੇ ਇਸ ਸ਼ਲੋਕ ਦਾ ਜ਼ਿਕਰ ਸੀ ਕਿ ਜਦੋਂ ਵੀ ਧਰਮ ਦੀ ਹਾਨੀ ਹੁੰਦੀ ਹੈ ਉਦੋਂ ਹੀ ਇਸ ਸ੍ਰਿਸ਼ਟੀ ਤੇ ਅਵਤਾਰ ਆਉਂਦਾ ਹੈ। ਉਸੇ ਪਰੰਪਰਾ ਵਿੱਚ ਹੀ ਤ੍ਰਿਪਾਠੀ ਜੀ ਨੇ ਸ੍ਰੀ ਸਤਿਗੁਰੂ ਨਾਨਕ ਦੇਵ ਜੀ ਦੇ ਤਖ਼ਤ (ਗੱਦੀ) ਤੇ ਸੁਭਾਇਮਾਨ ਹੋਣ ਵਾਲੇ ਸ੍ਰੀ ਸਤਿਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਤਕ ਸਾਰੇ ਸਤਿਗੁਰੂ ਸਾਹਿਬਾਨ ਨੂੰ ਰਖਿਆ।

ਸਿੱਖਾਂ ਦੇ ਪਹਿਲੇ ਗੁਰੂ ਸ੍ਰੀ ਸਤਿਗੁਰੂ ਨਾਨਕ ਦੇਵ ਜੀ ਹਨ ਉਨ੍ਹਾਂ ਦੇ ਪਿਤਾ ਜੀ ਬਾਬਾ ਕਾਲੂ ਜੀ ਬੇਦੀ ਸਨ। ਸ੍ਰੀ ਸਤਿਗੁਰੂ ਗੋਬਿੰਦ ਸਿੰਘ ਜੀ ਸੋਢੀ ਸਨ। ਬੇਦੀ ਕੁਲ ਅਤੇ ਸੋਢੀ ਕੁਲ ਦੋਵੇਂ ਕੁਲਾਂ ਹਿੰਦੂ ਹਨ ਅਤੇ ਦੋਵੇਂ ਕੁਲਾਂ ਬਹੁਤ ਪੁਰਾਣੀਆਂ ਹਨ। ਇਨ੍ਹਾਂ ਦੁਹਾਂ ਕੁਲਾਂ ਦਾ ਸੰਬੰਧ ਤਾਂ ਤ੍ਰੇਤੇ ਜੁਗ ਦੇ ਅਵਤਾਰ ਸ੍ਰੀ ਰਾਮ ਚੰਦ੍ਰ ਜੀ ਦੇ ਰਾਜ ਕੁਮਾਰ ਲਵ ਅਤੇ ਕੁਸ਼ ਨਾਲ ਜਾ ਜੁੜਦਾ ਹੈ।

ਹਾਜਰਾ ਹਜ਼ੂਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਸਿੱਖਾਂ ਅਤੇ ਹਿੰਦੂਆਂ ਵਿਚੋਂ ਵਿਤਕਰਾ ਮਿਟਾਉਣ ਲਈ ਮੰਦਰਾਂ ਅਤੇ ਗੁਰਦੁਆਰਿਆਂ ਦੇ ਪ੍ਰਬੰਧਕਾਂ ਵਲੋਂ ਅਰਜ਼ ਕਰਨ ਤੇ ਹਰ ਮੰਦਰ ਅਤੇ ਹਰ ਗੁਰਦੁਆਰੇ ਜਾਣਾ ਨੂੰ ਆਪਣਾ ਫਰਜ਼ ਸਮਝਦੇ ਹਨ।

ਸੰਨ ੧੯੭੩ ਵਿਚ ਜਦੋਂ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਦੇ ਸਰੋਵਰ ਦੀ ਕਾਰ ਸੇਵਾ ਦਾ ਪ੍ਰੋਗਰਾਮ ਬਣਿਆ ਸੀ ਤਾਂ ਹਜ਼ਾਰਾਂ ਸਿੱਖਾਂ ਸਮੇਤ ਸ੍ਰੀ ਸਤਿਗੁਰੂ ਜੀ ਨੇ ਕਾਰ ਸੇਵਾ ਵਿਚ ਹਿੱਸਾ ਲਇਆ ਸੀ। ਸਿੱਖ ਤਾਂ ਸੇਵਾ ਕਰਦੇ ਹੀ ਸਨ, ਸ੍ਰੀ ਸਤਿਗੁਰੂ ਜੀ ਨੇ ਆਪ ਵੀ ਸਰੋਵਰ ਦੀ ਸੇਵਾ ਆਪਣੇ ਸੀਸ ਦਾਬੜਾ ਚੁੱਕ ਕੇ ਕੀਤੀ ਸੀ।

ਇਸੇ ਤਰ੍ਹਾਂ ੧੮ ਫਰਵਰੀ ੧੯੯੯ ਵਿਚ ਜਦੋਂ ਅੰਮ੍ਰਿਤਸਰ ਦੁਰਗਿਆਣਾ ਮੰਦਰ ਦੇ ਸਰੋਵਰ ਦੀ ਕਾਰ ਸੇਵਾ ਦਾ ਕੁੰਭ ਸ਼ੁਰੂ ਹੋਇਆ ਸੀ ਤਾਂ ਮੰਦਰ ਦੇ ਪ੍ਰਬੰਧਕਾਂ ਵਲੋਂ ਅਰਜ਼ ਕਰਨ ਤੇ ਸ੍ਰੀ ਸਤਿਗੁਰੂ ਜੀ ਆਪਣੇ ਮਿੱਥੇ ਹੋਏ ਮੇਲਿਆਂ ਵਿਚੋਂ ਵਕਤ ਕੱਢ ਕੇ ਸੰਗਤ ਸਮੇਤ ਦੁਰਗਿਆਣਾ ਮੰਦਰ ਦੀ ਕਾਰ ਸੇਵਾ ਵਿਚ ਹਿੱਸਾ ਲੈਣ ਲਈ ਸਮੇਂ ਸਿਰ ਪਹੁੰਚ ਗਏ ਸਨ। ਮੰਦਰ ਦੇ ਮੁਖੀ ਪ੍ਰਬੰਧਕਾਂ ਵਲੋਂ ਸ੍ਰੀ ਸਤਿਗੁਰੂ ਜੀ ਦਾ ਹਾਰਦਿਕ ਸੁਆਗਤ ਕੀਤਾ ਗਿਆ ਸੀ। ਪੰਜਾਬ ਦੀ ਸ਼ਿਵ ਸੈਨਾ ਦੇ ਮੁਖੀ ਸ੍ਰੀ ਸੁਰਿੰਦਰ ਕੁਮਾਰ ਬਿੱਲਾ ਅਤੇ ਹੋਰ ਉੱਚ ਪ੍ਰਬੰਧਕਾਂ ਨੇ ਸ੍ਰੀ ਸਤਿਗੁਰੂ ਜੀ ਦੇ ਪਵਿਤਰ ਚਰਨ ਪਰਸ ਕੇ ਆਦਰ ਸਹਿਤ ਨਮਸਕਾਰ ਕੀਤੀ ਅਤੇ ਬੜੇ ਪ੍ਰੇਮ ਨਾਲ ਜੀ ਆਇਆਂ ਨੂੰ ਕਿਹਾ। ਸ੍ਰੀ ਸਤਿਗੁਰੂ ਜੀ ਦੇ ਸੀਸ ਤੇ ਫੁੱਲ ਪੱਤੀਆਂ ਦੀ ਵਰਖਾ ਕੀਤੀ ਗਈ ਅਤੇ ਲਾਊਡ ਸਪੀਕਰ (Loud Speaker) ਰਾਹੀਂ ਜੈਕਾਰੇ ਬੁਲਾਏ ਗਏ।

ਬੋਲੋ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਕੀ ਜੈ। ਬੋਲੇ ਸੋ ਨਿਹਾਲ....ਸਤਿ ਸ੍ਰੀ ਅਕਾਲ

ਮੰਦਰ ਦੇ ਅੰਦਰ ਜਾਂਦਿਆਂ ਸ੍ਰੀ ਸਤਿਗੁਰੂ ਜੀ ਨੂੰ ਸਿਰੋਪਾ ਭੇਟ ਕੀਤਾ ਗਿਆ ਅਤੇ ਖੁਸ਼ਬੂਦਾਰ ਫੁੱਲਾਂ ਦੇ ਹਾਰ ਪਹਿਨਾਏ ਗਏ। ਫਿਰ ਕਾਰਸੇਵਾ ਕਮੇਟੀ ਦੇ ਚੇਅਰਮੈਨ ਸ੍ਰੀ ਓਮ ਪਰਕਾਸ਼ ਕਾਲੀਆ ਦੀ ਅਗਵਾਈ ਵਿਚ ਸਰੋਵਰ ਦੇ ਕੰਢੇ ਤੇ ਬਣੇ ਹੋਏ

ਸਟੇਜ ਉੱਤੇ ਸ੍ਰੀ ਸਤਿਗੁਰੂ ਜੀ ਨੂੰ ਬੜੇ ਆਦਰ ਸਹਿਤ ਸੁਸ਼ੋਭਿਤ ਕੀਤਾ ਗਿਆ। ਇਥੇ ਤਕਰੀਰ ਕਰਦਿਆਂ ਸ੍ਰੀ ਓਮ ਪਰਕਾਸ਼ ਨੇ ਕਿਹਾ ਕਿ ਅੱਜ ਦਾ ਦਿਨ ਬੜੇ ਭਾਗਾਂ ਵਾਲਾ ਹੈ ਕਿ ਕਾਰ ਸੇਵਾ ਵਿਚ ਭਾਗ ਲੈਣ ਲਈ ਅਤੇ ਸਾਨੂੰ ਅਸ਼ੀਰਵਾਦ ਦੇਣ ਲਈ ਸ੍ਰੀ ਸਤਿਗੁਰੂ ਜੀ ਨੇ ਆਪਣੇ ਸੇਵਕਾਂ ਸਹਿਤ ਇੱਥੇ ਦਰਸ਼ਨ ਦਿੱਤੇ ਹਨ, ਅਸੀਂ ਇਨ੍ਹਾਂ ਦਾ ਹਾਰਦਿਕ ਸੁਆਗਤ ਕਰਦੇ ਹਾਂ।

ਇੱਥੇ ਸ੍ਰੀ ਸਤਿਗੁਰੂ ਜੀ ਨੇ ਸਭ ਨੂੰ ਆਪਣੇ ਆਪਣੇ ਧਰਮ ਵਿਚ ਰਹਿ ਕੇ ਪਰਮੇਸ਼ਵਰ ਦਾ ਭਜਨ ਕਰਨ ਦੀ ਸਿਖਿਆ ਦਿੱਤੀ।

ਆਪ ਜੀ ਨੇ ਕਿਹਾ ਕਿ ਨਾਮ ਵੀ ਜਪੋ ਅਤੇ ਹੱਥੀ ਸੇਵਾ ਵੀ ਕਰੋ।

*ਹਾਥ ਪਾਉ ਕਰਿ ਕਾਮੁ ਸਭੁ ਚੀਤੁ ਨਿਰੰਜਨ ਨਾਲਿ॥*

ਇਤਿਆਦਿ ਸ਼ੁਭ ਸਿਖਿਆ ਦੇਣ ਪਿਛੋਂ ਜਦੋਂ ਸ੍ਰੀ ਸਤਿਗੁਰੂ ਜੀ, ਪੌੜੀਆਂ ਉਤਰ ਕੇ ਸਰੋਵਰ ਵਿਚ ਗਏ ਤਾਂ ਸਤਿਗੁਰੂ ਜੀ ਕੀ ਜੈ ਦੇ ਉੱਚੀ ਉੱਚੀ ਨਾਹਰੇ ਲਾਏ ਗਏ। ਸ੍ਰੀ ਸਤਿਗੁਰੂ ਜੀ ਨੇ ਥੱਲੇ ਜਾ ਕੇ ਆਪਣੇ ਹਸਤ ਕਮਲਾਂ ਨਾਲ ਕਹੀ ਫੜ ਕੇ ਗਾਰ ਨੂੰ ਪੁਟਿਆ ਅਤੇ ਤਗਾਰੀਆਂ ਵਿਚ ਪਾਈ। ਫਿਰ ਗਾਰ ਦੇ ਭਰੇ ਹੋਏ ਦਾਬੜੇ ਨੂੰ ਬਾਹਰ ਜਾ ਕੇ ਸੁਟਣ ਲਈ ਆਪ ਚੁੱਕਿਆ। ਸ੍ਰੀ ਸਤਿਗੁਰੂ ਜੀ ਦਾ ਦਾਬੜਾ ਚੁਕਣ ਦੀ ਦੇਰ ਸੀ ਕਿ ਸੰਗਤ ਹੁੰਮ ਹੁਮਾ ਕੇ ਕਾਰ ਸੇਵਾ ਵਿਚ ਜੁੱਟ ਗਈ। ਇਹ ਨਜ਼ਾਰਾ ਵੇਖਕੇ ਸ੍ਰੀ ਸਤਿਗੁਰੂ ਅਰਜਨ ਦੇਵ ਜੀ ਦਾ ਉਚਾਰਿਆ ਹੋਇਆ ਇਹ ਸ਼ਬਦ ਯਾਦ ਆਉਂਦਾ ਸੀ :

*ਸੰਤਾ ਕੇ ਕਾਰਜਿ ਆਪਿ ਖਲੋਇਆ*
*ਹਰਿ ਕੰਮੁ ਕਰਾਵਣਿ ਆਇਆ ਰਾਮ॥*

ਲਿਖਣ ਦਾ ਭਾਵ ਹੈ ਕਿ ਸ੍ਰੀ ਸਤਿਗੁਰੂ ਜੀ ਦੀ ਨਜ਼ਰ ਵਿਚ ਹਿੰਦੂ ਅਤੇ ਸਿੱਖ ਦੋ ਨਹੀਂ, ਇਕੋ ਹੀ ਹਨ।

ਲੰਡਨ ਵਿਚ ਬਣੇ ਸ੍ਰੀ ਸਵਾਮੀ ਨਰਾਇਣ ਮੰਦਰ ਵਿਚ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਦੇਣ ਸਮੇਂ ਮਹੰਤ ਸਵਾਮੀ ਆਤਮਾ ਸਰੂਪ ਜੀ ਨੇ ਕਿਹਾ ਸੀ "ਬਰਤਾਨੀਆਂ ਤੋਂ ਤੀਰਥ ਯਾਤਰਾ ਕਰਨ ਲਈ ਸ਼ਰਧਾਲੂ ਭਾਰਤ ਜਾਂਦੇ ਹਨ ਪਰ ਅੱਜ ਤੀਰਥ (ਤਾਂ ਆਪ ਹੀ) ਏਥੇ ਆ ਗਿਆ ਹੈ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਆਪ ਸਾਨੂੰ ਏਥੇ ਪਾਵਨ ਕਰਨ ਆਏ ਹਨ। ਸਾਡਾ ਮੰਦਰ ਅੱਜ ਪਾਵਨ ਹੋਇਆ ਹੈ।"

"By Your divine and gracious presence today in the Mandir and by your prayers here alongwith Sangat in large number the Mandir has become pious. Sri Satguru Ji is a "Tirath", people go to India for Tirath Yatra, but we all are lucky that Tirath himself has come here for our good and spiritual elevation."

ਗੁਰ ਦੀ ਲੋੜ ਹਮੇਸ਼ਾ ਹੁੰਦੀ ਹੈ ਅਤੇ ਗੁਰੂ ਹਮੇਸ਼ਾ ਦੇਹਧਾਰੀ ਹੀ ਹੁੰਦਾ ਹੈ। ਏਸੇ ਨੂੰ ਮੁਖ ਰਖਕੇ ਕਲਿਜੁਗਿ ਦੇ ਅਵਤਾਰ ਸ੍ਰੀ ਸਤਿਗੁਰੂ ਨਾਨਕ ਦੇਵ ਜੀ ਨੇ "ਨਾਨਕ ਰਾਜ" ਚਲਾਇਆ।

*ਨਾਨਕਿ ਰਾਜੁ ਚਲਾਇਆ ਸਚੁ ਕੋਟੁ ਸਤਾਣੀ ਨੀਵ ਦੈ॥*

ਭਾਵ ਸ੍ਰੀ ਸਤਿਗੁਰੂ ਨਾਨਕ ਦੇਵ ਜੀ ਨੇ ਜੀਵਾਂ ਦੀ ਰਹਿਨੁਮਾਈ ਕਰਨ ਵਾਸਤੇ ਸੱਚ ਦੀ ਪੱਕੀ ਨੀਂਹ ਰਖ ਕੇ ਕਿਲ੍ਹਾ ਉਸਾਰਿਆ ਅਤੇ ਇਕ ਸੱਚਾ ਰਾਜ ਚਲਾਇਆ। ਉਹ ਚਾਹੁੰਦੇ ਤਾਂ ਉਸੇ ਸਰੀਰ ਨਾਲ ਹੀ ਸਾਰਾ ਕਲਿਜੁਗਿ ਭੁਗਤਾ ਦਿੰਦੇ ਪਰ ਮਰਯਾਦਾ ਪਰਸ਼ੋਤਮ ਸਤਿਗੁਰੂ ਜੀ ਦੁਨਿਆਵੀ ਮਰਯਾਦਾ ਨੂੰ ਮੁਖ ਰਖਿਦਆਂ ਹੋਇਆਂ ਸਰੀਰ ਬਦਲ ਬਦਲ ਕੇ ਹੀ ਇਸ ਤਖ਼ਤ ਤੇ ਸੁਭਾਇਮਾਨ ਹੁੰਦੇ ਹਨ। ਇਸ ਬਦਲੇ ਹੋਏ ਸਰੀਰ ਵਿਚ ਜੋਤ ਵੀ ਸ੍ਰੀ ਸਤਿਗੁਰੂ ਨਾਨਕ ਦੇਵ ਜੀ ਵਾਲੀ ਹੁੰਦੀ ਹੈ ਅਤੇ ਜੁਗਤਿ ਮਰਯਾਦਾ ਵੀ ਸ੍ਰੀ ਸਤਿਗੁਰੂ ਨਾਨਕ ਦੇਵ ਜੀ ਵਾਲੀ ਹੁੰਦੀ ਹੈ:

*ਜੋਤਿ ਓਹਾ ਜੁਗਤਿ ਸਾਇ*
*ਸਹਿ ਕਾਇਆ ਫੇਰਿ ਪਲਟੀਐ॥*

ਸੌ ਸਾਖੀ ਵਿਚ ਲਿਖਿਆ ਹੋਇਆ ਹੈ :-

*ਸਾਰਾ ਕਲਿਜੁਗ ਭੋਗਸੀ ਨਾਨਕ ਧਰ ਅਵਤਾਰ॥*

ਹੁਣ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਗੁਰਸਿੱਖੀ ਦੀ ਸੰਭਾਲ ਕਰ ਰਹੇ ਹਨ। ਹਾਜ਼ਰਾ ਹਜ਼ੂਰ ਸ੍ਰੀ ਸਤਿਗੁਰੂ ਜੀ ਲੋਕਾਂ ਦਾ ਭਲਾ ਕਰਨ ਲਈ ਅਤੇ ਸਿੱਖੀ ਪਰਚਾਰ ਕਰਨ ਲਈ ਜਿਥੇ ਭਾਰਤ ਦੇ ਸ਼ਹਿਰਾਂ ਅਤੇ ਪਿੰਡਾਂ ਦੇ ਦੌਰੇ ਕਰਦੇ ਹਨ, ਉੱਥੇ ਦੂਜੇ ਦੇਸਾਂ ਦੇ ਵੀ ਦੌਰੇ ਕਰਦੇ ਰਹਿੰਦੇ ਹਨ। ਆਪ ਜੀ, ਥਾਈਲੈਂਡ, ਹਾਂਗ ਕਾਂਗ, ਜਪਾਨ, ਕੀਨੀਆ, ਕੈਨੇਡਾ, ਇੰਗਲੈਂਡ, ਤਨਜ਼ਾਨੀਆਂ, ਜਰਮਨ, ਅਮਰੀਕਾ ਆਦਿ ਕਈ ਦੇਸਾਂ ਦੇ ਦੌਰੇ ਕਰਕੇ ਦਰਸ਼ਨ ਅਭਿਲਾਸ਼ੀਆਂ ਨੂੰ ਦਰਸ਼ਨ ਦਿੰਦੇ ਰਹਿੰਦੇ ਹਨ ਅਤੇ ਗੁਰਮਤ ਦਾ ਪਰਚਾਰ ਕਰਦੇ ਰਹਿੰਦੇ ਹਨ। ਜਿੱਥੇ ਕਿੱਥੇ ਆਪ ਜੀ ਜਾਂਦੇ ਹਨ ਉਥੋਂ ਦੀਆਂ ਸੰਗਤਾਂ ਮੁੜ ਦਰਸ਼ਨ ਕਰਨ ਲਈ ਹਰ ਵਕਤ ਤਰਸਦੀਆਂ ਰਹਿੰਦੀਆਂ ਹਨ।

ਕਾਂਸ਼ੀ ਵਿਚ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਮਹਾਰਾਜ ਪੀਠ ਦੇ ਸਥਾਪਤ ਹੋ ਜਾਣ ਕਾਰਣ, ਕਾਂਸ਼ੀ ਦੀ ਜਨਤਾ ਵੀ ਸਤਿਗੁਰੂ ਜੀ ਦੇ ਦਰਸ਼ਨ ਨੂੰ ਲੋਚਦੀ ਰਹਿੰਦੀ ਹੈ। ■

*ਜਿਹੜਾ ਆਦਮੀ ਏਥੋਂ ਬਾਹਰ ਜਪਾਨ ਚਲਾ ਜਾਵੇ, ਉਹਨੂੰ ਭਾਰਤ ਨਹੀਂ ਪਸੰਦ ਆਉਂਦਾ ਪੈਸਿਆਂ ਵਿਚ। ਜਿਹੜਾ ਵਲੈਤ ਚਲਾ ਜਾਵੇ ਉਹਨੂੰ ਜਪਾਨ ਨਹੀਂ ਪਸੰਦ ਆਉਂਦਾ ਤੇ ਜਿਹੜਾ ਅਮਰੀਕਾ ਚਲਾ ਜਾਵੇ ਉਸਨੂੰ ਤੇ ਕੋਈ ਵੀ ਹੋਰ ਦੇਸ਼ ਪਸੰਦ ਨਹੀਂ ਆਉਂਦਾ। ਪਰ ਸ਼ਹੀਦਾਂ ਦੇ ਕੋਲ ਸਭ ਤੋਂ ਵੱਡਾ ਧਨ ਸੀ ਨਾਮ ਦਾ, ਇਸ ਕਰਕੇ ਉਹਨਾਂ ਨੂੰ ਦਿੱਸਦਾ ਸੀ ਕਿ ਅਸੀਂ ਸਭ ਤੋਂ ਉੱਚੇ ਅਹੁਦੇ ਤੇ ਬੈਠ ਜਾਣੇ ਐਸ ਸੰਸਾਰ ਤੋਂ ਜਾਣ ਤੋਂ ਬਾਅਦ। ਉਹਨਾਂ ਨੂੰ ਇਸ ਸੰਸਾਰ ਤੋਂ ਜਾਣ ਦਾ ਚਾਅ ਚੜ੍ਹਿਆ ਹੋਇਆ ਸੀ।*

*ਅੰਗਰੇਜ਼ਾਂ ਨੇ ਬੜੇ ਢੰਗ ਤਰੀਕਿਆਂ ਨਾਲ ਸਾਡਾ ਇਤਿਹਾਸ ਖਰਾਬ ਕਰਨ ਦੀ ਕੋਸ਼ਿਸ਼ ਕੀਤੀ, ਕਿ ਸਿੰਘਾਂ ਨੂੰ ਤੋਪਾਂ ਨਾਲ ਬੰਨ੍ਹ ਕੇ ਉਡਾਇਆ ਗਿਆ। ਇਹ ਬਿਲਕੁਲ ਝੂਠ ਏ। ਗਿਆਨੀ ਗਿਆਨ ਸਿੰਘ ਹੋਰੀਂ ਚਸ਼ਮਦੀਦ ਗਵਾਹ ਨੇ। ਉਹਨਾਂ ਨੇ ਲਿਖਿਐ ਕਿ ਮੈਂ ਆਪਣੇ ਸਾਹਮਣੇ ਵੇਖਿਐ ਕਿ ਉਹ ਇਉਂ ਜਾਂਦੇ ਸਨ ਜਿਸ ਤਰ੍ਹਾਂ ਪਤੰਗੇ ਜਾਂਦੇ ਨੇ ਦੀਵੇ ਦੇ ਉੱਤੇ। ਪਤੰਗਿਆਂ ਨੂੰ ਦੀਵੇ ਦੇ ਉੱਤੇ ਬੰਨ੍ਹ ਕੇ ਨਹੀਂ ਲਿਜਾਇਆ ਜਾਂਦਾ।*

*—ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ*

# ਯੁਗਾਵਤਾਰ

ਡਾ. ਰਾਮ ਰੰਗ ਸ਼ਰਮਾ, ਵਾਰਾਣਸੀ

ਭਾਰਤ ਦੀ ਸੰਸਕ੍ਰਿਤੀ ਦਾ ਸੰਦੇਸ਼, ਨਿਰਦੇਸ਼ ਤੇ ਆਦੇਸ਼ ਸਪਸ਼ਟ ਹੈ ਕਿ "ਗੁਰ ਸੇਵਾ ਬਿਨੁ ਭਗਤ ਨ ਹੋਈ। ਅਨਕ ਜਤਨ ਕਰੈ ਜੇ ਕੋਈ।" ਅਰਥਾਤ ਗੁਰੂ ਦੀ ਕ੍ਰਿਪਾ ਬਿਨਾ ਰਤੀ, ਮਤੀ ਤੇ ਗਤੀ ਨਹੀਂ ਹੋ ਸਕਦੀ, ਕਿਉਂਕਿ ਗੁਰੂ ਕ੍ਰਿਪਾ ਹੀ ਅਧਿਆਤਮਿਕ ਗਿਆਨ, ਧਿਆਨ ਨੂੰ ਜਾਗ੍ਰਿਤ ਕਰਕੇ ਜੀਵ ਨੂੰ ਪਰਮਾਤਮਾ ਦੇ ਨਾਲ ਮਿਲਾਣ ਤੇ ਰਲਾਣ ਦਾ ਕੰਮ ਕਰਦੀ ਹੈ। ਗੁਰਬਾਣੀ ਦਸਦੀ ਹੈ "ਗੁਰੂ ਸਾਹਿਬ ਨੂੰ ਮਿਲਕੇ ਉਸਦੀ ਦਸੀ ਵਿਧੀ ਅਨੁਸਾਰ ਨਾਮ ਸਿਮਰਨ ਕਰੋ। ਮੈਂ ਤਾਂ ਪੂਰੇ ਵਿਸ਼ਵਾਸ ਨਾਲ ਕਹਿ ਸਕਦਾ ਹਾਂ ਕਿ ਭੈਣੀ ਸਾਹਿਬ ਦਰਬਾਰ ਵਿਚ ਰਾਤ-ਦਿਨ ਚਲਣ ਵਾਲਾ ਨਾਮ ਸਿਮਰਨ ਤੇ ਕੀਰਤਨ, ਜਲਦੀ ਹੀ ਗੌ-ਗਰੀਬ ਪ੍ਰਤਿਪਾਲਕ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਦਿਦਾਰ ਸਾਰੀ ਸੰਗਤ ਨੂੰ ਕਰਾਉਣ ਵਿਚ ਸਫਲ ਹੋਏਗਾ।

**ਸਹਜ ਕਥਾ—**

ਪਾਵਨ ਚਰਿਤ੍ਰ ਵਾਲੇ ਗੌਰਵਸ਼ਾਲੀ ਗੁਰੂ ਜੀ ਦੀ ਜੀਵਨ ਕਥਾ ਬੜੀ ਹੀ ਸਹਜ, ਸਰਲ ਅਤੇ ਮਿਠੀ ਹੁੰਦੀ ਹੈ। ਧੰਨ ਧੰਨ ਉਹ ਧਰਤੀ, ਮਾਤਾ-ਪਿਤਾ ਹਨ ਜਿਨਾਂ ਦੇ ਵਿਹੜੇ ਵਿਚ ਇਹ ਅਵਤਾਰੀ ਪੁਰਖ ਪੈਰ ਧਰਦੇ ਨੇ। ਧਰਮ ਪ੍ਰਤਾਪੀ ਪਿਤਾ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਪ੍ਰਤਾਪ ਪੁੰਜ, ਜਨਤਾ ਜਨਾਰਧਨ ਦੇ ਜੀਵਨ ਆਧਾਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਮਹਾਰਾਜ ਦਾ ਸਰਬ ਪ੍ਰਥਮ ਦਰਸ਼ਨ ਕਰਨ ਦਾ ਸੁ-ਅਵਸਰ ਮੈਨੂੰ ਸੰਨ ੧੯੯੭ ਫਰਵਰੀ ਮਾਸ ਦੀ ੨੧-੨੨ ਤਾਰੀਖ ਨੂੰ ਪ੍ਰਾਪਤ ਹੋਇਆ। ਸੰਸਕ੍ਰਿਤ ਵਿਸ਼ਵ ਵਿਦਿਆਲੇ ਦੇ ਸਭਾਗਾਰ ਵਿਚ ਘੋਸ਼ਣਾ ਕੀਤੀ ਗਈ ਕਿ ਹਰ ਸਾਲ ਭਾਰਤ ਦੀ ਅਜ਼ਾਦੀ ਦੇ ਮੋਢੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਪ੍ਰਕਾਸ਼ ਦਿਵਸ ਇਥੇ ਮਨਾਇਆ ਜਾਇਆ ਕਰੇਗਾ। ਕਾਂਸ਼ੀ ਦੇ ਵਿਦਵਾਨਾਂ ਨੂੰ ਸ੍ਰੀ ਸਤਿਗੁਰੂ ਜੀ ਨੇ ਆਖਿਆ ਕਿ "ਸਾਨੂੰ ਸੰਸਕ੍ਰਿਤ ਤੇ ਤੁਹਾਨੂੰ ਗੁਰਮੁਖੀ ਸਿਖਣੀ ਚਾਹੀਦੀ ਹੈ।" ਸੰਨ ੧੬੯੫ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਇਸੇ ਕੰਮ ਵਾਸਤੇ ਪਵਿਤ੍ਰ ਪਾਂਵਟਾ ਸਾਹਿਬ ਤੋਂ ਪੰਜ ਨਿਰਮਲੇ ਸਾਧੂਆਂ ਨੂੰ ਕਾਸ਼ੀ ਤੋਰਿਆ ਸੀ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਮਹਾਰਾਜ ਫਰਮਾਂਦੇ ਹਨ, "ਬੰਦਾ ਨਾਮ ਸਿਮਰਨ ਨਾਲ ਨਿੰਦਿਆ ਚੁਗਲੀ ਤੋਂ ਬਚਿਆ ਰਹਿੰਦਾ ਹੈ।" ਆਪ ਜੀ ਦੀ ਦਿਆਲਤਾ ਅਤੇ ਖਿਮਾ ਦਾ ਕੋਈ ਪਾਰਾਵਾਰ ਨਹੀਂ ਹੈ। ਵੱਡੇ ਵੱਡੇ ਪਾਪੀਆਂ ਨਿੰਦਕਾਂ ਨੂੰ ਵੀ ਸਦਾ ਬਖਸ਼ਦੇ ਹਨ। ਕਲਿਆਣਕਾਰੀ ਸ਼ਿਵ ਦੀ ਤਰ੍ਹਾਂ ਲੋਕਾਂ ਦੇ ਔਗੁਣਾਂ ਦਾ ਜ਼ਹਿਰ ਪੀ ਕੇ ਉਪਦੇਸ਼ ਰੂਪੀ ਅੰਮ੍ਰਿਤ ਪ੍ਰਦਾਨ ਕਰਦੇ ਹਨ। ਗੱਲ ਵੀ ਸਚ ਹੈ ਕਿ ਸੱਪ ਦੁਧ ਪੀ ਕੇ ਜ਼ਹਿਰ ਉਗਲਦਾ ਹੈ ਅਤੇ ਗਊ ਘਾਹ ਖਾ ਕੇ ਅੰਮ੍ਰਿਤ ਵਰਗਾ ਦੁੱਧ ਪ੍ਰਦਾਨ ਕਰਦੀ ਹੈ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਸ਼ਨ ਤੇ ਆਦਰਸ਼ ਜੀਵਨ ਨੂੰ ਵੇਖਣ ਬਾਦ ਮੈਨੂੰ ਪਤਾ ਲਗਦਾ ਹੈ ਕਿ 'ਜਪੁ' ਤੇ 'ਜਾਪ' ਵਿਚ ਅੰਤਰ ਹੈ। ਗੁਪਤ ਰੂਪ ਨਾਲ ਸਿਮਰਨ ਕੀਤੇ ਜਾਣ ਵਾਲੇ ਨੂੰ 'ਜਪੁ' ਤੇ ਬੈਖਰੀ ਬਾਣੀ ਨਾਲ ਯਾਦ ਕੀਤੇ ਜਾਣ ਵਾਲੇ ਨੂੰ 'ਜਾਪ' ਆਖਿਆ ਗਿਆ ਹੈ। ਸ੍ਰੀ ਆਦਿ ਗ੍ਰੰਥ ਸਾਹਿਬ ਜੀ ਦੇ ਆਦਿ ਵਿਚ ਜਿਵੇਂ ਜਪ ਹੈ ਉਸੇ ਤਰ੍ਹਾਂ ਸ੍ਰੀ ਦਸਮ ਗ੍ਰੰਥ ਸਾਹਿਬ' ਜੀ ਦੇ ਆਦਿ ਵਿਚ 'ਜਾਪ' ਸ਼ਬਦ ਰਖਿਆ ਗਿਆ ਹੈ। ਜਪ 'ਮੰਤ੍ਰ' ਹੈ ਔਰ ਜਾਪ (ਕੀਰਤਨ) ਹੈ। ਭੈਣੀ ਸਾਹਿਬ ਦਰਬਾਰ 'ਜਪ' ਅਤੇ 'ਜਾਪ' ਦੋਨਾਂ ਦਾ ਸੰਗਮ ਹੈ। ਇਥੇ ਜਪ-ਪ੍ਰਯੋਗ, ਚੰਡੀ ਚਰਿਤਰ, ਹਵਨ ਵੀ ਹੁੰਦੇ ਨੇ ਤੇ ਪਾਠ ਭੀ ਚਲਦਾ ਹੈ। ਗੁਰੂ ਨੂੰ ਪਵਣ, ਪਿਤਾ ਨੂੰ ਪਾਣੀ ਅਤੇ ਧਰਤੀ ਨੂੰ ਮਾਤਾ ਮੰਨਣ ਵਾਲੇ ਗੁਰੂਆਂ ਦੀ ਮਹਾਨਤਾ ਦਾ ਪਤਾ ਚਲਦਾ ਹੈ ਕਿ ਉਨ੍ਹਾਂ ਦੇ ਦਿਲਾਂ ਵਿਚ ਦੇਸ਼ ਪ੍ਰੇਮ ਦੀ ਕਿਤਨੀ ਵੱਡੀ ਭਾਵਨਾ ਭਰੀ ਹੋਈ ਸੀ। ਮੇਰੇ ਵਿਚਾਰ ਵਿਚ ਤਾਂ ਸਤਿਗੁਰੂ ਸਾਹਿਬਾਨ ਦੀ ਪੀੜ੍ਹੀ ਚਲਾਣ ਵਾਲੇ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਇਹ

*ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਸ਼ਨ ਤੇ ਆਦਰਸ਼ ਜੀਵਨ ਨੂੰ ਵੇਖਣ ਬਾਦ ਮੈਨੂੰ ਪਤਾ ਲਗਦਾ ਹੈ ਕਿ 'ਜਪੁ' ਤੇ 'ਜਾਪ' ਵਿਚ ਅੰਤਰ ਹੈ। ਗੁਪਤ ਰੂਪ ਨਾਲ ਸਿਮਰਨ ਕੀਤੇ ਜਾਣ ਵਾਲੇ ਨੂੰ 'ਜਪੁ' ਤੇ ਬੈਖਰੀ ਬਾਣੀ ਨਾਲ ਯਾਦ ਕੀਤੇ ਜਾਣ ਵਾਲੇ ਨੂੰ 'ਜਾਪ' ਆਖਿਆ ਗਿਆ ਹੈ। ਸ੍ਰੀ ਆਦਿ ਗ੍ਰੰਥ ਸਾਹਿਬ ਜੀ ਦੇ ਆਦਿ ਵਿਚ ਜਿਵੇਂ ਜਪ ਹੈ ਉਸੇ ਤਰ੍ਹਾਂ ਸ੍ਰੀ ਦਸਮ ਗ੍ਰੰਥ ਸਾਹਿਬ' ਜੀ ਦੇ ਆਦਿ ਵਿਚ 'ਜਾਪ' ਸ਼ਬਦ ਰਖਿਆ ਗਿਆ ਹੈ। ਜਪ 'ਮੰਤ੍ਰ' ਹੈ ਔਰ ਜਾਪ (ਕੀਰਤਨ) ਹੈ। ਭੈਣੀ ਸਾਹਿਬ ਦਰਬਾਰ 'ਜਪ' ਅਤੇ 'ਜਾਪ' ਦੋਨਾਂ ਦਾ ਸੰਗਮ ਹੈ।*

ਸਲੋਕ ਸਾਰੀਆਂ ਸਮੱਸਿਆਵਾਂ ਦਾ ਸਮਾਧਾਨ ਤੇ ਨਿਦਾਨ ਕਰਦਾ ਹੈ:-

*ਪਵਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ॥*
*ਦਿਵਸੁ ਰਾਤਿ ਦੁਇ ਦਾਈ ਦਾਇਆ ਖੇਲੈ ਸਗਲ ਜਗਤੁ॥*
*ਚੰਗਿਆਈਆ ਬੁਰਿਆਈਆ ਵਾਚੈ ਧਰਮੁ ਹਦੂਰਿ॥*
*ਕਰਮੀ ਆਪੋ ਆਪਣੀ ਕੇ ਨੇੜੈ ਕੇ ਦੂਰਿ॥*
*ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ॥*
*ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ॥੧॥*

ਉਪਰੋਕਤ ਸਲੋਕ ਗੁਰੂ ਬਾਣੀ ਹੈ, ਭਾਖਾ ਨਹੀਂ। ਭਾਖਾ ਤੇ ਬੋਲੀਆਂ ਤਾਂ ਬਦਲਦੀਆਂ ਰਹਿੰਦੀਆਂ ਨੇ। ਗੁਰੂ ਬਾਣੀ ਤੇ ਦੇਵ ਬਾਣੀ ਨਹੀਂ ਬਦਲਦੀਆਂ - ਕਿਉਂਕਿ ਇਹ ਦੋਨੋਂ ਅਕਾਲ ਪੁਰਖ-ਪਰਮਾਤਮਾ ਦੀ ਦੇਣ ਹਨ। "ਗੁਰੂ ਪਰਮੇਸ਼ਰ ਏਕੋ ਜਾਣ" ਦਾ ਮਨਨ, ਚਿੰਤਨ, ਕਰਨ ਵਾਲਾ ਸੱਚਾ-ਸੁੱਚਾ ਸਿਖ (ਸ਼ਿਸ਼) ਕਦੀ ਵੀ ਮਨਮੁਖ ਨਹੀਂ ਹੋ ਸਕਦਾ ਕਿਉਂਕਿ ਓਹ ਤਾਂ ਗੁਰਮੁਖਤਾ ਦਾ ਮੰਤਰ ਲੈ ਚੁਕਾ ਹੈ। ਸ੍ਰੀ ਸਤਿਗੁਰੂ ਜੀ ਤਾਂ ਨਿਰੰਤਰ ਆਪਣੀ ਅੰਮ੍ਰਿਤਮਈ ਬਾਣੀ ਨਾਲ ਮਾਇਆ ਮੁਖੀ ਮਨੁੱਖਾਂ ਨੂੰ ਸਚਾ ਮਨੁਖ ਬਣਾਨ ਵਾਸਤੇ ਦੇਸ਼-ਵਿਦੇਸ਼ ਦੀ ਯਾਤਰਾ ਵੀ ਕਰਦੇ ਹਨ। 'ਜਿੰਨੀ ਆਤਮ ਚੀਨਿਆ ਪਰਮਾਤਮ ਸੋਈ'—ਇਸ ਸਿਧਾਂਤ ਦੇ ਮੁਤਾਬਿਕ ਤੇ ਪਰਮ-ਅਗਾਧ ਸ੍ਰੀ ਸਤਿਗੁਰੂ ਜਗਜੀਤ ਸਿੰਘ ਮਹਾਰਾਜ ਸਚਿਦਾਨੰਦ ਰੂਪ ਹਨ ਸੋ ਆਪ ਸਭ ਪ੍ਰਕਾਰ ਨਾਲ ਵੰਦਨੀਯ, ਅਭਿਨੰਦਨੀਯ ਔਰ ਪੂਜਨੀਯ ਹਨ।

**ਬੰਦਾ ਆਪਦਾ—**

ਚੰਗਾ ਜਾਂ ਮੰਦਾ ਇਹ ਬੰਦਾ ਹੈ ਆਪਦਾ। ਜਿਨ੍ਹਾਂ ਵਿਚ ਕੋਈ ਗੁਣ ਨਹੀਂ ਹੁੰਦਾ ਕੀ ਉਨ੍ਹਾਂ ਦੀ ਪਾਲਣਾ ਜਾਂ ਰਖਿਆ ਅਕਾਲ ਪੁਰਖ ਸ੍ਰੀ ਸਤਿਗੁਰੂ ਜੀ ਨਹੀਂ ਕਰਦੇ! ਹਰ ਪਲ ਤੇ ਹਰ ਵਕਤ ਕਰਦੇ ਨੇ, ਅਗਰ ਨਾ ਕਰਦੇ ਤਾਂ ਲੋਗ ਗ਼ਰੀਬ ਨਿਵਾਜ, ਪਤਿਤ ਪਾਵਨ, ਦੀਨਾ ਨਾਥ ਕਿਉਂ ਆਖਦੇ? ਸਰਬ ਗੁਣ ਸੰਪਨ ਉਜਵਲ ਚਰਿਤ੍ਰ, ਉਜਵਲ ਵੇਸ਼-ਭੂਸ਼ਾ ਵਾਲੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਦੇ ਸ੍ਰੀ ਚਰਨਾਂ ਉਤੇ ਮੈਂ ਮਥਾ ਟੇਕਦਾ ਹਾਂ, ਬਸ ਇਤਨਾਂ ਹੀ—

*"ਯੇ ਪਾਪੰ ਸਮਯੰਤਿ ਸੰਗਤਿਕ੍ਰਿਹਾ, ਯੇ ਦਾਨ ਮ੍ਰਿਗਾਰਿ ਵੇ,*
*ਯੇਖਾਂ ਚਿਤ੍ਰ ਸਤੀਵ ਨਿਰਮਲਤਰੰ, ਯੇਖਾਂ ਨਾ ਭਗਨੰ ਛ੍ਵਿਤਸ।*
*ਯੇ ਸਰਵਾਲ ਸੁਖਯੰਤਿ ਚ ਪ੍ਰਤਿਦਿਨੰ ਤੇ ਸਾਧਣੋ ਦੁਰਲਭਾ;*
*ਗੰਗਾ ਵਦ, ਗਜ ਗੜਵੱਦ,*
*ਗਗਨਵਦ, ਗਾਂਗੇਯਵਦ, ਗੇਯਵਤ।" ■*

**ਜਦੋਂ ਮਾਇਆ ਦਾ ਲਾਲਚ ਹੋਵੇ ਉਸਨੂੰ ਸਾਰੇ ਹੀ ਛੱਡ ਕੇ ਚਲੇ ਜਾਂਦੇ ਨੇ। ਏਸੇ ਤਰ੍ਹਾਂ ਹੀ ਜਿਹੜੇ ਸਤਿਗੁਰੂ ਦੇ ਪਿਆਰੇ ਨੇ ਉਹਨਾਂ ਨੂੰ ਜਦੋਂ ਸਤਿਗੁਰੂ ਦਾ ਹੁਕਮ ਚੰਗਾ ਲਗਦਾ ਹੈ ਉਹ ਆਂਹਦੇ ਨੇ, ਛੱਡੋ ਜੀ ਉਹ ਸਭ ਨੂੰ ਛਡ ਦੇਂਦੇ ਨੇ।**

**—ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ**

# ਤੂੰ ਪਰਮ–ਪੁਰਖ

ਸੂਬਾ ਸੁਰਿੰਦਰ ਕੌਰ ਖਰਲ

*ਤੂੰ ਪਰਮ ਪੁਰਖ*
*ਅਸੀਂ ਅਲਪ ਬੁੱਧੀ ਜੀਵ*
*ਤੂੰ ਪਰਮ ਪੁਰਖ*
*ਗਿਆਨ ਦਾ ਸਮੁੰਦਰ!*
*ਬਖਸ਼ਿਸ਼ ਕਰ, ਮਿਹਰ ਕਰ,*
*ਸਾਨੂੰ ਜਾਚ ਆਵੇ*
*ਅਸੀਂ ਤੇਰੇ ਕੋਲੋਂ*
*ਕੋਈ ਦੁਨਿਆਵੀ ਮੰਗਾਂ ਨਾ ਮੰਗੀਏ*
*ਇਹ ਤੁੱਛ ਮੰਗਾਂ*
*ਤੇਰੀ ਕਿਰਪਾ ਨਾਲ*
*ਆਪੇ ਹੀ ਪੂਰੀਆਂ ਹੋਈ ਜਾਣ।*
*ਅਸੀਂ ਤੈਥੋਂ ਮੰਗੀਏ ਸਦਾ,*
*ਬਸ ਤੈਨੂੰ ਹੀ।*
*ਆਪਣੀ ਹੋਂਦ*
*ਤੇਰੇ ਵਿਚ ਗੁਆ*
*ਤੂੰ ਹੋ ਜਾਣ ਦੀ।*
*ਅਸੀਂ ਮੰਗੀਏ ਕਿ*
*ਸਾਡੀ ਝੋਲੀ ਸਦਾ ਹੀ*
*ਤੇਰੀਆਂ ਖੁਸ਼ੀਆਂ ਨਾਲ ਭਰੀ-ਲੱਦੀ,*
*ਲਬਾ ਲਬ ਰਹੇ।*
*ਅਸੀਂ ਮੰਗੀਏ*
*ਤੇਰੇ ਪ੍ਰਤੀ*
*ਪੂਰਨ ਸ਼ਰਧਾ!*
*ਪੂਰਨ ਸਮਰਪਣ!!*
*ਆਪਣਾ ਸੀਸ*
*ਤੇਰੇ ਅਗੇ ਨਤਮਸਤਕ*
*ਜੀਭ*
*ਹਮੇਸ਼ਾ ਤੇਰੇ ਗੁਣਗਾਣ 'ਚ ਲੀਨ*
*ਅੱਖੀਆਂ ਹਰ ਪਾਸੇ*
*ਤੇਰਾ ਹੀ ਪਰਮ ਰੂਪ*
*ਸਭ ਪਾਸੇ ਵੇਖ ਸਕਣ।*
*ਕੰਨ*
*ਤੇਰੀ ਹੀ ਉਸਤਤ ਸੁਣਨ*
*ਪੂਰਨ ਸੰਤੁਸ਼ਟੀ*
*ਦਾ ਅਹਿਸਾਸ ਹੋਵੇ,*
*ਤੇਰੀ ਹੀ ਰਜ਼ਾ 'ਚ ਰਹਿਣ ਨਾਲ।*
*ਤੂੰ ਕਿਰਪਾ ਕਰ,*
*ਬਖਸ਼ਿਸ਼ ਕਰ,*
*ਅਸੀਂ ਅਲਪ ਬੁਧੀ ਜੀਵ*
*ਤੂੰ ਪਰਮ ਪੁਰਖ*
*ਗਿਆਨ ਦਾ ਸਮੁੰਦਰ*
*ਤੂੰ ਸੁਮੱਤ ਬਖਸ਼ੀਂ*
*ਤੂੰ ਕਿਰਪਾ ਰੱਖੀਂ*
*ਅਸੀਂ ਤੇਰੇ ਹੀ ਬਣੇ ਰਹੀਏ!*
*ਅਸੀਂ ਸਦਾ ਤੇਰੇ ਹੀ ਬਣੇ ਰਹੀਏ!!*

# ਗ਼ਰੀਬ ਨਿਵਾਜ਼

ਹਰਭਜਨ ਸਿੰਘ ਬਾਜਵਾ ਬਟਾਲਾ

ਗ਼ਰੀਬ ਨਿਵਾਜ਼ ਦੇ ਅਰਥ ਹਨ ਗ਼ਰੀਬਾਂ ਨੂੰ ਨਿਵਾਜਣਾ, ਆਦਰ ਸਤਿਕਾਰ ਦੇਣਾ ਤੇ ਗ਼ਰੀਬਪੁਣੇ ਦਾ ਅਹਿਸਾਸ ਹੀ ਮਿਟਾ ਦੇਣਾ। ਉਹਨਾਂ ਨੂੰ ਸੁਪਨੇ ਵਿਚ ਵੀ ਗ਼ਰੀਬ ਹੋਣ ਦਾ ਖਿਆਲ ਨਾ ਆਉਣ ਦੇਣਾ। ਭਾਵੇਂ ਸਮਾਜੀ ਗ਼ਰੀਬ ਹੋਵੇ, ਭਾਵੇਂ ਮਾਇਕੀ ਗ਼ਰੀਬ ਹੋਵੇ, ਭਾਵੇਂ ਸਮਾਜ ਦੇ ਠੁਕਰਾ ਦੇਣ ਕਾਰਨ ਮਨ ਵਿਚ ਸਮਾ ਗਿਆ ਹੋਵੇ ਕਿ ਮੈਂ ਦੂਜਿਆਂ ਨਾਲੋਂ ਨੀਵਾਂ ਹਾਂ। ਇਹ ਸਭ ਕੁਝ ਉਸ ਦੇ ਅੰਦਰੋਂ ਧੋ ਕੇ ਉਸ ਨੂੰ ਜਤਾ ਦੇਣਾ ਕਿ ਮੈਂ ਵੀ ਸੰਸਾਰ-ਕਰਤਾ ਦਾ ਕੀਤਾ ਹੋਇਆ ਬਾਕੀ ਮਨੁਖਾਂ ਵਰਗਾ ਮਨੁੱਖ ਹਾਂ। ਇਹ ਸੱਚੀ ਗ਼ਰੀਬ ਨਿਵਾਜ਼ੀ ਹੈ, ਸਤਿਗੁਰੂ ਜਗਜੀਤ ਸਿੰਘ ਜੀ ਅੰਦਰ ਹੈ ਜਿਹੜੀ ਦੁਨੀਆਂਦਾਰ ਬਾਦਸ਼ਾਹ ਦੇ ਦਰਬਾਰ ਵਿਚ ਨਹੀਂ ਹੁੰਦੀ। ਦੁਨੀਆਂਦਾਰ ਬਾਦਸ਼ਾਹ ਜੇ ਕਦੀ ਖੁਸ਼ੀ ਵਿਚ ਆ ਵੀ ਜਾਣ ਤਾਂ ਉਹ ਭਰੇ ਹੋਏ ਭਾਂਡਿਆਂ ਨੂੰ ਹੀ ਭਰਦੇ ਹਨ। ਗ਼ਰੀਬਾਂ ਵੱਲ ਤਾਂ ਕੋਈ ਵੇਖਦਾ ਵੀ ਨਹੀਂ।

ਕਈ ਵਾਰੀ ਅਸੀਂ ਲੋਕ ਉਹਨਾਂ ਲੋਕਾਂ ਨੂੰ ਵੀ ਗ਼ਰੀਬ ਨਿਵਾਜ਼ ਆਖਣ ਲਗ ਪੈਂਦੇ ਹਾਂ ਜਿਹੜੇ ਅਸਹਿ ਜ਼ੁਲਮ ਕਰਨ ਵਾਲੇ ਨਿਰਦਈ ਜ਼ਾਲਮ ਤੇ ਇਜ਼ਤ ਪੱਤ ਲੁਟਣ ਵਾਲੇ ਹੁੰਦੇ ਹਨ। ਜਿਨਾਂ ਦੇ ਕਾਰਨਾਮੇ ਵੇਖ ਕੇ ਆਤਮਾ ਕੰਬਦੀ ਏ, ਸਰੀਰ ਡੋਲਦਾ ਏ ਤੇ ਲੂੰ ਕੰਡੇ ਖੜ੍ਹੇ ਹੋ ਜਾਂਦੇ ਹਨ। ਉਹਨਾਂ ਨੂੰ ਗ਼ਰੀਬ ਨਿਵਾਜ਼ ਕਹਿਣ ਲਗਿਆਂ ਮਨ ਝਿਜਕਦਾ ਏ।

ਗੁਰੂ ਨਾਨਕ ਦੇਵ ਜੀ ਨੇ ਸੱਚੇ ਅਰਥਾਂ ਵਿਚ ਗ਼ਰੀਬਾਂ ਨੂੰ ਨਿਵਾਜਿਆ ਹੈ। ਭਾਈ ਲਾਲੋ ਦਾ ਉਧਾਰ, ਭੂੰਡੇ ਬਾਘੀ ਦਾ ਨਿਸਤਾਰਾ, ਕੌਡੇ ਰਾਖਸ਼ ਦਾ ਉਧਾਰ, ਸਜਣ ਠੱਗ ਦਾ ਸੁਧਾਰ ਤੇ ਖਾਸ ਕਰਕੇ ਮਰਦਾਨੇ ਨੂੰ ਸਾਰੀ ਜ਼ਿੰਦਗੀ ਆਪਣੇ ਨਾਲ ਰੱਖ ਕੇ ਗ਼ਰੀਬ ਨਿਵਾਜ਼ ਹੋਣ ਦਾ ਅਮਲੀ ਸਬੂਤ ਦਿਤਾ ਏ।

ਇਸ ਤਰ੍ਹਾਂ ਹੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਉਹਨਾਂ ਮਨੁੱਖਾਂ ਨੂੰ ਨਿਵਾਜਿਆ ਏ ਜਿਨਾਂ ਲੋਕਾਂ ਕੋਲ ਸੰਸਾਰੀ ਵਿਹਾਰ ਕਰਨ ਲਈ ਮਾਇਕ ਪੂੰਜੀ ਨਹੀਂ ਸੀ। ਉਹਨਾਂ ਸਾਰੇ ਗ਼ਰੀਬਾਂ ਨੂੰ ਨਿਵਾਜਿਆ ਏ, ਜੋਹੜੇ ਲੋਕ ਇਸ ਸੰਸਾਰ ਵਿਚ ਪਰਮਾਰਥ ਪੂੰਜੀ ਤੋਂ ਖਾਲੀ ਸਨ ਜਾਂ ਹਨ। ਜਿਸ ਤਰ੍ਹਾਂ ਸੱਤ, ਸੰਤੋਖ, ਦਯਾ, ਧਰਮ, ਧੀਰਜ, ਕੋਮਲਤਾ, ਜਤ ਸਤ, ਪੁੰਨ, ਦਾਨ, ਨੇਮ, ਸੰਜਮ ਇਹ ਪਰਮਾਰਥ ਦੀ ਪੂੰਜੀ ਹੈ। ਜਿਸ ਪਰਮਾਰਥੀ ਦੇ ਪੱਲੇ ਇਹ ਪੂੰਜੀ ਨਹੀਂ ਹੈ ਉਹ ਗ਼ਰੀਬ ਪਰਮਾਰਥੀ ਹੈ। ਇਸ ਕਰਕੇ ਸਤਿਗੁਰੂ ਜਗਜੀਤ ਸਿੰਘ ਜੀ ਨੇ ਉਹਨਾਂ ਪਰਮਾਰਥੀ ਗ਼ਰੀਬਾਂ ਨੂੰ ਵੀ ਨਿਵਾਜਿਆ ਏ। ਇਸ ਕਰਕੇ ਹੀ ਸਤਿਗੁਰੂ ਜਗਜੀਤ ਸਿੰਘ ਜੀ ਗ਼ਰੀਬ ਨਿਵਾਜ ਹਨ।

ਇਹ ਤਾਂ ਮੈਨੂੰ ਪਤਾ ਨਹੀਂ ਤੇ ਨਾ ਹੀ ਯਾਦ ਏ ਕਿ ਮੈ ਪਹਿਲੀ ਵਾਰ ਸਤਿਗੁਰੂ ਜੀ ਦੇ ਦਰਸ਼ਨ ਕਿਥੇ ਕੀਤੇ ਸਨ। ਪਰ ਉਹ ਦਰਸ਼ਨ ਧੁਰ ਮਨ ਵਿਚ ਵੱਸ ਗਏ ਹਨ। ਜਿਹੜੇ ਮੁੜ ਵਿਸਰੇ ਨਹੀਂ। ਇਕ ਵਾਰੀ ਦੀ ਯਾਦ ਹੈ ਸਤਿਗੁਰੂ ਜੀ ਬਟਾਲੇ ਦਰਸ਼ਨ ਦੇਣ ਵਾਸਤੇ ਆਏ ਸਨ। ਸੂਬਾ ਅਜੀਤ ਸਿੰਘ ਦੇ ਗ੍ਰਹਿ ਵਿਖੇ, ਮੈਂ ਉਹਨਾਂ ਦੇ ਦਰਸ਼ਨ ਕੀਤੇ ਸਨ ਤੇ ਉਹਨਾਂ ਕੋਲ ਬੇਨਤੀ ਕੀਤੀ ਸੀ ਮੈਨੂੰ ਆਪ ਜੀ ਦੀਆਂ ਤਸਵੀਰਾਂ ਖਿਚਣ ਦਾ ਥੋੜਾ ਸਮਾਂ ਮਿਲਣਾ ਚਾਹੀਦਾ ਏ ਜੀ। ਉਹ ਵੀ ਇੱਕਲਿਆਂ ਦਾ ਹੋਣਾ ਚਾਹੀਦਾ ਏ ਜੀ। ਸਤਿਗੁਰੂ ਜੀ ਨੇ ਨਿਕੀ ਜਹੀ ਮੁਸਕਰਾਹਟ ਨਾਲ ਆਖਿਆ ਥੋੜਾ ਕਿਉਂ, ਬਹੁਤਾ ਸਮਾਂ ਆਪ ਨੂੰ ਬਾਦ ਦੁਪਹਿਰ ਤੋਂ ਦਿਤਾ ਜਾਵੇਗਾ। ਜਦੋ ਬਾਦ ਦੁਪਹਿਰ ਫੇਰ ਦਰਸ਼ਨ ਹੋਏ ਤਾਂ ਉਹਨਾਂ ਨਾਲ ਸ. ਜਗਦੀਸ਼ ਸਿੰਘ ਵਰਿਆਮ, ਇਕ ਸੇਵਾਦਾਰ ਤੇ ਡਰਾਈਵਰ ਸੀ। ਅਸੀਂ ਸਾਰੇ ਬਾਹਰ ਖੁਲ੍ਹੇ ਖੇਤਾਂ ਵਿਚ ਚਲੇ ਗਏ ਤੇ ਉਥੇ ਜਾ ਕੇ ਸਤਿਗੁਰੂ ਜੀ ਦੀਆਂ ਤਸਵੀਰਾਂ ਖਿਚੀਆਂ। ਉਸ ਵਕਤ ਮੈਂ ਤੇ ਸਤਿਗੁਰੂ ਜੀ ਤੇ ਰੱਬ ਹੀ ਸਾਂ। ਉਸ ਵਕਤ ਦੀਆਂ ਖਿਚੀਆਂ ਤਸਵੀਰਾਂ ਦੀ ਜਿੰਨੀ ਖੁਸ਼ੀ ਮੈਨੂੰ ਮਿਲੀ ਸੀ, ਉਹ ਖੁਸ਼ੀ ਅਜ ਵੀ ਮੈਂ ਸ਼ਬਦਾਂ ਵਿਚ ਨਹੀਂ ਲਿਖ ਸਕਦਾ। ਕਿਉਂਕਿ ਤਸਵੀਰਾਂ ਖਿਚਦੇ ਸਮੇ ਜਿੰਨਾ ਮੈ ਨੇੜਿਓਂ ਸਤਿਗੁਰੂ ਜੀ ਦੇ ਦਰਸ਼ਨ ਕੀਤੇ ਸਨ, ਉਨੇ ਨੇੜਿਓਂ ਫੇਰ ਦਰਸ਼ਨ ਕਰਨ ਦਾ ਕਦੀ ਸਮਾਂ ਨਹੀਂ ਬਣਿਆ। ਪਤਾ ਨਹੀਂ ਹੁਣ ਫੇਰ ਕਦੋ ਮੇਹਰ ਕਰ ਦੇਣ ਸਤਿਗੁਰੂ ਜੀ ਤੇ ਉਨੇ ਹੀ ਨੇੜਿਓਂ ਫੇਰ ਦਰਸ਼ਨ ਕਰਕੇ ਆਪਣਾ ਜਨਮ ਸਫਲ ਕਰ ਲਵਾਂ ਇਸ ਕਰਕੇ ਮੈਂ ਤਾਂ ਉਸ ਸਮੇਂ ਤੋਂ ਹੀ ਸਤਿਗੁਰੂ ਜੀ ਨੂੰ ਸਮਝਦਾ ਹਾਂ ਕਿ ਸਤਿਗੁਰੂ ਜੀ ਗ਼ਰੀਬ ਨਿਵਾਜ਼ ਹਨ। ਜਿਨਾਂ ਮੇਰੇ ਵਰਗੇ ਗ਼ਰੀਬ ਨੂੰ ਨਿਵਾਜ਼ ਕੇ ਖੁਸ਼ੀਆਂ ਨਾਲ ਮੇਰੀ ਝੋਲੀ ਭਰ ਦਿਤੀ ਸੀ। ਉਸ ਤੋਂ ਬਾਦ ਸਤਿਗੁਰੂ ਜੀ ਮੇਰੇ ਹਰ ਸੁਖ ਦੁਖ ਵਿਚ ਮੈਨੂੰ ਨਿਵਾਜਦੇ ਰਹੇ ਹਨ।

ਅਜ ਦੇ ਜੁਗ ਵਿਚ ਬਹੁਤੇ ਡੇਰਿਆਂ ਦੇ ਸਾਧ ਸੰਤ ਗ਼ਰੀਬਾਂ ਨੂੰ ਨਿਵਾਜਣਾ ਤਾਂ ਕਿਤੇ ਰਿਹਾ ਵੇਖਣਾ ਵੀ ਪਸੰਦ ਨਹੀ ਕਰਦੇ ਸਗੋਂ ਬਾਦਸ਼ਾਹਵਾਂ ਨੂੰ ਨਿਵਾਜ਼ਦੇ ਹਨ। ਜਿਹੜੇ ਪਰਮਾਰਥੀ ਗ਼ਰੀਬ ਹੁੰਦੇ ਹਨ। ਕਿਉਂਕਿ ਪਰਮਾਰਥ ਦੇ ਰਾਹ ਤੇ ਤੁਰਨ ਵਾਸਤੇ ਉਹਨਾਂ ਕੋਲ ਪਰਮਾਰਥੀ ਪੂੰਜੀ ਨਹੀਂ ਹੁੰਦੀ। ਪਰ ਉਹ ਸਾਧ ਸੰਤ ਉਹਨਾਂ ਲੋਕਾਂ ਨੂੰ ਗਰੀਬ ਨਿਵਾਜ਼ ਆਖੀ ਜਾਣਗੇ। ਆਪਣੀਆਂ ਲੋੜਾਂ ਪੂਰੀਆਂ ਕਰਨ ਲਈ, ਜਿਹੜੀਆਂ ਲੋੜਾਂ ਨੂੰ ਸਤਿਗੁਰੂ ਜਗਜੀਤ ਸਿੰਘ ਜੀ ਸੁਪਨੇ ਵਿਚ ਵੀ ਨਹੀਂ ਸੋਚ ਸਕਦੇ। ਸਤਿਗੁਰੂ ਜੀ ਉਹਨਾਂ ਲੋੜਾਂ ਤੋਂ ਬਹੁਤ ਉਤੇ ਹਨ।

■

# ਕਾਹਲ ਤੇ ਸਹਿਜ ਦਾ ਸੁਮੇਲ

ਸਾਧੂ ਸਿੰਘ ਕਿਸਾਨ

ਮੈਨੂੰ ਅਜੇ ਹੀ ਸ਼ਾਮ ਤਕ ਸ੍ਰੀ ਭੈਣੀ ਸਾਹਿਬ ਪੁਜਣ ਦਾ ਸ੍ਰੀ ਸਤਿਗੁਰੂ ਜੀ ਵਲੋਂ ਹੁਕਮਨਾਮਾ ਆਇਆ, ਐਲਨਾਬਾਦ ਜ਼ਰੂਰੀ ਕੰਮ ਨਿਪਟਾ ਕੇ ਇਕ ਵਜੇ ਤਕ ਜੀਵਨ ਨਗਰੋਂ ਡਬਵਾਲੀ. ਬਠਿੰਡੇ ਰਸਤੇ. ਸ਼ਾਮ ਨੂੰ ਲੁਧਿਆਣੇ ਪੁਜ ਗਿਆ। ਅਗੋਂ ਚੰਡੀਗੜ੍ਹ ਜਾਣ ਵਾਲੀ ਬੱਸ ਤਿਆਰ ਸੀ। ਡਰਾਈਵਰ ਨੇ ਬੇਨਤੀ ਮੰਨ ਕੇ ਕੁਵੇਲੇ ਕਟਾਣੀ ਉਤਾਰ ਦਿਤਾ. ਕੋਲ ਇਕ ਅਟੈਚੀ ਤੇ ਬੈਗ ਹੋਣ ਕਰਕੇ ਤੁਰ ਕੇ ਸ੍ਰੀ ਭੈਣੀ ਸਾਹਿਬ ਪੁਜਣਾ ਔਖਾ ਸੀ। ਮਦਰਾਸ ਵਾਲੇ ਸੰਤ ਜੀ ਤੋਂ ਸਾਈਕਲ ਲੈ ਕੇ. ਨੌ ਕੁ ਵਜੇ ਕੋਠੀ ਜਾ ਨਮਸਕਾਰ ਕੀਤੀ ਤਾਂ ਤੁਰਤ ਹੁਕਮ ਹੋ ਗਿਆ ਕਿ ਹੁਣੇ ਗੱਡੀ ਤੇ ਲੁਧਿਆਣੇ ਤਰਸੇਮ ਸਿੰਘ ਕੋਲ ਚਲਾ ਜਾ ਤੇ ਉਹਦੇ ਸਮੇਤ ਸਵੇਰੇ ਚਾਰ ਵਜੇ ਸੜਕ ਤੇ ਮਿਲੋ।

ਸੰਤ ਤਰਸੇਮ ਸਿੰਘ ਨੇ ਕਿਹਾ, ਚਾਰ ਵਜੇ ਨੂੰ ਸਾਢੇ ਤਿੰਨ ਸਮਝ ਕੇ ਹੀ ਉਠਣਾ। ਜਦੋਂ ਸਵੇਰੇ ੩-੩੦ ਵਜੇ ਸੜਕ ਤੇ ਪੁਜ ਕੇ ਅਜੇ ਖੜੋਤੇ ਹੀ ਸਾਂ ਕਿ ਗਡੀਆਂ ਆ ਗਈਆਂ, ਮੈਂ ਸ੍ਰੀ ਸਤਿਗੁਰੂ ਜੀ ਦੀ ਬਾਰੀ ਨੇੜੇ ਹੋ ਕੇ ਕਿਹਾ,

*ਸਤਿਗੁਰੂ ਮੇਰੇ ਹਰਦਮ ਤਿਆਰ।*
*ਚਾਰ ਵਜੇ ਤੋਂ ਪੌਣੇ ਚਾਰ।*

*ਸੁਣਾ ਕੇ ਨਿਰਦੇਸ਼ਤ ਗਡੀ ਚ ਬਹਿ ਗਿਆ।*

ਸ੍ਰੀ ਸਤਿਗੁਰੂ ਜੀ. ਆਮਦ ਸੁਣਕੇ ਰਸਤੇ ਚ ਹਾਜ਼ਰ ਖੜੋਤੀਆਂ ਸੰਗਤਾਂ, ਨੂੰ ਨਿਵਾਜਦੇ. ਕਰੀਬ ਤਿੰਨ ਸੌ ਕਿ: ਮੀ: ਸਫਰ (ਵਿਚ ਪਹਾੜੀ ਵੀ) ਕਰਕੇ ਨੌ ਵਜੇ ਡਲਹੌਜ਼ੀ, ਬੈਲੂਨ ਚਰਚ ਰੋਡ ਤੇ ਸ੍ਰ: ਸਾਧੂ ਸਿੰਘ ਦੇ ਨਵੇਂ ਬਣੇ ਹੋਟਲ 'ਗੁੰਚਾ' ਸਾਹਮਣੇ ਜਾ ਉਤਾਰਾ ਕੀਤਾ। ਸਧਾਰਨ ਸਰਦੀ ਸਮਝ ਕੇ ਬਹੁਤੇ ਗਰਮ ਕਪੜਿਆਂ ਦਾ ਭਾਰ ਨਹੀਂ ਸੀ ਚੁਕਿਆ। ਪਰ ਗਡੀਆਂ ਵਿਚੋਂ ਨਿਕਲਦਿਆਂ ਠੰਢ ਨੇ .ਏਡਾ ਜ਼ੋਰਦਾਰ ਸਵਾਗਤ ਕੀਤਾ ਕਿ ਜੇ ਗੁੰਚਾ ਪਰਵਾਰ ਦਾ ਏਨਾ ਨਿਘਾ ਸਨੇਹ ਨਾ ਮਿਲਦਾ ਤਾਂ ਦੰਦੋੜਿਕੇ ਵਜਣ ਵਿਚ ਕੋਈ ਕਸਰ ਨਹੀਂ ਸੀ ਰਹਿ ਜਾਣੀ। ਗਰਮ ਦੁਧ, ਚਾਹਟਾ, ਬੂੰਦੀ, ਜਲੇਬੀਆਂ, ਪਕੌੜੇ ਤੇ ਹੋਰ ਕਿੰਨਾ ਕੁਝ ਖਾ ਪੀ ਕੇ. ਡੇਰੇ ਮੱਲ ਕੇ, ਬਿਸਤਰਿਆਂ ਵਿਚ ਵੜਨ ਦੀ ਕਾਹਲ ਕੀਤੀ।

**ਰਸਤੇ ਲੰਘਦਿਆਂ ਅਚਾਨਕ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਰਸ਼ਨ ਦਿਤੇ, ਮੈਨੂੰ ਫਸਿਆ ਵੇਖ ਕੇ ਹੁਕਮ ਕੀਤਾ ਸ੍ਰੀ ਭੈਣੀ ਸਾਹਿਬ ਆ ਤੇਰਾ ਇਲਾਜ ਕਰੀਏ, ਅਸਾਧ ਰੋਗੀਆਂ ਨੂੰ ਲੱਭ ਲੱਭ ਕੇ ਕਠਿਆਂ ਕਰਨ ਦੀ, ਸਤਿਗੁਰੂ ਜੀ ਦੀ ਲਿਲ ਤੋਂ ਜਾਣੂੰ ਹੋਣ ਕਰਕੇ, ਟਾਲਾ ਮਾਰਦਿਆਂ ਅਰਜ਼ ਕੀਤੀ, ਇਲਾਜ ਚਲ ਰਿਹੈ, ਥੋੜਾ ਹੋਰ—ਠੀਕ ਹੋ ਲਵਾਂ, ਤਾਂ ਹਾਜ਼ਰ ਹੋਵਾਂਗਾ— ਕੁਝ ਦਿਨਾਂ ਬਾਦ ਸ੍ਰੀ ਭੈਣੀ ਸਾਹਿਬ ਤੋਂ ਫੋਨ ਆਇਆ ਇਕ ਦੋ ਦਿਨਾਂ ਵਿਚ ਹੀ ਆਜਾ।**

ਸ੍ਰੀ ਸਤਿਗੁਰੂ ਜੀ ਤਾਂ ਜਲਪਾਨ ਕਰਕੇ ਕਿਧਰੇ ਬਰਫਾਂ ਨੂੰ ਨਿਵਾਜਣ ਚਲੇ ਗਏ ਪਰ ਸਾਨੂੰ ਤਾਂ ਦੂਰ ਉਚੀਆਂ ਚੋਟੀਆਂ ਤੇ ਪਈ ਬਰਫ ਵੇਖ ਵੇਖ ਕੇ ਹੀ ਕੰਬਣੀਆਂ ਛਿੜਨ ਵਾਲੀਆਂ ਹੋਈਆਂ ਪਈਆਂ ਸਨ, ਬਾਹਰੋਂ ਆਉਂਦਿਆਂ ਹੀ ਸ੍ਰੀ ਸਤਿਗੁਰੂ ਜੀ ਦਾ ਹੁਕਮ ਹੋਇਆ, ਕਿ ਨਿਤਨੇਮ ਲਈ ਤਿਆਰ ਹੋ ਜਾਓ। ਗੈਲਰੀ ਲੰਘ ਕੇ ਛੋਟੇ ਕਮਰੇ ਚ ਸ੍ਰੀ ਆਦਿ ਗ੍ਰੰਥ ਸਾਹਿਬ ਦਾ ਪ੍ਰਕਾਸ਼ ਹੋਇਆ ਪਿਆ ਸੀ। ਉਥੇ ਨਿਤਨੇਮ ਕੀਤਾ, ਸਥਾਨਕ ਪਾਠੀਆਂ ਬੇਸੁਰੇ ਸਲੋਕ ਪੜ੍ਹੇ ਬਾਦ ਪਾਤਸ਼ਾਹਾਂ ਇੰਜ ਦੇ ਬਚਨ ਬਿਲਾਸ ਸ਼ੁਰੂ ਕੀਤੇ ਕਿ ਰਸ ਰੰਗ ਦਾ ਵਕਤ ਸੁੰਗੜਦਾ ਜਾਪਣ ਲਗ ਪਿਆ।

ਜਦੋਂ ਲਾਂਗਰੀਆਂ ਲੰਗਰ ਛਕਣ ਦਾ ਆਵਾਜ਼ਾ ਦਿਤਾ ਤਾਂ ਘੜੀਆਂ ਵੇਖ ਕੇ ਵੀ ਯਕੀਨ ਨਾ ਆਵੇ ਕਿ ਨਿਤਨੇਮ ਬਾਦ ਦੋ ਘੰਟੇ ਗੁਜ਼ਰ ਗਏ ਨੇ। ਇਉਂ ਲਗਿਆ ਜਿਵੇਂ ਹੁਣੇ ਈ ਬਚਨਾਮ੍ਰਿਤ ਸ਼ੁਰੂ ਹੋਏ ਹੋਣ। ਇਕ ਦੂਜੇ ਦੀਆਂ ਘੜੀਆਂ ਵੇਖੀਆਂ, ਕਲਾਕ ਵੇਖਿਆ, ਅਖੀਰ ਦਿਨ ਛਿਪਦਾ ਵੇਖ ਕੇ ਜਾਣਿਆਂ ਕਿ ਠੀਕ ਈ ਦੋ ਘੰਟੇ ਹੋ ਗਏ ਹੋਣਗੇ।

ਰੋਗਾ ਆਨੰਦ—

ਅਨੰਦ ਜਾਂ ਸੁਖ ਕਈ ਪ੍ਰਕਾਰ ਦੇ ਹੋਂਦੇ ਹਨ। ਇਹ ਮਾਨਸਿਕ ਅਤੇ ਸਰੀਰਕ ਵੀ ਹੋ ਸਕਦੇ ਹਨ, ਜਿਹੜਾ ਸੁਖ ਤੁਹਾਡੀ ਜ਼ਿੰਦਗੀ ਦੀਆਂ ਤਾਰਾਂ ਨੂੰ ਜਿੰਨੀ ਤੀਬਰਤਾ ਨਾਲ ਝਕਝੋਰ ਕੇ ਜਿੰਨੀ ਕੁ ਮਿਠਾਸ ਤੁਹਾਡੀ ਜ਼ਿੰਦਗੀ ਚ ਪੁਚਾਂਦਾ ਹੈ, ਓਨੀ ਕੁ ਹੀ ਉਹ ਤੁਹਾਡੇ ਮਨ ਤੇ ਆਪਣੀ ਛਾਪ ਛੱਡ ਜਾਂਦਾ ਹੈ।

ਕਈ ਸੁਖ ਇਕ ਪਾਸੇ ਵੀ ਹੋਂਦੇ ਹਨ, ਜਿਵੇਂ ਕੋਈ ਜਿੱਤ ਰਿਹਾ ਮੁੱਕੇਬਾਜ਼ ਸਰੀਰਕ ਦੁਖ ਹੋਂਦਿਆਂ ਵੀ ਮਾਨਸਿਕ ਸੁਖ ਭੋਗ ਰਿਹਾ ਹੋਂਦਾ ਹੈ। ਪਰ ਦੂਜੇ ਪਾਸੇ ਕੋਈ ਹਾਰਿਆ ਹੋਇਆ ਵਪਾਰੀ ਅਨੇਕ ਤਨ ਸੁਖ ਹੋਂਦਿਆਂ ਵੀ ਮਨ ਕਰਕੇ ਅਤੀ ਦੁਖੀ

ਹੋਂਦਾ ਹੈ।

ਪਰ ਇਹ ਬਹੁਤ ਹੀ ਘਟ ਵੇਖਣ ਵਿਚ ਆਇਆ ਹੈ ਕੋਈ ਵਿਅਕਤੀ ਕਿਸੇ ਦੁਖ ਤੋਂ ਛੁਟਕਾਰੇ ਵਾਸਤੇ ਅਨੇਕ ਜਤਨ ਕਰਦਿਆਂ ਹੋਇਆਂ, ਜਦੋਂ ਦੁਖ ਦਾ ਅੰਤ ਨੇੜੇ ਆਉਂਦਾ ਜਾਪੇ, ਫਿਰ ਉਸੇ ਦੁਖ ਨੂੰ ਹੀ ਚਾਹੁਣ ਲਗ ਪਵੇ, ਸਗੋਂ ਪਿਆਰਨ ਲਗ ਪਵੇ.

ਪਿਛਲੇ ਦਿਨਾਂ ਵਿਚ ਮੇਰੇ ਨਾਲ ਇਕ ਏਹੋ ਜਹੀ ਘਟਨਾ ਵਾਪਰ ਗਈ ਕਿ ਮੈਂ ਆਪਣੇ ਦੁਖ ਤੋਂ ਨਿਜਾਤ ਮੰਗਦਾ ਮੰਗਦਾ, ਉਸ ਦੁਖ ਨੂੰ ਪਿਆਰਨ ਹੀ ਨਹੀਂ ਸਗੋਂ ਲੰਮਿਆਰਨ ਦਾ ਇੱਛੁਕ ਹੋ ਗਿਆ।

ਹੋਇਆ ਇੰਜ ਕਿ ਮੈਂ ਬੜੇ ਚਿਰ ਤੋਂ ਹੀ ਇਕ ਸਰੀਰਕ ਰੋਗ ਤੋਂ ਪੀੜਤ ਸਾਂ, ਜੋ ਗਾਹੇ ਬਗਾਹੇ ਮੈਨੂੰ ਦਬੋਚ ਲੈਂਦਾ, ਇਸ ਵਾਰੀ ਜੜੋਂ ਕੱਟਣ ਦੇ ਇਰਾਦੇ ਨਾਲ ਇਕ ਡਾਕਟਰ ਦੋਸਤ ਨਾਲ ਮਸ਼ਵਰਾ ਕਰਕੇ ਆਰਾਮ ਨਾਲ ਬੈਠਿਆਂ ਵੀ ਮੈਂ ਉਸ ਰੋਗ ਨਾਲ ਦਸਤ ਪੰਜਾ ਪਾ ਲਿਆ। ਅਗੋਂ ਉਹ ਭਲਾ-ਮਾਨਸ ਮੈਨੂੰ ਐਸਾ ਜਿੰਨ ਹੋ ਟੱਕਰਿਆ ਕਿ ਖਹਿੜਾ ਛੱਡਣ ਦਾ ਨਾਂ ਵੀ ਨਾ ਲਵੇ, ਡਾਕਟਰ ਦੀ ਮਿਹਨਤ ਨਾਲ ਮੋੜ ਤਾਂ ਪੈ ਗਿਆ, ਪਰ ਮੰਜੇ ਦਾ ਮੋਹ ਨਾ ਮੁੱਕਿਆ।

ਰਸਤੇ ਲੰਘਦਿਆਂ ਅਚਾਨਕ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਰਸ਼ਨ ਦਿਤੇ, ਮੈਨੂੰ ਫਸਿਆ ਵੇਖ ਕੇ ਹੁਕਮ ਕੀਤਾ ਸ੍ਰੀ ਭੈਣੀ, ਸਾਹਿਬ ਆ ਤੇਰਾ ਇਲਾਜ ਕਰੀਏ, ਅਸਾਧ ਰੋਗੀਆਂ ਨੂੰ ਲੱਭ ਲੱਭ ਕੇ ਕਠਿਆਂ ਕਰਨ ਦੀ, ਸਤਿਗੁਰੂ ਜੀ ਦੀ ਲਿਲ ਤੋਂ ਜਾਣੂੰ ਹੋਣ ਕਰਕੇ, ਟਾਲਾ ਮਾਰਦਿਆਂ ਅਰਜ਼ ਕੀਤੀ, ਇਲਾਜ ਚਲ ਰਿਹੈ, ਥੋੜਾ ਹੋਰ—ਠੀਕ ਹੋ ਲਵਾਂ, ਤਾਂ ਹਾਜ਼ਰ ਹੋਵਾਂਗਾ- ਕੁਝ ਦਿਨਾਂ ਬਾਦ ਸ੍ਰੀ ਭੈਣੀ ਸਾਹਿਬ ਤੋਂ ਫੋਨ ਆਇਆ ਇਕ ਦੋ ਦਿਨਾਂ ਵਿਚ ਹੀ ਆਜਾ। ਮੈਂ ਆ ਰਿਹਾਂ, ਕਹਿਕੇ ਵੀ ਕਈ ਦਿਨ ਨਾ ਗਿਆ। ਅਖੀਰ ਮੇਲੇ ਤੋਂ ਦੋ ਕੁ ਦਿਨ ਪਹਿਲਾਂ, ਅਜੋ ਪੁੱਜਣ ਦਾ ਹੁਕਮ ਹੋਣ ਤੇ, ਸ੍ਰੀ ਭੈਣੀ ਸਾਹਿਬ ਚਲਾ ਗਿਆ, ਥਕੇਵੇਂ ਏਨਾ ਚੂਰ ਕੀਤਾ ਕਿ ਸਤਿਜੁਗ ਦੇ ਦਫਤਰ ਸਾਹਵੇਂ ਥੜੇ ਤੇ ਢਹਿ ਵੀ ਪਿਆ। ਹਰੀਮੰਦਰ ਲਗੇ ਹੋਏ ਦੀਵਾਨ ਵਿਚ ਸਤਿਗੁਰੂ ਜੀ ਦੇ ਦਰਸ਼ਨ ਕਰਨ ਵੀ ਨਾ ਜਾ ਸਕਿਆ। ਦਿਆਲ ਸਿੰਘ ਹੋਰਾਂ ਤੋਂ ਸੁਣ ਕੇ, ਸਤਿਗੁਰੂ ਜੀ ਦਿਵਾਨ ਬਾਦ ਆ ਕੇ ਸੁਖ ਸਾਂਦ ਪੁੱਛ ਕੇ ਕੱਲ੍ਹ ਨੂੰ ਇਲਾਜ ਵਾਸਤੇ ਗਡੀ ਤੇ ਭੇਜਣ ਦੀ ਮਹਾਂ ਮੁਖਤਿਆਰ ਨੂੰ ਪੱਕੀ ਕਰ ਦਿਤੀ। ਸਵੇਰੇ ਅਜੇ ਅਸੀਂ ਗਏ ਵੀ ਨਹੀਂ ਸਾਂ ਕਿ ਉਚੇਚਾ ਆ ਕੇ ਫਿਰ ਪਤਾ ਸੁਰ ਲੈ ਗਏ। ਅਗਲੇ ਦਿਨ ਦਵਾ ਲੈ ਕੇ ਕੁਵੇਲੇ ਆਇਆਂ, ਮੇਲੇ ਦੀ ਭੀੜ ਕਰਕੇ, ਡੇਰਾ ਦੁਰਾਡੇ ਤੇ ਖਿਖੜੇ ਰਸਤੇ ਵਾਲੇ ਥਾਂ ਲਗ ਗਿਆ, ਮਹਾਂ ਮੁਖਤਿਆਰ ਜੀ ਨੇ ਮੇਰੀ ਜੀਵਨ ਸਾਥਣ ਤੇ ਲੜਕੇ ਸਮੇਤ, ਗਡੀ ਤੇ ਹੀ ਸ਼ਾਮ ਨੂੰ ਸਾਨੂੰ ਡੇਰੇ ਪੁਚਾ ਦਿਤਾ।

ਪਿਛਲੇ ਪਹਿਰ ਦੇ ਦਿਵਾਨ ਬਾਦ, ਹਨੇਰੇ ਪਏ, ਮੇਰਾ ਡੇਰਾ ਲਭਦੇ ਵੱਡੀ ਗੱਡੀ ਡੇਰੇ ਤਕ ਨਾਂ ਜਾ ਸਕਣ ਕਰਕੇ, ਪੈਦਲ ਹੀ ਬੈਟਰੀ ਜਗਾਂਦੇ, ਸ੍ਰੀ ਸਤਿਗੁਰੂ ਜੀ ਨੇ ਆ ਬੂਹਾ ਠਕੋਰਿਆ, ਤਾਂ ਮੈਨੂੰ ਗੁਰਬਖਸ਼ ਪੁੱਤ ਨੇ ਫੜ ਕੇ ਉਠਾਇਆ, ਪਰ ਮੈਂ ਝੁਕ ਕੇ ਨਿਮਸਕਾਰ ਨਾ ਕਰ ਸਕਿਆ। ਇਸ਼ਾਰਾ ਹੋਇਆ ਕਿ ਤੈਨੂੰ ਅਜੇ ਸਤਕਾਰ ਵਜੋਂ ਉਠਣ ਤੇ ਨਿਉਣ ਤੋਂ ਛੋਟ ਏ। ਮੈਂ ਅਰਜ਼ ਕੀਤੀ ਇਹ ਛੋਟ ਛੇਤੀ ਖ਼ਤਮ ਹੋਣੀ ਚਾਹੀਦੀ ਏ, ਫੁੱਲ ਖਿੜ ਪਏ ਕਿ ਬਹੁਤ ਕਾਹਲਾ ਏਂ।

ਬੜੀ ਮੁਸ਼ਕਲ ਨਾਲ ਗੁਰਬਖਸ਼ ਸਿੰਘ ਨੇ ਬਾਥਰੂਮ ਤਕ ਲਿਜਾਣ ਬਾਦ ਮੰਜੇ ਤੇ ਲਿਟਾਇਆ, ਦੁਬਾਰਾ ਵਲੀ ਰਾਤੇ ਉੱਠ ਕੇ, ਬਾਥਰੂਮ ਤਕ ਜਾ ਕੇ, ਮੰਜੇ ਤੇ ਬਹਿ ਗਿਆ ਤਾਂ ਚੇਤਾ ਆਇਆ, ਮੈਂ ਤਾਂ ਬਿਨਾਂ ਆਸਰੇ ਤੋਂ ਹੀ ਤੁਰ ਫਿਰ ਲਿਐ, ਝੱਟ ਬੱਚੇ ਨੂੰ ਉਠਾਇਆ ਵਕਤ ਵੇਖ, ਗੁਰਬਖ਼ਸ਼ ਨੇ ਬੱਤੀ ਜਗਾ ਕੇ ਕਿਹਾ ਬਾਰਾਂ ਪੰਤਾਲੀ ਹੋਏ ਨੇ, ਉਠਣਾ ਏ ਤਾਂ ਪਿਤਾ ਜੀ ਉਠਾਵਾਂ। ਮੈਂ ਕਿਹਾ ਨਹੀਂ, ਮੈਂ ਤਾਂ ਫਿਰ ਤੁਰ ਆਇਆਂ, ਦਰਦ ਵੀ ਹਟ ਗਈ ਏ। ਵੇਖ ਕੇ ਕਹਿਣ ਲਗਾ, ਪੈਰਾਂ ਤੇ ਸੋਜ਼ਸ਼ ਵੀ ਨਾਂ ਮਾਤਰ ਹੀ ਰਹਿ ਗਈ ਵੇ, ਏਨੀ ਜਲਦੀ ਏਨਾਂ ਆਰਾਮ? ਕ੍ਰਿਸ਼ਮਾਂ ਹੋ ਗਿਐ ਇਹ ਤਾਂ।

ਸਵੇਰੇ ਮੇਰੇ ਉਠਣ ਤੋਂ ਵੀ ਪਹਿਲਾਂ, ਕ੍ਰਿਸ਼ਮਾਗਾਰ, ਜਲਵਾ ਫਰੋਜ਼ ਹੋਏ ਤਾਂ ਮੈਂ ਮੰਜੇ ਤੋਂ ਛਾਲ ਮਾਰ ਕੇ ਨਿਮਸਕਾਰ ਕੀਤੀ ਤਾਂ ਜਿਹੜੇ ਸੇਵਕ ਰਾਤ ਵੀ ਨਾਲ ਸਨ, ਹੈਰਾਨ ਹੋ ਗਏ, ਪਾਤਸ਼ਾਹਾਂ ਆਪਣੇ ਨਵੇਕਲੇ ਅੰਦਾਜ਼ ਨਾਲ ਹੱਥ ਦਾ ਇਸ਼ਾਰਾ ਇਸਤਰਾਂ ਕੀਤਾ, ਜਿਵੇਂ ਬੜੇ ਹੈਰਾਨ ਹੋ ਕੇ ਆਖੀਦੈ "ਹੈਂ? ਠੀਕ ਵੀ ਹੋ ਗਿਐਂ?"

ਪਰ ਮੈਂ ਤਾਂ ਬਿਹਬਲ ਹੋਇਆ ਧੰਨਵਾਦ ਵੀ ਪਰਗਟ ਨਾ ਕਰ ਸਕਿਆ, ਰਾਤ ਇਕ ਵਜੇ ਲਿਖੀ ਕਵਿਤਾ ਦੀ ਪਹਿਲੀ ਸਤਰ ਬਮੁਸ਼ਕਲ ਮੂੰਹੋਂ ਨਿਕਲ ਸਕੀ:-

*ਏਨਾ ਆਪ ਨੂੰ ਮੇਰੇ ਕਰੀਬ ਕੀਤਾ,*
*ਏਸ ਰੋਗ ਤੋਂ ਵਾਰਾਂ ਤੰਦਰੁਸਤੀਆਂ ਮੈਂ।*

■

*ਸ੍ਰੀ ਸਤਿਗੁਰੂ ਪਰਤਾਪ ਸਿੰਘ ਸੱਚੇ ਪਾਤਸ਼ਾਹ ਜੀ ਦੇ ਉਪਦੇਸ਼ ਵਿਚ ਤੁਸਾਂ ਸੁਣਿਐ ਕਿ ਫਰੀਦ ਤਪ ਕਰਨ ਗਿਆ, ਉਹਨੇ ਵੇਖਿਆ ਕਿ ਮੈਂ ਕਿਥੇ ਕੁ ਪਹੁੰਚਿਆ ਹਾਂ, ਦਰਖਤਾਂ ਉਤੇ ਚਿੜੀਆਂ ਬੈਠੀਆਂ ਸਨ ਉਹਨੇ ਵੇਖ ਕੇ ਆਖਿਆ ਮਰ ਜਾਓ। ਉਹ ਮਰ ਕੇ ਸਾਰੀਆਂ ਥੱਲੇ ਡਿੱਗ ਪਈਆਂ। ਫਿਰ ਕਹਿੰਦੈ ਜਿਊਂ ਪਓ, ਉਹ ਉਡ ਕੇ ਸਾਰੀਆਂ ਦਰਖਤ ਤੇ ਚੜ੍ਹ ਗਈਆਂ। ਉਹ ਆਂਹਦੈ ਚੱਲੀਏ ਹੁਣ ਜੋ ਕੁਛ ਲੈਣਾ ਸੀ ਉਹ ਲੈ ਲਿਆ ਹੈ। ਰਾਹ ਵਿਚ ਆਉਂਦੇ ਨੂੰ ਉਹਨੂੰ ਪਿਆਸ ਲੱਗੀ, ਉਹਨੇ ਪਾਣੀ ਪੀਣਾ ਸੀ। ਇਕ ਮਾਈ ਪਾਣੀ ਕੱਢੀ ਜਾਂਦੀ ਏ ਤੇ ਡੋਲ੍ਹੀ ਜਾਂਦੀ ਏ- ਪਾਣੀ ਕੱਢੀ ਜਾਂਦੀ ਏ ਤੇ ਡੋਲ੍ਹੀ ਜਾਂਦੀ ਏ। ਉਹਦੇ ਵੱਲ ਵੇਂਹਦੀ ਹੀ ਨਹੀਂ ਉਹ। ਫਰੀਦ ਨੇ ਜਰਾ ਕੁ ਸਖਤ ਗੱਲ ਆਖੀ ਪਈ ਪਾਣੀ ਡੋਲ੍ਹੀ ਜਾਂਦੀ ਏਂ, ਪਿਆਉਂਦੀ ਨਹੀਂ। ਉਹਨੇ ਆਖਿਆ, ਏਥੇ ਚਿੜੀਆਂ ਨਹੀਂ ਜਿਹੜੀਆਂ ਮਰ ਜਾਣਗੀਆਂ ਤੇ ਜਿਊਂ ਪੈਣਗੀਆਂ। ਉਹਨੇ ਸੋਚਿਆ ਕਿ ਇਹਨੂੰ ਕਿਹਨੇ ਗੱਲ ਦੱਸ ਦਿੱਤੀ। ਉਹਨੇ ਪੁੱਛਿਆ ਤੇ ਮਾਈ ਨੇ ਸਾਰੀ ਗੱਲ ਦੱਸ ਦਿੱਤੀ ਕਿ ਮੈਂ ਐਸ ਤਰ੍ਹਾਂ ਆਪਣੇ ਪਤੀ ਦੀ ਸੇਵਾ ਕੀਤੀ ਉਹਦੇ ਤੇ ਵਿਸ਼ਵਾਸ ਕੀਤਾ ਜੋ ਉਸ ਦਾ ਆਖਿਆ ਮੰਨਿਆ ਤਾਂ ਮੈਨੂੰ ਇਸ ਗੱਲ ਦੀ ਪ੍ਰਾਪਤੀ ਹੋਈ ਹੈ।*

*-ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ*

# ਅਲੌਕਿਕ ਸ਼ਕਤੀਆਂ ਦੇ ਮਾਲਕ

ਪ੍ਰਿੰ: ਅਜੀਤ ਸਿੰਘ ਚੀਮਾ

ਅਕਾਲ ਪੁਰਖ ਜਦ ਸੰਸਾਰ ਤੇ ਕਿਸੇ ਗੁਰੂ ਪੀਰ ਨੂੰ ਭੇਜਦਾ ਹੈ ਤਾਂ ਅਲੌਕਿਕ ਸ਼ਕਤੀਆਂ ਦਾ ਭੰਡਾਰ ਦੇ ਕੇ ਭੇਜਦਾ ਹੈ ਤਾਂ ਕਿ ਮਾਇਆ ਵਿਚ ਖਚਤ ਜੀਵਾਂ ਨੂੰ ਸੇਧ ਦੇ ਕੇ ਸੱਚੇ ਮਾਰਗ ਵਲ ਪ੍ਰੇਰਤ ਕਰ ਸਕਣ। ਕਰਾਮਾਤ ਦਾ, ਅੱਜ ਇਕ ਤਰਕਸ਼ੀਲਾਂ ਦਾ ਗਰੁੱਪ ਖੁਲ੍ਹ ਕੇ ਮੁਖਾਲਫਤ ਕਰ ਰਿਹਾ ਹੈ ਤੇ ਲੋਕਾਂ ਨੂੰ ਪਾਖੰਡੀ ਕਹਿ ਕੇ ਭੰਡ ਰਹੇ ਹਨ। ਪਰ ਜਿਸ ਤਨ ਲਾਗੇ ਸੋਈ ਜਾਣੇ ਕਉਣ ਜਾਣੇ ਪੀਰ ਪਰਾਈ, ਜਦੋਂ ਕਿਸੇ ਨੂੰ ਕੋਈ ਭਿਆਨਕ ਦੁੱਖ ਘੇਰਦਾ ਹੈ ਤਾਂ ਉਦੋਂ ਸਤਿਗੁਰਾਂ ਸੰਤਾਂ ਅਗੇ ਹਾੜੇ ਕੱਢਦੇ ਵੇਖੇ ਹਨ। ਸ਼ਕਤੀਆਂ ਦੇ ਭੰਡਾਰ ਸਤਿਗੁਰੂ ਜਗਜੀਤ ਸਿੰਘ ਜੀ ਨੇ ਵੀ ਅਨੇਕਾਂ ਦੁਖੀਆਂ ਦੇ ਦੁੱਖ ਦੀ ਨਵਿਰਤੀ ਕੀਤੀ। ਕੁਝ ਕੁ ਘਟਨਾਂ ਜੋ ਮੇਰੇ ਸਾਮਣੇ ਵਾਪਰੀਆਂ ਹਨ ਉਹ ਸਤਿਜੁਗ ਦੇ ਪਾਠਕਾਂ ਦੀ ਭੇਟ ਕਰ ਰਿਹਾ ਹਾਂ।

**ਸ: ਖਜਾਨ ਸਿੰਘ ਐਸ. ਡੀ. ਓ. (ਪੀ. ਡਬਲਿਊ. ਡੀ.) ਜਲੰਧਰ ਕੈਂਟ–**

ਸੁਲਤਾਨ ਪੁਰ ਲੋਧੀ ਮੇਰਾ ਸ਼ਹਿਰ ਹੈ। ਮੈਂ ਏਥੇ ਇਕ ਆਪਣੇ ਦੋਸਤ ਮਾਸਟਰ ਗੁਪਾਲ ਸਿੰਘ ਦੇ ਘਰ ਗਿਆ। ਉਸ ਦੀ ਪਤਨੀ ਸੁਰਜੀਤ ਕੌਰ ਵੀ ਘਰ ਸੀ। ਉਨ੍ਹਾਂ ਦੇ ਘਰ ਸੁਰਜੀਤ ਕੌਰ ਦਾ ਭਰਾ ਸ: ਖਜਾਨ ਸਿੰਘ ਵੀ ਅਚਨਚੇਤ ਆਇਆ ਹੋਇਆ ਹੈ। ਮੇਰੇ ਚਿੱਟੇ ਕਪੜੇ ਤੇ ਸਿੱਧੀ ਪੱਗ ਵੇਖ ਕੇ ਮੇਰੇ ਚਰਨਾਂ ਨੂੰ ਹੱਥ ਲਾ ਕੇ ਕਹਿੰਦਾ ਹੈ, ਤੁਸੀਂ ਨਾਮਧਾਰੀ ਹੋ? ਮੈਂ ਕਿਹਾ ਹਾਂ। ਉਸਨੇ ਇਕ ਦਮ ਭਾਵੁਕ ਹੋ ਕੇ ਅੱਖਾਂ ਭਰ ਲਈਆਂ ਤੇ ਕਹਿਣ ਲੱਗਾ ਮੇਰੇ ਤੇ ਸਤਿਗੁਰੂ ਜਗਜੀਤ ਸਿੰਘ ਜੀ ਬੜਾ ਪਰਉਪਕਾਰ ਕੀਤਾ ਹੈ। ਉਸ ਆਪਣੀ ਗਾਥਾ ਇਉਂ ਸ਼ੁਰੂ ਕੀਤੀ, "ਮੈਨੂੰ ਬੁਖਾਰ ਚੜ੍ਹਨ ਲੱਗ ਪਿਆ। ਮੈਂ ਪਹਿਲਾਂ ਕੋਈ ਧਿਆਨ ਨਾ ਦਿੱਤਾ। ਬੜਾ ਇਲਾਜ ਕਰਾਇਆ। ਪਰ ਮਰਜ ਬੜਤਾ ਗਯਾ, ਜੂੰ ਜੂੰ ਦਵਾ ਕੀ, ਪੰਜਾਬ ਦਾ ਕੋਈ ਡਾਕਟਰ ਨ ਛਡਿਆ। ਬੁਖਾਰ ਦੋ ਮਹੀਨੇ ਚੜ੍ਹਦਾ ਰਿਹਾ। ਡਾਕਟਰਾਂ ਵੈਦਾਂ ਵੱਲੋਂ ਮੂੰਹ ਮੋੜ ਸੰਤਾਂ ਸਾਧਾਂ ਵਲ ਫਿਰਨ ਲੱਗਾ ਪਰ ਕੋਈ ਧਨਵੰਤਰ ਵਰਗਾ ਵੈਦ ਨ ਮਿਲਿਆ।"

ਸ: ਖਜਾਨ ਸਿੰਘ ਦੀ ਰਹਾਇਸ਼ ਕਪੂਰਥਲੇ ਹੈ। ਉਸ ਦਸਿਆ, ਇਕ ਦਿਨ ਬਾਹਰ ਗਿਆ ਤਾਂ ਇਕ ਫੱਕਰ ਸਵੇਰੇ ਸਵੇਰੇ ਮਿਲ ਪਿਆ। ਮੈਂ ਉਸ ਦੇ ਚਰਨ ਫੜ ਲਏ ਤੇ ਵੈਰਾਗੀ ਹੋ ਕੇ ਕਿਹਾ, "ਬਾਬਾ! ਮੈਨੂੰ ਬਚਾਓ, ਬੁਖਾਰ ਕਲਹਿਣਾ ਹੋ ਕੇ ਚੰਬੜ ਗਿਆ ਹੈ। ਖੇੜ੍ਹਾ ਨਹੀਂ ਛੱਡਦਾ, ਤੁਸੀਂ ਫੱਕਰ ਹੋ। ਮੇਹਰ ਦੀ ਨਿਗਾਹ ਕਰੋ ਤੇ ਦੁਖੀ ਨੂੰ ਤੰਦਰੁਸਤੀ ਬਖਸ਼ੋ।"

ਉਸ ਫੱਕਰ ਕਿਹਾ, "ਸਰਦਾਰ ਜੀ, ਮੇਰੇ ਵਿਚ ਤੇ ਇਹ ਸ਼ਕਤੀ ਨਹੀਂ ਤੇ ਨ ਕੋਈ ਹੋਰ ਸੰਤ ਸਾਧ ਨਜ਼ਰ ਆਉਂਦਾ ਹੈ ਜੋ ਬੁਖਾਰ ਜਿਨ ਰੂਪ ਨੂੰ ਤੇਰੇ ਮਗਰੋਂ ਲਾਹ ਸਕੇ। ਹਾਂ, ਇਸ ਸਮੇਂ ਤਖਤ ਚਵਰ ਦੇ ਮਾਲਕ ਸਤਿਗੁਰੂ ਜਗਜੀਤ ਸਿੰਘ ਭੈਣੀ ਸਾਹਿਬ ਵਾਲੇ ਹਨ ਜੋ ਤੇਰੀ ਬਿਪਤਾ ਕੱਟ ਸਕਦੇ ਹਨ। ਤੂੰ ਓਥੇ ਜਾ ਤੇਰਾ ਬੁਖਾਰ ਉਤਰ ਜਾਏਗਾ। ਸਰਧਾ ਭਾਵਨਾ ਨਾਲ ਜਾਣਾ ਪਵੇਗਾ। ਉਹ ਬੜੇ ਦਿਆਲੂ ਹਨ ਉਹ ਕਿਸੇ ਨੂੰ ਨਿਰਾਸ ਨਹੀਂ ਭੇਜਦੇ। ਤੇਰਾ ਰੱਬ ਰਾਖਾ ਤੇ ਜਾ ਭੈਣੀ ਸਾਹਿਬ ਦੀ ਮਿੱਟੀ ਮੱਥੇ ਤੇ ਲਾਓ।"

ਕੁਝ ਦਿਨ ਬਾਦ ਖਜਾਨ ਸਿੰਘ ਆਪਣੇ ਪਰਵਾਰ ਸਮੇਤ ਜਲੰਧਰ ਛਾਉਣੀ ਦੇ ਦਫਤਰੋਂ ਛੁੱਟੀ ਲੈ ਕੇ ਭੈਣੀ ਸਾਹਿਬ ਨੂੰ ਰਵਾਨਾ ਹੋ ਪਿਆ। ਜਦ ਕਟਾਣੀ ਮੋੜ ਤੇ ਗਿਆ ਤਾਂ ਸਤਿਗੁਰੂ ਜੀ ਦੀਆਂ ਕਾਰਾਂ ਦਾ ਕਾਫਲਾ ਮੋੜ ਤੋਂ ਲੰਘ ਕੇ ਕੁਹਾੜੇ ਵਲ ਵੱਧ ਰਿਹਾ ਸੀ। ਉਸ ਦੱਸਿਆ ਮੇਰੀ ਨਿਰਾਸਤਾ ਦੀ ਹੱਦ ਨ ਰਹੀ, ਕੀ ਕਰਾਂ, ਸਤਿਗੁਰੂ ਜੀ ਤਾਂ ਚਲੇ ਗਏ ਮੈਂ ਕਿਸ ਨੂੰ ਦਰਦ ਦੀ ਦਾਸਤਾਂ ਸੁਣਾਵਾਂ, ਕੌਣ ਮੇਰੀ ਬਾਂਹ ਫੜੇਗਾ। ਪਰ ਇਹ ਦਾਤਾਰ ਬੜਾ ਵੱਡਾ ਹੈ ਉਹ ਮੈਨੂੰ ਖਾਲੀ ਨਹੀਂ ਜਾਣ ਦੇਵੇਗਾ।

ਗਈਟੀਆਂ ਗਿਣਦਾ ਭੈਣੀ ਸਾਹਿਬ ਵੱਲ ਤੁਰ ਪਿਆ। ਨਾਲ ਹੋਰ ਜੀਅ ਵੀ ਸਨ। ਅਸੀਂ ਸੰਤ ਦਿਆਲ ਸਿੰਘ ਦੇ ਡੇਰੇ ਕੋਲ

ਉਸ ਫੱਕਰ ਕਿਹਾ, "ਸਰਦਾਰ ਜੀ, ਮੇਰੇ ਵਿਚ ਤੇ ਇਹ ਸ਼ਕਤੀ ਨਹੀਂ ਤੇ ਨ ਕੋਈ ਹੋਰ ਨਜ਼ਰ ਆਉਂਦਾ ਹੈ ਜੋ ਬੁਖਾਰ ਜਿੰਨ ਰੂਪ ਨੂੰ ਤੇਰੇ ਮਗਰੋਂ ਲਾਹ ਸਕੇ। ਹਾਂ, ਇਸ ਸਮੇਂ ਤਖਤ ਚਵਰ ਦੇ ਮਾਲਕ ਸਤਿਗੁਰੂ ਜਗਜੀਤ ਸਿੰਘ ਭੈਣੀ ਸਾਹਿਬ ਵਾਲੇ ਹਨ ਜੋ ਤੇਰੀ ਬਿਪਤਾ ਕੱਟ ਸਕਦੇ ਹਨ। ਤੂੰ ਓਥੇ ਜਾ ਤੇਰਾ ਬੁਖਾਰ ਉਤਰ ਜਾਏਗਾ। ਸਰਧਾ ਭਾਵਨਾ ਨਾਲ ਜਾਣਾ ਪਵੇਗਾ। ਉਹ ਬੜੇ ਦਿਆਲੂ ਹਨ ਉਹ ਕਿਸੇ ਨੂੰ ਨਿਰਾਸ ਨਹੀਂ ਭੇਜਦੇ। ਤੇਰਾ ਰੱਬ ਰਾਖਾ ਤੇ ਜਾ ਭੈਣੀ ਸਾਹਿਬ ਦੀ ਮਿੱਟੀ ਮੱਥੇ ਤੇ ਲਾਓ।"

ਬਾਹਰ ਚੁਗਾਨ ਵਿਚ ਗੱਡੀ ਖਲ੍ਹਾਰੀ। ਏਥੇ ਨ ਕੋਈ ਜਾਣੂ ਤੇ ਨ ਪਛਾਣੂ ਸੀ। ਮੈਂ ਅਜੇ ਗੱਡੀ ਚੋਂ ਬਾਹਰ ਨਿਕਲਿਆ ਹੀ ਸਾਂ। ਬੜਾ ਨਿਮੋਝੂਣਾ ਹੋ ਕੇ ਆਲੇ ਦੁਆਲੇ ਵੇਖ ਰਿਹਾ ਸੀ ਕਿ ਸਤਿਗੁਰਾਂ ਦੀਆਂ ਗੱਡੀਆਂ ਪਿਛਾਂ ਮੁੜ ਆਈਆਂ। ਸਤਿਗੁਰੂ ਜੀ ਗੱਡੀ ਖਲ੍ਹਾਰ ਕੇ ਮੇਰੇ ਕੋਲ ਆ ਖਲੋਤੇ ਤੇ ਕਹਿਣ ਲੱਗੇ ਭਾਈ ਸਿੱਖਾ ਤੂੰ ਨਵਾਂ ਏਥੇ ਲਗਦਾ ਹੈਂ ਕਿਸ ਕੰਮ ਆਇਆ ਹੈ ?

ਖਜਾਨ ਸਿੰਘ ਐਸ. ਡੀ. ਓ. ਅੱਖਾਂ ਭਰ ਕੇ ਕਹਿਣ ਲੱਗਾ, "ਗ਼ਰੀਬ ਨਿਵਾਜ਼ ਦੋ ਮਹੀਨੇ ਤੋਂ ਬੁਖਾਰ ਚੰਬੜਿਆ ਹੋਇਆ ਹੈ ਖਲਾਸੀ ਨਹੀਂ ਕਰਦਾ। ਦਾਸ ਤੰਦਰੁਸਤੀ ਲਈ ਬਿਨੈ ਕਰਨ ਆਇਆ ਹਾਂ ਜੀ।"

ਸਤਿਗੁਰੂ ਜੀ ਦੋ ਕੁ ਮਿੰਟ ਚੁੱਪ ਹੋ ਕੇ ਹੁਕਮ ਕੀਤਾ, "ਸਤਿਗੁਰੂ ਭਲੀ ਕਰਨਗੇ ਬੁਖਾਰ ਉਤਰ ਜਾਏਗਾ।"

ਖਜਾਨ ਸਿੰਘ ਸਿਰ ਨਵਾਇਆ ਬੁਖਾਰ ਘਰ ਜਾਂਦਿਆਂ ਰਸਤੇ ਵਿਚ ਉਤਰ ਗਿਆ। ਖਜਾਨ ਸਿੰਘ ਨੇ ਦਸਿਆ ਕਿ ਬੁਖਾਰ ਫੇਰ ਨਹੀਂ ਚੜ੍ਹਿਆ।

*ਸਤਿਗੁਰੁ ਹੋਇ ਦਇਆਲੁ ਤ ਸਰਧਾ ਪੂਰੀਐ।।*
*ਸਤਿਗੁਰੁ ਹੋਇ ਦਇਆਲ ਤ ਕਬਹੂੰ ਨ ਝੂਰੀਐ।।*

**ਸ੍ਰ: ਗੁਰਬਖਸ਼ ਸਿੰਘ ਹਕੀਮ ਦੇ ਪੋਤੇ ਦੀ ਰਖਿਆ—**

ਸ: ਗੁਰਬਖਸ਼ ਸਿੰਘ ਹਕੀਮ ਪਿੱਛੋਂ ਵੋਟੀਆਂ ਬਾਰ ਚੋਂ ਆ ਕੇ ਸੰਤ ਨਗਰ (ਸਰਸਾ) ਵੱਸੇ ਹਨ। ਰੌਸਾਕਸ਼ੀ ਦੀ ਟੀਮ ਵੀ ਏਸੇ ਪਰਵਾਰ ਨਾਲ ਸੰਬੰਧ ਰਖਦੀ ਸੀ। ਗੁਰਬਖਸ਼ ਸਿੰਘ ਇਕ ਮੰਨਿਆਂ ਪ੍ਰਮੰਨਿਆਂ ਹਕੀਮ ਹੈ। ਆਮ ਤੌਰ ਤੇ ਸਤਿਗੁਰੂ ਜੀ ਇਸ ਕੋਲੋਂ ਹੀ ਦਵਾਈ ਵਰਤਦੇ ਹਨ। ਇਕ ਦਿਨ ਹਕੀਮ ਦਾ ਪੋਤਰਾ ਜੀਪ ਵਿਚ ਜੀਵਨ ਨਗਰ ਨੂੰ ਜਾ ਰਿਹਾ ਸੀ। ਡਰਾਈਵਰ ਦੀ ਲਾਪ੍ਰਵਾਹੀ ਨਾਲ ਜਾਂ ਜੀਪ ਵਿਚ ਕਿਸੇ ਨੁਕਸ ਕਾਰਨ ਜੀਪ ਉਲਟ ਗਈ। ਰੌਲਾ ਪੈ ਗਿਆ, ਲੋਕ ਇਕੱਠੇ ਹੋ ਗਏ। ਜੀਪ ਸਿੱਧੀ ਕੀਤੀ। ਹਕੀਮ ਦਾ ਪੋਤਾ ਠੀਕ ਠਾਕ ਜੀਪ ਵਿਚੋਂ ਨਿਕਲ ਪਿਆ। ਜਦ ਹਕੀਮ ਨੇ ਪੋਤੇ ਨੂੰ ਪੁਛਿਆ, ਪੁਤਰ ਕੋਈ ਸੱਟ ਤੇ ਨਹੀਂ ਲੱਗੀ? ਹਕੀਮ ਦਾ ਪੋਤਾ ਕਹਿਣ ਲੱਗਾ, ਬਾਪੂ ਜਦ ਜੀਪ ਪੁੱਠੀ ਹੋ ਕੇ ਡਿੱਗੀ ਤਾਂ ਮੇਰੇ ਤੇ ਭਾਰ ਪੈਣ ਲੱਗਾ, ਤਾਂ ਸਤਿਗੁਰੂ ਜਗਜੀਤ ਸਿੰਘ ਨੇ ਮੈਨੂੰ ਆ ਕੇ ਬਚਾ ਲਿਆ। ਫਿਰ ਪਤਾ ਨਹੀਂ ਲੱਗਾ ਕਿ ਸਤਿਗੁਰੂ ਜੀ ਕਿੱਥੇ ਅਲੋਪ ਹੋ ਗਏ।

ਸੁੱਖਾਂ ਸੁੱਖਦੇ ਪੋਤੇ ਨੂੰ ਘਰ ਲੈ ਕੇ ਆਏ ਤਾਂ ਸਤਿਗੁਰੂ ਜਗਜੀਤ ਸਿੰਘ ਜੀ ਦਾ ਅਸਟਰੇਲੀਆ ਚੋਂ ਫੂਨ ਆਇਆ (ਕਿਉਂਕਿ ਸਤਿਗੁਰੂ ਜੀ ਓਦੋਂ ਅਸਟਰੇਲੀਆ ਦਿਲ ਦਾ ਓਪਰੇਸ਼ਨ, ਬਾਈ ਪਾਸ ਕਰਾਉਣ ਗਏ ਹੋਏ ਸਨ) ਕਿ ਹਕੀਮ ਜੀ ਸੰਤੋਖ ਸਿੰਘ ਮੁਠੱਡਿਆਂ ਵਾਲਾ ਸਖਤ ਬੀਮਾਰ ਹੈ ਉਸ ਨੂੰ ਦਵਾਈ ਦੇ ਕੇ ਆਓ ਤੇ ਨਾਲ ਹੀ ਕਿਹਾ, ਹਕੀਮ ਜੀ ਮੇਰਾ ਮੋਢਾ ਬੜਾ ਦੁੱਖਦਾ ਹੈ। ਗੁਰਬਖਸ਼ ਸਿੰਘ ਵੈਰਾਗੀ ਹੋ ਕੇ ਕਿਹਾ, "ਪਾਤਸ਼ਾਹ ਸਾਰੀ ਜੀਪ ਦਾ ਭਾਰ ਆਪਣੇ ਉਤੇ ਪਾ ਕੇ ਮੇਰੇ ਪੋਤੇ ਨੂੰ ਤੁਸਾਂ ਬਚਾਇਆ ਹੈ, ਫਿਰ ਆਪ ਦਾ ਮੋਢਾ ਤਾਂ ਦੁਖਣਾ ਹੀ ਸੀ।"

**ਸ: ਸੁੱਚਾ ਸਿੰਘ ਪਿੰਡ ਕੋਟਲੀ ਦੇ ਪੋਤਰੇ—**

ਜ: ਸੁੱਚਾ ਸਿੰਘ ਪਿਡ ਕੋਟਲੀ ਸਰਸਾ ਨਿਵਾਸ ਰੱਖਦਾ ਹੈ ਗੁਰੂ ਘਰ ਨਾਲ ਬੜਾ ਪਿਆਰ ਤੇ ਸਤਿਗੁਰੂ ਜੀ ਤੇ ਭਰਪੂਰ ਸ਼ਰਧਾ ਰਖਦਾ ਹੈ। ਇਹ ਵੀ ਸਾਖੀ ਇਨ ਬਿਨ ਵੈਦ ਦੇ ਪੋਤਰੇ ਨਾਲ ਮਿਲਦੀ ਜੁਲਦੀ ਹੈ। ਜ: ਸੁੱਚਾ ਸਿੰਘ ਨੇ ਦਸਿਆ ਕਿ ਮੀਂਹ ਹਨੇਰੀ ਬੜੇ ਜ਼ੋਰ ਦੀ ਚੱਲੀ ਤੇ ਸਾਡੀਆਂ ਛੱਪਰਾਂ ਡਿੱਗ ਪਈਆਂ। ਛੱਪਰ ਹੇਠ ਜਥੇਦਾਰ ਦੇ ਦੋਨੋਂ ਪੋਤਰੇ ਸੁੱਤੇ ਹੋਏ ਸਨ, ਦੋਵੇਂ ਛੱਤ ਹੇਠਾਂ ਆ ਗਏ। ਸਾਰੇ ਚੀਕ ਚਿਹਾੜਾ ਮੱਚ ਗਿਆ। ਛੱਤ ਸਾਰਾ ਚੁੱਕ ਕੇ ਪਰ੍ਹਾਂ ਕੀਤਾ ਤਾਂ ਦੋਵੇਂ ਬੱਚੇ ਜਿਉਂਦੇ ਜਾਗਦੇ ਛੱਤ ਹੇਠੋਂ ਨਿਕਲ ਆਏ। ਉਨ੍ਹਾਂ ਬੱਚਿਆਂ ਦਸਿਆ ਕਿ ਜਦ ਛੱਤ ਸਾਡੇ ਉਤੇ ਡਿੱਗੀ ਤਾ ਸਤਿਗੁਰੂ ਜਗਜੀਤ ਸਿੰਘ ਜੀ ਹਰ ਦੇ ਕੇ ਰਖਿਆ ਤੇ ਸਾਨੂੰ ਜ਼ਰਾ ਜਿੰਨੀ ਸੱਟ ਨਹੀਂ ਲੱਗੀ। ਸਾਰੇ ਪਿੰਡ ਵਿਚ ਸਤਿਗੁਰੂ ਜਗਜੀਤ ਸਿੰਘ ਦੀ ਜੈ ਜੈ ਕਾਰ ਹੋਈ। ਧੰਨ ਸਤਿਗੁਰੂ ਜੋ ਆਪਣੇ ਸੇਵਕਾਂ ਦੀ ਰਖਿਆ ਕਰਦੇ ਹਨ। ਅਗਲੇ ਦਿਨ ਸਵੇਰੇ ਸਤਿਗੁਰੂ ਜੀ ਨੇ ਦੋ ਸਿੱਖ ਕੋਟਲੀ ਭੇਜੇ ਕਿ ਪਤਾ ਲਿਆਓ, ਸੁੱਚਾ ਸਿੰਘ ਦੇ ਪੋਤਰਿਆਂ ਦਾ ਕੀ ਹਾਲ ਹੈ? ਸ: ਸੁੱਚਾ ਸਿੰਘ ਕਹਿਣ ਲੱਗਾ ਕਿ ਮੈਂ ਹੈਰਾਨ ਹਾਂ ਕਿ ਸਤਿਗੁਰੂ ਜੀ ਨੂੰ ਕਿਸ ਇਹ ਵਾਰਦਾਤ ਦੱਸੀ ਹੈ। ਉਸਨੂੰ ਕੀ ਪਤਾ ਸੀ ਕਿ ਸਤਿਗੁਰੂ ਜੀ ਦੀ ਅਲੌਕਿਕ ਸ਼ਕਤੀ ਪਿਛੇ ਕੰਮ ਕਰ ਰਹੀ ਹੈ।

**ਰੜ ਪਿੰਡ ਦਾ ਸ: ਅਜਮੇਰ ਸਿੰਘ—**

ਸੰਨ ੧੯੯੮ ਜਨਵਰੀ ੧੫ ਨੂੰ ਸਤਿਗੁਰੂ ਜੀ ਰੜ ਪਿੰਡ ਸ਼ਹੀਦਾਂ ਦੀ ਯਾਦ ਵਿਚ ਲਗਦੇ ਮੇਲੇ ਦੀ ਰੌਣਕ ਨੂੰ ਚਾਰ ਚੰਦ ਲਾਉਣ ਲਈ ਦਰਸ਼ਨ ਦਿਤੇ। ਇਹ ਮੇਲਾ ਹਰ ਸਾਲ ਸੰਤ ਲਾਲ ਸਿੰਘ ਤੇ ਸੁਰਜੀਤ ਸਿੰਘ ਵਲੋਂ ਕੀਤਾ ਜਾਂਦਾ ਹੈ। ਇਸ ਪਿੰਡੋਂ ਤਕਰੀਬਨ ਛੇ ਸੱਤ ਸਿੰਘ ਮਲੇਰ ਕੋਟਲੇ ਸ਼ਹੀਦ ਹੋਏ ਸਨ। ਮੈਂ ਅਰਜ਼ ਕਰ ਰਿਹਾ ਸੀ ਕਿ ਸਤਿਗੁਰੂ ਜਗਜੀਤ ਸਿੰਘ ਜੀ ਗੱਦੀ ਤੇ ਸੁਭਾਇਮਾਨ ਸਨ। ਸੰਗਤ ਨਾਲ ਪੰਡਾਲ ਭਰਿਆ ਹੋਇਆ ਸੀ। ਮੈਂ ਸਤਿਗੁਰੂ ਜੀ ਦੇ ਪਿੱਛੇ ਸੇਵਕ ਰਛਪਾਲ ਸਿੰਘ ਕੋਲ ਬੈਠਾ ਸੀ। ਇਸ ਪਿੰਡ ਦਾ ਵਾਸੀ ਸ: ਅਜਮੇਰ ਸਿੰਘ ਨੂੰ ਉਸ ਦੀਆਂ ਧੀਆਂ ਬਲਬੀਰ ਕੌਰ ਤੇ ਹੋਰ ਰਿਸ਼ਤੇਦਾਰ ਫੜ ਕੇ ਦਿਵਾਨ ਵਿਚ ਲੈ ਆਏ। ਬੀਬੀ ਬਲਬੀਰ ਕੌਰ ਹੱਥ ਜੋੜ ਕੇ ਅਰਜ਼ ਕੀਤੀ—

"ਸੱਚੇ ਪਾਤਸ਼ਾਹ ਜੀ, ਇਹ ਮੇਰਾ ਪਿਤਾ ਹੈ। ਅੱਜ ਤੋਂ ਪੰਜੀ ਸਾਲ ਪਹਿਲਾਂ ਮੇਰਾ ਪਿਤਾ ਅਜਮੇਰ ਸਿੰਘ ਆਪ ਜੀ ਨਾਲ ਕਿਸੇ ਨੁਕਤੇ ਤੇ ਬਹਿਸ ਕਰਨ ਲਗ ਪਿਆ। ਸਤਿਗੁਰੂ ਜੀ, ਆਪ ਨੇ ਬਹੁਤ ਕਿਹਾ ਕਿ ਅਜਮੇਰ ਸਿੰਘ ਗਲ ਇਸ ਤਰ੍ਹਾਂ ਹੈ ਪਰ ਇਹ ਝੂਠੀ ਬਹਿਸ ਕਰਦਾ ਰਿਹਾ। ਜਦੋਂ ਇਹ ਚੁੱਪ ਨ ਕੀਤਾ, ਝੂਠੀ ਗਲ ਤੇ ਅੜਿਆ ਰਿਹਾ ਤਾਂ ਆਪ ਨੇ ਕਿਹਾ, 'ਮੇਰਾ ਦਿਮਾਗ ਤਾਂ ਠੀਕ ਹੈ ਪਰ ਤੂੰ ਪਾਗਲਾਂ ਵਾਂਗੂ ਸਿਰ ਡਾਹੀ ਜਾਨਾਂ ਹੈਂ। ਤੇਰਾ ਦਿਮਾਗ ਠੀਕ ਨਹੀਂ। ਅਜਮੇਰ ਸਿੰਘ ਉਸ ਦਿਨ ਦਾ ਪਾਗਲ ਹੋਇਆ ਫਿਰਦਾ ਹੈ। ਬੜੀਆਂ ਦਵਾਈਆਂ ਕੀਤੀਆਂ ਪਰ ਬੇਅਰਥ। ਅਸੀਂ ਫੜ ਕੇ ਮਸਾਂ ਆਪ ਦੇ ਚਰਨਾਂ ਵਿਚ ਹਾਜ਼ਰ ਕੀਤਾ ਹੈ।"

ਸਤਿਗੁਰੂ ਜੀ ਮੁਸਕਰਾ ਕੇ ਕਿਹਾ ਮੈਨੂੰ ਤੇ ਯਾਦ ਨਹੀਂ। ਮਿਹਰਾਂ ਦੇ ਦਾਤੇ ਹਸ ਕੇ ਕਿਹਾ "ਇਕ ਮਾਲਾ ਭਜਨ ਤੇ ਭਰੌਤੀ ਦੀ ਕਰੋ, ਠੀਕ ਹੋ ਜਾਏਗਾ।"

*"ਜਿਸ ਨੇ ਸ਼ਫਾ ਮਾਂਗੀ ਉਸੇ ਸ਼ਫਾ ਮਿਲੀ*
*ਜਿਸ ਨੇ ਜਫਾ ਮਾਂਗੀ ਉਸੇ ਜਫਾ ਮਿਲੀ।"*

**ਸਤਨਾਮ ਸਿੰਘ ਬੂਸੋਵਾਲ ਤੇ ਕ੍ਰਿਪਾ—**

੧੯੯੫ ਅਪ੍ਰੈਲ ੩੦ ਨੂੰ ਸਤਿਗੁਰੂ ਜੀ ਕ੍ਰਿਪਾ ਕੀਤੀ ਦਾਸ

*"ਸੱਚੇ ਪਾਤਸ਼ਾਹ ਜੀ, ਇਹ ਮੇਰਾ ਪਿਤਾ ਹੈ। ਅੱਜ ਤੋਂ ਪੰਝੀ ਸਾਲ ਪਹਿਲਾਂ ਮੇਰਾ ਪਿਤਾ ਅਜਮੇਰ ਸਿੰਘ ਆਪ ਜੀ ਨਾਲ ਕਿਸੇ ਨੁਕਤੇ ਤੇ ਬਹਿਸ ਕਰਨ ਲਗ ਪਿਆ। ਸਤਿਗੁਰੂ ਜੀ, ਆਪ ਨੇ ਬਹੁਤ ਕਿਹਾ ਕਿ ਅਜਮੇਰ ਸਿੰਘ ਗਲ ਇਸ ਤਰ੍ਹਾਂ ਹੈ ਪਰ ਇਹ ਝੂਠੀ ਬਹਿਸ ਕਰਦਾ ਰਿਹਾ। ਜਦੋਂ ਇਹ ਚੁੱਪ ਨ ਕੀਤਾ, ਝੂਠੀ ਗਲ ਤੇ ਅੜਿਆ ਰਿਹਾ ਤਾਂ ਆਪ ਨੇ ਕਿਹਾ, 'ਮੇਰਾ ਦਿਮਾਗ ਤਾਂ ਠੀਕ ਹੈ ਪਰ ਤੂੰ ਪਾਗਲਾਂ ਵਾਂਗੂ ਸਿਰ ਡਾਹੀ ਜਾਨਾਂ ਹੈਂ। ਤੇਰਾ ਦਿਮਾਗ ਠੀਕ ਨਹੀਂ। ਅਜਮੇਰ ਸਿੰਘ ਉਸ ਦਿਨ ਦਾ ਪਾਗਲ ਹੋਇਆ ਫਿਰਦਾ ਹੈ। ਬੜੀਆਂ ਦਵਾਈਆਂ ਕੀਤੀਆਂ ਪਰ ਬੇਅਰਥ। ਅਸੀਂ ਫੜ ਕੇ ਮਸਾਂ ਆਪ ਦੇ ਚਰਨਾਂ ਵਿਚ ਹਾਜ਼ਰ ਕੀਤਾ ਹੈ।"*

*ਸਤਿਗੁਰੂ ਜੀ ਮੁਸਕਰਾ ਕੇ ਕਿਹਾ ਮੈਨੂੰ ਤੇ ਯਾਦ ਨਹੀਂ। ਮਿਹਰਾਂ ਦੇ ਦਾਤੇ ਹਸ ਕੇ ਕਿਹਾ "ਇਕ ਮਾਲਾ ਭਜਨ ਤੇ ਭਗੌਤੀ ਦੀ ਕਰੋ, ਠੀਕ ਹੋ ਜਾਏਗਾ।"*

ਨੂੰ ਮੇਲੇ ਦੀ ਬਖ਼ਸ਼ਸ਼ ਕੀਤੀ। ਬੜਾ ਵਧੀਆ ਸਮਾਗਮ ਹੋਇਆ। ਸਮਾਪਤੀ ਤੋਂ ਕੁਝ ਦਿਨ ਬਾਦ ਦੀ ਗਲ ਹੈ, ਕਿ ਮੈਂ ਸੈਰ ਕਰ ਰਿਹਾ ਸੀ, ਸ਼ਾਮ ਦਾ ਵੇਲਾ ਸੀ, ਮੇਰਾ ਸ਼ਰੀਕੇ ਚੋਂ ਭਰਾ ਸਤਨਾਮ ਸਿੰਘ ਆ ਗਿਆ। ਉਹ ਕਹਿੰਦਾ ਹੈ, ਭਰਾ ਜੀ ਮੇਲਾ ਬਹੁਤ ਔਖਾ ਹੋਇਆ ਹੈ। ਸਤਿਗੁਰੂ ਜੀ ਦੇ ਦਰਸ਼ਨ ਕਰ ਕੇ ਮੈਂ ਬੜਾ ਪ੍ਰਭਾਵਤ ਹੋਇਆ ਹਾਂ। ਮੇਰਾ ਦਿਲ ਕਰਦਾ ਹੈ ਕਿ ਭਜਨ ਪੁੱਛ ਲਵਾਂ, ਪਰ ਮੇਰੀ ਮਜਬੂਰੀ ਹੈ ਕਿ ਮੈਂ ਮਾਸ ਸ਼ਰਾਬ ਛੱਡ ਨਹੀਂ ਸਕਦਾ। ਇਹ ਵੀ ਮੈਂ ਜਾਣਦਾ ਹਾਂ ਕਿ ਮੁੜ ਜਨਮ ਨਹੀਂ ਮਿਲਣਾ ਪਰ ਕੀ ਕਰਾਂ। ਦਿਲ ਕਰਦਾ ਹੈ ਕਿ ਮਾਸ ਸ਼ਰਾਬ ਛੱਡ ਦਿਆਂ ਪਰ ਕੋਈ ਹੱਲ ਨਹੀਂ ਲੱਭਦਾ।

ਮੈਂ ਕਿਹਾ, ਸਤਨਾਮ ਸਿੰਘ ਤੂੰ ਭਜਨ ਪੁੱਛ ਲੈ, ਜੇ ਸਤਿਗੁਰ ਵਿਚ ਸ਼ਕਤੀ ਹੋਈ ਤਾਂ ਆਪ ਹੀ ਤੇਰੇ ਕੋਲੋਂ ਮਾਸ ਸ਼ਰਾਬ ਛਡਵਾ ਲੈਣਗੇ। ਉਹ ਕਹਿੰਦਾ ਸਤਿਬਚਨ। ਮੈਂ ਭਜਨ ਦੇ ਦਿੱਤਾ। ਕੁਝ ਦਿਨ ਬੜੀ ਮਸਤੀ ਚੜ੍ਹੀ। ਭਜਨ ਹੀ ਕਰਦਾ ਰਿਹਾ। ਇਕ ਦਿਨ ਉਸ ਦਾ ਪੁੱਤਰ ਕੁਕੜ ਲੈ ਆਇਆ। ਕੁਕੜ ਮਾਰ ਕੇ ਬਣਾਇਆ ਤੇ ਉਸ ਦੇ ਪੁੱਤਰ ਨੇ ਥਾਲੀ ਵਿਚ ਚੌਲ ਤੇ ਮਾਸ ਪਾ ਕੇ ਆਪਣੇ ਪਿਤਾ ਸਤਨਾਮ ਸਿੰਘ ਅੱਗੇ ਥਾਲੀ ਰੱਖੀ। ਸਤਨਾਮ ਸਿੰਘ ਦਾ ਥਾਲ ਵਿਚ ਮਾਸ ਵੇਖ ਕੇ ਖਾਣ ਨੂੰ ਦਿਲ ਕਰ ਆਇਆ। ਉਹ ਚਮਚੇ ਨਾਲ ਮਾਸ ਚੁੱਕ ਕੇ ਜਦ ਮੂੰਹ ਵਿਚ ਪਾਣ ਲੱਗਾ ਤਾਂ ਸਤਿਗੁਰੂ ਜਗਜੀਤ ਸਿੰਘ ਪ੍ਰਤੱਖ ਪ੍ਰਗਟ ਹੋ ਕੇ ਸਤਨਾਮ ਸਿੰਘ ਦੇ ਹੱਥੋਂ ਚਮਚਾ ਖੋਹ ਲਿਆ ਤੇ ਹੱਥ ਫੜ ਕੇ ਕਹਿਣ ਲੱਗੇ, ਕੁਝ ਸ਼ਰਮ ਕਰ ਅਜੇ ਥੋੜੇ ਦਿਨ ਹੋਇ ਹਨ ਤੂੰ ਭਜਨ ਪੁਛਿਆ ਹੈ ਹੁਣ ਕਿਉਂ ਨਰਕ ਵਲ ਜਾ ਰਿਹਾ ਹੈਂ। ਕੁਝ ਸਮਝ ਕਰ, ਇਸ ਮਾਨਸ ਜਨਮ ਨੂੰ ਬਰਬਾਦ ਕਰ ਰਿਹਾ ਹੈਂ। ਸਤਿਗੁਰੂ ਜੀ ਓਥੇ ਹੀ ਅਲੋਪ ਹੋ ਗਏ। ਸਤਨਾਮ ਸਿੰਘ ਨੇ ਥਾਲੀ ਮਾਸ ਸਮੇਤ ਚੁੱਕ ਕੇ ਕੁੱਤਿਆਂ ਅਗੇ ਪਾ ਦਿਤੀ। ਉਸ ਦਾ ਸਰੀਰ ਕੰਬਣ ਲੱਗਾ ਤੇ ਆਪਣੀ ਗਲਤੀ ਦਾ ਅਹਿਸਾਸ ਕਰਕੇ ਪਛੋਤਾਵਾ ਕਰਨ ਲਗਾ। ਇਸ ਹਾਲਤ ਵਿਚ ਮੇਰੇ ਕੋਲ ਆ ਕੇ ਰੋਣ ਲੱਗਾ ਤੇ ਕਹਿਣ ਲੱਗਾ ਕਿ ਮੈਂ ਆਪਣੇ ਪੁੱਤਰ ਦੇ ਕਹਿਣ ਤੇ ਬੜੀ ਗਲਤੀ ਕੀਤੀ ਹੈ। ਮੈਂ ਕਿਹਾ ਚਲ ਅੱਗੋਂ ਗਲਤੀ ਨਾ ਕਰੀਂ। ਪਰ ਗਲਤੀ ਤੇ ਗਲਤੀ ਕਰਨੀ ਇਸ ਮਨ ਮੂਰਖ ਦੀ ਆਦਤ ਹੈ।

ਕੁਝ ਦਿਨ ਬਾਦ ਸ਼ਰਾਬ ਪੀ ਲਈ ਪਰ ਸਤਿਗੁਰ ਵੀ ਇਸਨੂੰ ਗਲਤ ਪਾਸਿਓਂ ਜੋਗੇ ਵਾਂਗ ਰੋਕਦਾ ਰਹਿੰਦਾ ਹੈ। ਸ਼ਰਾਬ ਪੀਣ ਦੀ ਦੇਰ ਸੀ ਕਿ ਪੇਟ ਵਿਚ ਦਰਦ ਸ਼ੁਰੂ ਹੋ ਗਿਆ। ਸੁਲਤਾਨਪੁਰ ਜਾ ਕੇ ਡਾਕਟਰ ਕੋਲੋਂ ਦਵਾਈ ਲਈ ਪਰ ਕਿਤੋਂ ਅਰਾਮ ਨ ਆਇਆ। ਕਿਸੇ ਦਵਾ ਨੇ ਅਸਰ ਨ ਕੀਤਾ।

*"ਜਬ ਮਰਜ਼ ਬੜ ਜਾਏ ਤੋ ਦਵਾ ਕੀਜੀਏ*
*ਜਬ ਦਵਾ ਨ ਹੋ ਤੋ ਦੁਆ ਕੀਜੀਏ।"*

ਜਦ ਕੋਈ ਚਾਰਾ ਨਾ ਚਲਿਆ ਤਾਂ ਘਰ ਆ ਕੇ ਸਤਿਗੁਰੂ ਜਗਜੀਤ ਸਿੰਘ ਦੀ ਫੋਟੋ ਅਗੇ ਆ ਕੇ ਹੱਥ ਜੋੜੇ ਤੇ ਅਰਦਾਸਾ ਕੀਤਾ:—

*"ਗੁਨਾਹੋਂ ਸੇ ਹਮ ਨੇ ਕਿਨਾਰਾ ਨ ਕੀਆ।*
*ਤੂੰ ਨੇ ਦਿਲ ਆਜ਼ੁਰਦਾ ਹਮਾਰਾ ਨ ਕੀਆ।*
*ਹਮਨੇ ਤੋ ਦੋਜ਼ਖ ਕੀ ਬਹੁਤ ਹੀ ਤਦਬੀਰ ਕੀ*
*ਲੇਕਨ ਤੂੰ ਨੇ ਗਵਾਰਾ ਨਾ ਕੀਆ।"*

ਸੱਚੇ ਦਿਲੋਂ ਅਰਦਾਸ ਕੀਤੀ, ਤਾਂ ਦਰਦ ਫੌਰਨ ਬੰਦ ਹੋ ਗਈ। ਗੁਰਬਾਣੀ ਵਿਚ ਹੁਕਮ ਹੈ:-

*ਮੇਰਾ ਵੈਦੁ ਗੁਰੂ ਗੋਵਿੰਦਾ।।*
*ਹਰਿ ਹਰਿ ਨਾਮੁ ਅਉਖਧੁ ਮੁਖਿ ਦੇਵੈ*
*ਕਾਟੈ ਜਮ ਕੀ ਫੰਧਾ।।*

ਕਾਮਲ ਗੁਰੂ ਆਪਣੇ ਸੇਵਕ ਦੇ ਅੰਗ ਸੰਗ ਰਹਿੰਦਾ ਹੈ। ਪਰ ਅਸੀਂ ਉਸ ਨੂੰ ਹਾਜ਼ਰ ਨਾਜ਼ਰ ਸਮਝੀਏ ਤਾਂ ਕਾਰਜ ਰਾਸ ਹੋ ਜਾਂਦੇ ਹਨ। ਸਤਨਾਮ ਸਿੰਘ ਨੂੰ ਦੋ ਵਾਰੀ ਨਰਕ ਵਿਚ ਪੈਂਦੇ ਨੂੰ ਬਚਾਇਆ ਹੈ।

**ਸ: ਪ੍ਰੀਤਮ ਸਿੰਘ ਰਡਾਲੇ ਨਿਵਾਸੀ ਦੀ ਭੁੱਲ—**

ਰਡਾਲਾ ਨਗਰ ਅੰਮ੍ਰਿਤਸਰ ਦੇ ਬਿਲਕੁਲ ਲਾਗੇ ਹੈ। ਉਸ ਨਗਰ ਵਿਚ ਦਸ ਪੰਦਰਾਂ ਨਾਮਧਾਰੀ ਸਿੱਖਾਂ ਦੇ ਘਰ ਹਨ। ਉਥੇ ਇਕ ਬਜ਼ੁਰਗ ਸ: ਪ੍ਰੀਤਮ ਸਿੰਘ ਰਹਿੰਦਾ ਹੈ। ਉਸ ਦਾ ਗੁਰੂ ਘਰ ਨਾਲ ਬਹੁਤ ਪਿਆਰ ਹੈ। ਉਸ ਨੇ ਆਪਣੀ ਕਮਾਈ ਵਿਚੋਂ ਪੈਸਾ ਪੈਸਾ ਜੋੜ ਕੇ ਗੁਰੂ ਘਰ ਲਈ ਦਸ ਹਜ਼ਾਰ ਰੁਪਿਆ ਇਕੱਠਾ ਕੀਤਾ। ਆਪ ਵਡੇਰੀ ਉਮਰ ਕਰਕੇ ਭੈਣੀ ਸਾਹਿਬ ਨਹੀਂ ਜਾ ਸਕਦਾ ਸੀ। ਉਸਨੇ ਰਡਾਲੇ ਦੇ ਹੀ ਇਕ ਮਾਸਟਰ ਕਰਨੈਲ ਸਿੰਘ ਨੂੰ ਕਿਹਾ ਕਿ ਮੈਂ ਸ੍ਰੀ ਭੈਣੀ ਸਾਹਿਬ ਨਹੀਂ ਜਾ ਸਕਦਾ। ਮੇਰੀ ਇਹ ਦਸ ਹਜ਼ਾਰ ਤੁਛ ਜਹੀ ਭੇਟ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾਂ ਵਿਚ ਅਰਪਨ ਕਰ ਦੇਈਂ।

ਕਰਨੈਲ ਸਿੰਘ ਦਸ ਹਜ਼ਾਰ ਰੁਪੇ ਲੈ ਲਏ। ਘਰ ਜਾ ਕੇ ਉਸਨੂੰ ਪੈਸਿਆਂ ਦਾ ਚੇਤਾ ਹੀ ਭੁੱਲ ਗਿਆ ਕਿ ਪੈਸੇ ਭੈਣੀ ਸਾਹਿਬ ਪਹੁੰਚਾਣੇ ਸਨ। ਇਕ ਸਾਲ ਗੁਜ਼ਰਿਆ ਪਰ ਕਰਨੈਲ ਸਿੰਘ ਦੀ ਯਾਦ ਸਿਮ੍ਰਿਤੀ ਚੋਂ ਗਲ ਨਿਕਲ ਗਈ। ਇਕ ਸਾਲ ਬਾਦ ਸਤਿਗੁਰੂ ਜਗਜੀਤ ਸਿੰਘ ਨੇ ਸੁਪਨੇ ਵਿਚ ਕਰਨੈਲ ਸਿੰਘ ਦੇ ਪੁੱਤਰ ਧਰਮਿੰਦਰ ਸਿੰਘ ਨੂੰ ਦਰਸ਼ਨ ਦੇ ਕੇ ਕਿਹਾ ਕਿ ਤੇਰਾ ਪਿਤਾ ਦਸ ਹਜ਼ਾਰ ਰੁਪਿਆ ਲੰਗਰ ਦਾ ਘੁੱਟ ਕੇ ਬੈਠਾ ਹੈ ਉਸ ਨੂੰ ਪੁੱਛ ਕਿ ਗੁਰੂ ਘਰ ਦੀ ਮਾਇਆ ਕਿਸ ਵਿੰਗ ਵਿਚ ਦੱਬੀ ਬੈਠਾ ਹੈ। ਉਸ ਨੂੰ ਆਖ ਕਿ ਲੰਗਰ ਦੇ ਪੈਸੇ ਵਾਪਿਸ ਕਰ ਦੇਵੇ ਨਹੀਂ ਤਾਂ ਪਤਾ ਨਹੀਂ ਉਦਾ ਕੀ ਨੁਕਸਾਨ ਹੋ ਜਾਵੇ। ਗੁਰੂ ਕੀ ਮਾਇਆ ਹਰ ਇੱਕ ਨੂੰ ਨਹੀਂ ਪਚਦੀ।

ਸਵੇਰ ਹੋਈ ਧਰਮਿੰਦਰ ਆਪਣੇ ਪਿਓ ਨੂੰ ਕਹਿਣ ਲੱਗਾ

ਕਿ ਆਪ ਕੋਲ ਗੁਰੂ ਘਰ ਦਾ ਦਸ ਹਜ਼ਾਰ ਰੁਪਿਆ ਹੈ ? ਜੇ ਹੈ ਤਾਂ ਲੰਗਰ ਵਿਚ ਕਿਉਂ ਨਹੀਂ ਭੇਜਿਆ। ਇਹ ਪੈਸੇ ਵਾਪਸ ਮੋੜੋ ਨਹੀਂ ਤਾਂ ਪਤਾ ਨਹੀਂ ਸਾਡਾ ਕੀ ਹਾਲ ਹੋਵੇਗਾ। ਕਰਨੈਲ ਸਿੰਘ ਨੂੰ ਸਾਰੀ ਗਲ ਚੇਤੇ ਆ ਗਈ ਤੇ ਬੜਾ ਪਛਤਾਇਆ।

ਵਸਾਖੀ ੧੯੯੫ ਦਾ ਦਿਨ ਨੇੜੇ ਆ ਰਿਹਾ ਸੀ। ਵਿਸਾਖੀ ਆ ਗਈ ਕਰਨੈਲ ਸਿੰਘ ਦਸ ਹਜ਼ਾਰ ਰੁਪਿਆ ਲੈ ਕੇ ਆ ਗਿਆ। ਮੈਂ ਸਟੇਜ ਸਕੱਤਰ ਸੀ। ਉਹ ਸਿੱਧਾ ਮੇਰੇ ਪਾਸ ਆਇਆ। ਉਸ ਸਾਰੀ ਵਿਥਿਆ ਮੈਨੂੰ ਦੱਸੀ ਤੇ ਦਸ ਹਜ਼ਾਰ ਰੁਪਿਆ ਮੇਰੇ ਹੱਥ ਤੇ ਰੱਖ ਕੇ ਕਹਿਣ ਲੱਗਾ ਕਿ ਬੜੀ ਵੱਡੀ ਭੁੱਲ ਕੀਤੀ ਹੈ ਜੋ ਗੁਰੂ ਘਰ ਦੀ ਮਾਇਆ ਸਮੇਂ ਸਿਰ ਨਹੀਂ ਪਹੁੰਚਾ ਸਕਿਆ। ਮੈਨੂੰ ਬੜੇ ਭਰੇ ਦਿਲ ਨਾਲ ਕਿਹਾ ਕਿ ਮੇਰੀ ਭੁੱਲ ਦੀ ਮਾਫੀ ਦੁਆਈ ਜਾਵੇ। ਮੈਂ ਗ਼ਲਤੀ ਜਾਣ ਬੁੱਝ ਕੇ ਨਹੀਂ ਕੀਤੀ ਮੇਰੇ ਕੋਲੋਂ ਸਹਿਵਨ ਭੁੱਲ ਹੋ ਗਈ ਹੈ।

ਮੈਂ (ਅਜੀਤ ਸਿੰਘ ਚੀਮਾਂ) ਨੇ ਦਸ ਹਜ਼ਾਰ ਰੁਪਈਆ ਸਤਿਗੁਰੂ ਜੀ ਅੱਗੇ ਮੱਥਾ ਟੇਕਿਆ ਤੇ ਖਿਮਾਂ ਲਈ ਯਾਚਨਾ ਕੀਤੀ। ਸਤਿਗੁਰੂ ਜੀ ਮੁਸਕਰਾਏ ਤੇ ਹੁਕਮ ਕੀਤਾ ਇਕ ਮਾਲਾ ਭਜਨ ਦੀ ਤੇ ਇੱਕ ਭਗਾਉਤੀਆਂ ਦੀ ਕਰੋ ਤੇ ਅੱਗੇ ਤੋਂ ਸੁਚੇਤ ਰਹਿਣਾ। ਗੁਰੂ ਘਰ ਦੇ ਪੈਸੇ ਨੂੰ ਗੁਰੂ ਘਰ ਪਹੁੰਚਾਓ। ਕਰਨੈਲ ਸਿੰਘ ਨੇ ਸਿਰ ਨਿਵਾ ਕੇ ਅਰਜ਼ ਕੀਤੀ।

*'ਸਜਦਾ ਮੇਂ ਗਿਰ ਪੜਾ ਹੂੰ ਅਬ ਉਠਨਾ ਮੁਹਾਲ ਹੈ।*
*ਸਿਰ ਕੋ ਕਿਉਂ ਕਰ ਉਠਾਉਂ ਕਿ ਦਿਲ ਮੇ ਯਾਰ ਹੈ।'*

**ਮੈਕਸੀਕੋ ਵਿਚ ਡਾਕਟਰ ਕਲਿਆਣ ਸਿੰਘ ਦਾ ਭਲਾ—**

੫ ਸਤੰਬਰ ੧੯੯੯ ਸ੍ਰੀ ਅੰਮ੍ਰਿਤਸਰ ਸ਼ਹੀਦਾਂ ਦੇ ਮੇਲੇ ਤੇ ਡਾਕਟਰ ਕਲਿਆਣ ਸਿੰਘ ਡੈਂਟਿਸਟ ਦੇ ਦਰਸ਼ਨ ਹੋਏ। ਉਸਨੇ ਆਪਣੀ ਜ਼ਬਾਨੀ ਆਪਣੀ ਹੱਡਬੀਤੀ ਮੈਨੂੰ ਸੁਣਾਈ ਕਿ ਸਤਿਗੁਰੂ ਜੀ ਮੈਕਸੀਕੋ ਦਰਸ਼ਨ ਦਿੱਤੇ ਤਾਂ ਬੜੀ ਸੰਗਤ ਦਰਸ਼ਨ ਕਰਨ ਲਈ ਦਿਵਾਨ ਵਿਚ ਆਈ। ਮੇਰਾ ਵੀ ਚਿੱਤ ਕੀਤਾ ਕਿ ਮੈਂ ਦਰਸ਼ਨ ਕਰਾਂ। ਦਿਵਾਨ ਵਿਚ ਜਾ ਕੇ ਮੇਰੇ ਦਿਲ ਵਿਚ ਆਈ ਕਿ ਜੇ ਸਤਿਗੁਰੂ ਜੀ ਮੈਨੂੰ ਆਪ ਕਹਿਣ ਕਿ ਭਜਨ ਪੁੱਛੋ ਤਾਂ ਭਜਨ ਪੁੱਛਾਂਗਾ ਨਹੀਂ ਤਾਂ ਰੱਬ ਦੀ ਰਜ਼ਾ। ਡਾਕਟਰ ਕਹਿੰਦਾ ਹੈ ਕਿ ਮੱਥਾ ਟੇਕਣ ਲਈ ਲਾਈਨ ਵਿਚ ਲੱਗ ਗਿਆ। ਦਿਲ ਵਿਚ ਵਿਚਾਰਾਂ ਦਾ ਤੂਫਾਨ ਆ ਗਿਆ। ਸੋਚਦਾ ਏ ਕਿ ਮੇਰੀ ਸੋਚਨੀ ਦਾ ਕੀ ਸਿੱਟਾ ਨਿਕਲਦਾ ਹੈ। ਜਦ ਕਲਿਆਣ ਸਿੰਘ ਸਤਿਗੁਰੂ ਜੀ ਦੇ ਸਨਮੁਖ ਮੱਥਾ ਟੇਕਣ ਆਇਆ ਤਾਂ ਸਤਿਗੁਰੂ ਜੀ ਕਿਹਾ, ਕਲਿਆਨ ਸਿੰਘਾ, ਹੁਣ ਕੀ ਦੇਰ ਹੈ ਭਜਨ ਪੁੱਛ ਕੇ ਜਨਮ ਸਵਾਰ ਲਵੋ। ਕਲਿਆਣ ਸਿੰਘ ਨੇ ਭਜਨ ਪੁਛਿਆ ਤਾਂ ਐਸਾ ਰੱਬੀ ਸਰੂਰ ਆਇਆ ਜੋ ਕਹਿਣ ਕਥਨ ਤੋਂ ਬਾਹਰ ਦੀ ਗੱਲ ਸੀ।

**ਬਾਉ ਸਿੰਘ ਖਾਪੜ ਖੇੜੀ ਦਾ ਉਧਾਰ—**

ਖਾਪੜ ਖੇੜੀ ਅੰਮ੍ਰਿਤਸਰ ਜ਼ਿਲੇ ਵਿਚ ਹੈ। ਉਥੇ ਇਕ ਸ: ਬਾਉ ਸਿੰਘ ਰਹਿੰਦਾ ਹੈ। ਇਸ ਦਾ ਦਾਦਾ ਨਾਮਧਾਰੀ ਸੀ ਪਰ ਹੌਲੀ ਹੌਲੀ ਨਾਮਧਾਰੀ ਸਭਿਅਤਾ ਘਰ ਵਿਚੋਂ ਖ਼ਤਮ ਹੋ ਗਈ। ਬਾਉ ਸਿੰਘ ਵੀ ਖੁੱਲਾ ਹੋ ਗਿਆ ਸੁੱਚ ਸੋਧ ਮਰਿਆਦਾ ਦਾ ਚੇਤਾ ਭੁੱਲ ਗਿਆ। ਮਾਸ ਸ਼ਰਾਬ ਦੀ ਵਰਤੋਂ ਹੋਣ ਲਗ ਪਈ। ਜਦ ਬੰਦੇ ਦੇ ਭਾਗ ਜਾਗਦੇ ਹਨ ਤਾਂ ਕਿਸੇ ਸੰਤ ਦੇ ਦਰਸ਼ਨ ਹੁੰਦੇ ਹਨ।

*"ਪੂਰਬ ਕਰਮ ਅੰਕੁਰ ਜਬ ਪ੍ਰਗਟੇ*
*ਭੇਟਿਓ ਪੁਰਖੁ ਰਸਕ ਬੈਰਾਗੀ।।"*

ਕਿਸੇ ਨਾਮਧਾਰੀ ਪਾਸੋਂ ਉਸ ਸਮਾਜ ਦੀ ਉਸਤਤ ਸੁਣੀ ਤੇ ਮਨ ਵਿਚ ਖਿਆਲ ਆਇਆ, ਕਿ ਸਾਡਾ ਘਰ ਵੀ ਪੁਰਾਣਾ ਨਾਮਧਾਰੀ ਸਿਖਾਂ ਦਾ ਹੈ। ਸਾਨੂੰ ਸਾਡੇ ਭੈੜੇ ਕਰਮ ਕਿਧਰ ਪ੍ਰੇਰ ਕੇ ਲੈ ਆਏ ਹਨ। ਦਿਲ ਹੀ ਦਿਲ ਵਿਚ ਸੋਚਾਂ ਸੋਚਣ ਲੱਗਾ। ਇਕ ਦਿਨ ਰਾਤ ਸੁਪਨੇ ਵਿਚ ਸਤਿਗੁਰੂ ਰਾਮ ਸਿੰਘ ਜੀ ਦਰਸ਼ਨ ਦਿੱਤੇ ਤੇ ਬਾਉ ਸਿੰਘ ਨੂੰ ਬਾਹੋਂ ਫੜ ਕੇ ਅਕਾਸ਼ ਵਿਚ ਉਡਾਰੀ ਲਾ ਕੇ ਨਾਲ ਲੈ ਗਏ। ਮੈਂ ਪੁਛਿਆ ਕਿ ਮੈਨੂੰ ਕਿੱਥੇ ਲੈ ਚਲੇ ਹੋ? ਸਤਿਗੁਰੂ ਰਾਮ ਸਿੰਘ ਜੀ ਕਿਹਾ ਕਿ ਮੈਂ ਤੇਰੀ ਬਾਂਹ ਸਤਿਗੁਰੂ ਜਗਜੀਤ ਸਿੰਘ ਨੂੰ ਫੜਾਨ ਲੈ ਚਲਿਆ ਹਾਂ। ਕੁਝ ਸਮੇਂ ਬਾਦ ਭੈਣੀ ਸਾਹਿਬ ਪੁਜ ਗਏ ਤਾਂ ਮੇਰੀ ਬਾਂਹ ਸਤਿਗੁਰੂ ਰਾਮ ਸਿੰਘ ਜੀ ਨੇ ਸਤਿਗੁਰੂ ਜਗਜੀਤ ਸਿੰਘ ਨੂੰ ਫੜਾ ਕੇ ਕਿਹਾ ਕਿ ਹੁਣ ਇਸ ਨੂੰ ਮੰਨੋ ਤਾਂ ਆਪ ਅਲੋਪ ਹੋ ਗਏ। ਬਾਉ ਸਿੰਘ ਇਕ ਸਾਲ ਪੂਰਾ ਭੈਣੀ ਸਾਹਿਬ ਰਿਹਾ ਤੇ ਵੱਡੇ ਗੇਟ ਤੇ ਪਹਿਰਾ ਦੇਂਦਾ ਰਿਹਾ।

**ਬਿਖੜੇ ਦਾਓ ਲੰਘਾਏ ਮੇਰਾ ਸਤਿਗੁਰ—**

ਸੰਤ ਖੇੜਾ ਸਿੰਘ ਦਾ ਨਗਰ ਬੁੱਚਾ ਨੰਗਲ ਜ਼ਿਲ੍ਹਾ ਗੁਰਦਾਸਪੁਰ ਵਿਚ ਹੈ। ਸੰਤ ਗਿਆਨ ਸਿੰਘ ਬਹਾਦਰ ਸੈਨ ਵਾਲਿਆਂ ਦੇ ਸਹੁਰਾ ਸਾਹਿਬ ਹਨ। ਜਦ ਸਤਿਗੁਰੂ ਜਗਜੀਤ ਸਿੰਘ ਜੀ ਗੱਦੀ ਤੇ ਸੁਭਾਇਮਾਨ ਹੋਏ ਤਾਂ ਸੰਤ ਗਿਆਨ ਸਿੰਘ ਹਜ਼ੂਰੀ ਜਥੇ ਵਜੋਂ ਨਾਲ ਰਹੇ। ਸੰਤ ਖੇੜਾ ਸਿੰਘ ਦਾ ਆਖਰੀ ਸਮਾਂ ਆ ਗਿਆ। ਉਹ ਕਾਲ ਵਸ ਹੋ ਗਏ। ਘਰਦਿਆਂ ਦੀ ਮਰਜ਼ੀ ਸੀ ਕਿ ਸਤਿਗੁਰੂ ਜਗਜੀਤ ਸਿੰਘ ਤੇ ਸੰਤ ਗਿਆਨ ਸਿੰਘ ਵੀ ਭੋਗ ਤੇ ਦਰਸ਼ਨ ਦੇਣ ਪਰ ਕੋਈ ਗਲ ਨ ਬਣ ਸਕੀ ਕਿਉਂਕਿ ਸਤਿਗੁਰੂ ਜੀ ਕਿਤੇ ਦੂਰ ਸੰਗਤਾਂ ਨੂੰ ਤਾਰਨ ਗਏ ਹੋਏ ਸਨ। ਭੋਗ ਪੈ ਗਿਆ। ਸੰਤ ਗਿਆਨ ਸਿੰਘ ਦੇ ਘਰੋਂ ਬੀਬੀ ਹਰਬੰਸ ਕੌਰ ਨੂੰ ਸਤਿਗੁਰੂ ਜੀ ਦਰਸ਼ਨ ਦਿੱਤੇ ਤੇ ਕਹਿਣ ਲੱਗੇ ਕਿ ਹਰਬੰਸ ਕੌਰੇ ਤੇਰੇ ਪਿਤਾ ਜੀ ਨੂੰ ਮੈਂ ਬੈਕੁੰਠ ਵਿਚ ਛੱਡ ਕੇ ਆਇਆ ਹਾਂ। ਰਾਹ ਬੜਾ ਬਿਖੜਾ ਤੇ ਖਤਰਨਾਕ ਸੀ। ਉਥੋਂ ਲੰਘਣਾ ਬੜਾ ਔਖਾ ਸੀ। ਹਰਬੰਸ ਕੌਰ ਕਿਹਾ ਕਿ ਸੱਚੇ ਪਾਤਸ਼ਾਹ ਆਪ ਦੇ ਪੈਰ ਚੋਂ ਖੂਨ ਕਿਉਂ ਵਗ ਰਿਹਾ ਹੈ। ਸਤਿਗੁਰੂ ਜੀ ਕਿਹਾ ਕਿ ਬੀਬੀ ਰਾਹ ਵਿਚ ਸੂਲਾਂ ਤੇ ਕੰਡੇ ਬੇਅੰਤ ਸਨ। ਇਕ ਮੇਰੇ ਪੈਰ ਵਿਚ ਵੱਜ ਗਿਆ ਹੈ ਤਾਂ ਖੂਨ ਨਿਕਲ ਰਿਹਾ ਹੈ। ਹਰਬੰਸ ਕੌਰ ਸਵੇਰੇ ਉੱਠੀ ਤੇ ਕਹਿਣ ਲੱਗੀ ਧੰਨ ਸਤਿਗੁਰੂ ਜੀ ਹਨ ਜਿਨਾਂ ਮੇਰੇ ਪਿਤਾ ਦੀ ਰਖਿਆ ਕੀਤੀ ਹੈ ਤੇ ਆਪ ਦੁੱਖ ਭੋਗਿਆ ਹੈ।

ਸੋ ਸਤਿਗੁਰੂ ਜੀ ਦੀਆਂ ਬੇਅੰਤ ਸਾਖੀਆਂ ਹਨ।

*"ਏਕ ਆਂਖ ਸੇ ਕਿਆ ਬੁਲਬਲਾ ਬਹਿਰ ਕੋ ਦੇਖੇ*
*ਸਾਹਿਲ ਕੋ ਦੇਖੇ ਮੰਝਧਾਰ ਕੋ ਦੇਖੇ।*

■

*ਮੈਂ ਤੁਹਾਨੂੰ ਜੇਹੜੀ ਗੱਲ ਆਖੀ ਸੀ ਕਿ ਮੰਤ੍ਰ ਦਾ ਜਾਪ ਪੂਰੇ ਅੱਖਰ ਲਾ ਕੇ, ਉਹਦੇ ਵਿਚ ਪੂਰਾ ਧਿਆਨ ਦੇ ਕੇ ਕੀਤਾ ਜਾਵੇ ਫਿਰ ਉਹ ਫਲੀਭੂਤ ਜ਼ਰੂਰ ਹੁੰਦਾ ਹੈ। ਸੋ ਤੁਸੀਂ ਜੇ ਪੂਰਾ ਧਿਆਨ ਦੇ ਕੇ, ਇਹਦੇ ਵਿਚ ਲੀਨ ਹੋਵੋਗੇ ਤਾਂ ਪੂਰੀ ਸਫਲਤਾ ਹੋਵੇਗੀ।* -ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ

# "ਚਾਹ ਤੋਂ ਹੀ ਨਹੀਂ "ਕਾਫੀ" ਤੋਂ ਵੀ ਮਾਫ਼ੀ"

ਮਾ: ਅਮਰੀਕ ਸਿੰਘ

ਅਜ ਤੋਂ ਕੋਈ ਚੁਤਾਲੀ-ਪੰਜਤਾਲੀ ਸਾਲ ਪਹਿਲਾਂ ਦੀ ਗੱਲ ਹੋਵੇਗੀ! ਮੈਂ ਸ੍ਰੀ ਜੀਵਨ ਨਗਰ ਟਰੈਕਟਰ ਚਲਾਇਆ ਕਰਦਾ ਸਾਂ। ਸ੍ਰੀ ਜੀਵਨ ਨਗਰ ਦੀ ਬੰਜਰ ਜ਼ਮੀਨ ਨਵੀਂ ਆਬਾਦ ਹੋ ਰਹੀ ਸੀ। ਬੰਜਰ ਜ਼ਮੀਨ ਤੇ ਕੱਲਾ ਟਰੈਕਟਰ ਤੇ ਮੈਂ ਕੱਲਾ ਹੀ ਚਲਾਉਣ ਵਾਲਾ ਨੌਜਵਾਨ। ਕਰੀਬਨ ਰਾਤ ਦਿਨ ਲਗਾਤਾਰ ਕੰਮ ਹੋ ਰਿਹਾ ਸੀ। ਰਾਤ ਨੂੰ ਬਹੁਤ ਹੀ ਘੱਟ ਸੌਣਾ ਮਿਲਦਾ ਸੀ। ਪਰ ਕੰਮ ਕਰਨ ਵਿਚ ਖੁਸ਼ੀ ਮਹਿਸੂਸ ਹੁੰਦੀ ਸੀ। ਫੇਰ ਵੀ ਸਰੀਰ ਸੀ, ਮੈਂ ਕਈ ਵੇਰਾਂ ਬਹੁਤ ਥੱਕ ਜਾਂਦਾ। ਮੇਰਾ ਡੇਰਾ, ਗਊਆਂ ਦੇ ਤਬੇਲੇ ਵਿਚ ਹੀ ਇਕ ਕੱਚਾ ਜਿਹਾ ਕੋਠਾ ਸੀ। ਮੇਰੇ ਨਾਲ ਇਕ ਸੱਜਣ ਹਜ਼ੂਰ ਸਿੰਘ ਮੋਨਾ ਵੀ ਰਹਿੰਦਾ ਸੀ। ਉਹ ਬਲਦਾਂ ਦੀ ਸੇਵਾ ਕਰਦਾ ਹੁੰਦਾ ਸੀ। ਮੋਨਾ ਉਸਨੂੰ ਇਸ ਲਈ ਕਹਿੰਦੇ ਸਨ ਕਿ ਉਸ ਨੇ ਕੇਸ ਕਟਾ ਦਿੱਤੇ ਸਨ, ਪਹਿਲਾਂ ਕਿਤੇ। ਵੈਸੇ ਓਦੋਂ ਕੇਸ ਕਟਾਣੇ ਕਿਸੇ ਸਿੱਖ ਵਾਸਤੇ ਬੜੀ ਅਚੰਭੇ ਵਾਲੀ ਗੱਲ ਹੁੰਦੀ ਸੀ। ਅਜ ਵੇਖ ਕੇ ਉਂਜ ਹੈਰਾਨ ਹੋਈਦੇ ਜਦੋਂ ਸਿਖਾਂ ਦੇ ਬਹੁਤ ਉੱਚੇ ਘਰਾਨੇ ਦੇ ਲੋਕ ਵੀ ਸਮੂਹਕ ਮੁੰਨਣ-ਕਰਵਾ ਰਹੇ ਹਨ।

ਹਾਂ ਤੇ ਹਜ਼ੂਰ ਸਿੰਘ ਮੋਨਾਂ, ਜੋ ਸ: ਸੁਰਜਨ ਸਿੰਘ ਢੋਟੀਆਂ ਵਾਲਿਆਂ ਦਾ ਰਿਸ਼ਤੇਦਾਰ ਸੀ। ਇਹ ਸ: ਸੁਰਜਨ ਸਿੰਘ ਓਹੀ ਸਨ ਜੋ ਦਾਰੋਗਾ ਦੁੱਮਣ ਸਿੰਘ ਜੀ ਨਾਲ ਰਲ ਕੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਹੁਕਮ ਨਾਲ ਨਾਗੌਰ (ਰਾਜਸਥਾਨ) ਤੋਂ ਨਾਗੌਰੀ ਬਲਦ ਲਿਆਇਆ ਕਰਦੇ ਸੀ, ਖ੍ਰੀਦ ਕੇ।

ਮੋਨਾ ਅਮਲੀ ਵੀ ਸੀ ਜੋ ਚਾਹ ਤਾਂ ਹਰ ਵਕਤ ਪੀਂਦਾ ਹੀ ਰਹਿੰਦਾ ਸੀ। ਮੈਂ ਥੱਕ ਹੁੱਟ ਕੇ ਜਦੋਂ ਡੇਰੇ ਆਉਂਦਾ ਤਾਂ ਮੋਨਾ ਮੈਨੂੰ ਕਹਿੰਦਾ, "ਯਾਰ! ਚਾਹ ਦਾ ਘੁੱਟ ਭਰ ਲਿਆ ਕਰੋਂ ਤਾਂ ਤੈਨੂੰ ਕਦੀ ਥਕੇਵਾਂ ਨਾਂ ਹੋਵੇ।।" ਮੈਂ ਗਲ ਆਈ ਗਈ ਕਰ ਛੱਡਦਾ। ਪਰ ਇਕ ਦਿਨ ਲਗਾਤਾਰ ਹਫਤਾ ਭਰ ਰਾਤ ਦਿਨ ਟਰੈਕਟਰ ਚਲਾਣ ਕਰਕੇ ਮੇਰੀ ਜਿਵੇਂ ਬੱਸ ਹੋ ਗਈ, ਤੇ ਮੋਨੇ ਦੀ ਗੱਲ ਮੈਂ ਮੰਨ ਹੀ ਲਈ। ਉਹਦੀ ਗੁੜ ਦੀ ਬਣੀ ਹੋਈ 'ਤੀਲੇ ਮਾਰਵੀਂ ਗਾੜ੍ਹੀ ਚਾਹ' ਜਦੋਂ ਮੈਂ ਪੀਤੀ ਤਾਂ ਮੇਰਾ ਥਕੇਵਾਂ ਦੂਰ ਹੁੰਦਾ ਜਾਪਿਆ ਤੇ ਮੈਂ ਕਰੀਬਨ ਰੋਜ਼ ਹੀ ਮੋਨੇ ਦੀ ਚਾਹ ਦੀ ਚਾਟੇ ਲਗ ਗਿਆ।

ਓਸ ਜ਼ਮਾਨੇ ਵਿਚ ਸ੍ਰੀ ਜੀਵਨ ਨਗਰ ਡੇਰੇ ਅੰਦਰ ਚਾਹ ਪੀਣੀ ਬਹਿਸ਼ਤ ਵਿਚ ਬਾਬਾ ਆਦਮ ਦੇ ਕਣਕ ਖਾਣ ਵਾਲੀ ਗੱਲ ਸੀ। ਉਹਨੂੰ ਇਸ ਗੁਨਾਹ ਕਰਕੇ ਬਹਿਸ਼ਤ ਵਿਚੋਂ ਕਢ ਦਿਤਾ ਗਿਆ ਸੀ। ਮੋਨੇ ਦੀ ਚਾਹ ਮੈਨੂੰ ਸੁਖ ਤਾਂ ਦੇਂਦੀ ਪਰ ਮੇਰੇ ਅੰਦਰ ਇਕ ਗੁਨਾਹਗਾਰ ਵਾਲੀ ਗੱਲ ਬਣੀ ਰਹਿੰਦੀ। ਸਰੀਰਕ-ਸੁਖ ਦੇ ਅਗੇ ਮੈਂ ਇਕ ਤਰ੍ਹਾਂ ਮਾਤ ਜਿਹਾ ਖਾ ਗਿਆ। ਇਹਦਾ ਨਤੀਜਾ ਇਹ ਹੋਇਆ ਕਿ ਮੈਂ ਵੀ ਚਾਹ ਦਾ ਆਦੀ ਹੋ ਗਿਆ, ਮੋਨੇ ਵਾਂਗ। ਇਤਨਾ ਬਚਾਅ ਜ਼ਰੂਰ ਹੋ ਗਿਆ ਕਿ ਮੋਨਾ ਹੋਰ ਜੋ ਕੁਝ ਅਗੜ-ਬਗੜ ਖਾਂਦਾ ਸੀ ਉਹਦੇ ਤੋਂ ਮੈਂ ਉਕਾ ਨਾਂਹ ਕਰ ਛੱਡੀ, ਚਾਹ ਪੀ ਲੈਣੀ ਤੇ ਟਰੈਕਟਰ ਤੇ ਬਹਿ ਜਾਣਾ। ਜਿਨਸ ਲੈ ਕੇ ਸਰਸੇ ਜਾਂਦਾ ਟਰੈਕਟਰ ਟਰਾਲੀ ਉਤੇ ਤਾਂ ਮੈਂ ਲਿਪਟਨ ਦੀ ਚਾਹ ਦਾ ਵਡਾ ਪੁੜਾ ਲੈ ਆਉਂਦਾ। ਇਹ ਸਿਲਸਿਲਾ ਕਾਫੀ ਸਮਾਂ ਚਲਦਾ ਰਿਹਾ। ਸਾਰੇ ਡੇਰੇ ਵਿਚ ਅਸੀਂ ਢਾਈ ਬੰਦੇ ਹੀ ਚਾਹ ਪੀਂਦੇ ਸਾਂ, ਘੋੜਿਆਂ ਵਾਲੇ ਹਕੀਮ ਕਰਮ ਸਿੰਘ ਮੁਨੀਮ, ਮੋਨਾ ਤੇ ਅੱਧਾ ਮੈਂ।

ਇਕ ਦਿਨ ਮੋਨੇ ਨੇ ਮੁਨੀਮ ਜੀ ਨੂੰ ਦੱਸ ਦਿੱਤਾ ਕਿ ਡਰਾਈਵਰ ਅਮਰੀਕ ਸਿੰਘ ਵੀ ਚਾਹ ਪੀ ਲੈਂਦਾ ਏ। ਉਹ ਬਹੁਤ ਖੁਸ਼ ਹੋਇਆ ਤੇ ਜਦੋਂ ਵੀ ਮੈਂ ਘੋੜਿਆਂ ਦੇ ਤਬੇਲੇ ਜਾਂਦਾ ਉਹ ਮੈਨੂੰ ਗਲਾਸ ਭਰ ਕੇ ਚਾਹ ਪਿਆ ਦੇਂਦਾ। ਸਾਡੀ ਤਿੰਨਾਂ ਦੀ ਚਾਹ ਪਾਰਟੀ ਏਸੇ ਤਰ੍ਹਾਂ ਚਲਦੀ ਰਹੀ। ਮੈਂ ਸਰਸੇ ਤੋਂ ਦੂਹਾਂ ਨੂੰ ਚਾਹ ਲਿਆ ਦੇਂਦਾ ਤੇ ਚਾਹ-ਲੰਗਰ ਅੰਦਰ ਖਾਤੇ ਚਲਦਾ ਰਿਹਾ।

ਇਹ ਸੰਤ ਕਰਮ ਸਿੰਘ ਮੁਨੀਮ ਜਨਮ ਦੇ ਮੁਸਲਮਾਨ ਸਂ ਪਰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਸੰਗਤ ਵਿਚ ਆ ਕੇ ਪੂਰਨ ਸਿੱਖ ਬਣ ਗਿਆ ਸੀ। ਘੋੜਿਆਂ ਦੀਆਂ ਮਰਜ਼ਾਂ ਦਾ ਵਡਾ ਹਕੀਮ ਸੀ। ਉਸ ਦੇ ਨੁਸਖਿਆਂ ਨਾਲ ਵਡ ਪ੍ਰਤਾਪੀ ਜੀ ਨੇ ਕਈ ਬੜੇ ਕੀਮਤੀ ਬਿਮਾਰ ਘੋੜੇ ਠੀਕ ਕਰ ਕੇ ਉਨ੍ਹਾਂ ਤੋਂ ਰੇਸਾਂ ਜਿਤਾਈਆਂ ਸਨ। ਮੁਨੀਮ ਜੀ ਸਾਰੀ ਉਮਰ ਡੇਰੇ ਦੇ ਘੋੜਿਆਂ ਦੀ ਸਾਂਭ ਸੰਭਾਲ ਕਰਦੇ ਰਹੇ ਤੇ ਸ੍ਰੀ ਜੀਵਨ ਨਗਰ ਹੀ ਸਰੀਰ ਤਿਆਗਿਆ।

ਗੱਲ ਚਾਹ ਦੀ ਚਲ ਰਹੀ ਸੀ। ਸਾਡੀ ਚਾਹ ਦੀਆਂ ਸੋਆਂ ਹਜ਼ੂਰ ਵਡ ਪ੍ਰਤਾਪੀ ਜੀ ਤਕ ਵੀ ਪਹੁੰਚ ਗਈਆਂ। ਵੈਸੇ ਤਾਂ ਉਹ ਜਾਣੀ ਜਾਣ ਸਨ, ਕੁਝ ਚਿਰ ਸਾਡਾ ਪਰਦਾ ਵੀ ਬਣਿਆ ਰਿਹਾ ਸੀ।

ਇਕ ਦਿਨ ਹਜ਼ੂਰ ਵਡ ਪ੍ਰਤਾਪੀ ਜੀ ਗਊਆਂ ਵੇਖਦੇ, ਪਿਆਰ ਕਰਦੇ ਗਊਆਂ ਨੂੰ ਪੁਚਕਾਰਦੇ ਹੋਏ ਸਾਡੇ ਡੇਰੇ ਵੀ ਅਚਾਨਕ ਆ ਗਏ। ਮੈਂ ਤੇ ਮੋਨਾ ਚੁੱਲੇ ਤੇ ਚਾਹ ਰਖ ਕੇ ਦੁਆਲੇ ਬੈਠੇ ਸਾਂ। ਸਾਡਾ ਪਿੱਛਾ ਸੀ ਓਨ੍ਹਾਂ ਵਲ। ਤੇ ਆਪ ਸਾਡੇ ਸਿਰ ਤੇ ਆ ਕੇ ਖਲੋ ਗਏ। ਚੋਰਾਂ ਵਾਂਗ ਅਸੀਂ ਖਲੋ ਗਏ ਤੇ ਕੰਬਦੇ ਹੱਥ ਜੋੜ ਕੇ ਨਮਸਕਾਰ ਕੀਤੀ। ਸੱਚੇ ਪਾਤਸ਼ਾਹ ਮੇਰੇ ਵੱਲ ਤੱਕਿਆ ਤੇ ਹੁਕਮ ਕੀਤਾ "ਅਮਰੀਕ ਸਿੰਘ ਮੈਂ ਤੈਨੂੰ ਟਰੈਕਟਰ ਚਲਾਉਣ ਲਈ ਹੀ ਨਹੀਂ "ਤਰਨ ਸਿੰਘ ਵਹਿਮੀ" (ਮੇਰੇ ਮਾਮਾ ਜੀ) ਤੇ ਕਰਤਾਰ ਸਿੰਘ ਲਾਲੇ ਪੁਰ (ਮੇਰੇ ਪੂਜਯ ਪਿਤਾ ਜੀ) ਤੋਂ ਮੰਗ ਕੇ ਲਿਆ ਹੋਇਆ। ਤੈਨੂੰ ਸੁਆਰਨ ਲਈ ਲਿਆਂਦਾ ਹੋਇਆ ਏ ਵਗਾੜਨ ਲਈ ਨਹੀਂ।"

ਮੈਂ ਸੰਨ੍ਹੇ ਫੜੇ ਚੋਰ ਵਾਂਗ ਕੰਬ ਰਿਹਾ ਸਾਂ। ਮੇਨੇ ਨੂੰ ਹਜ਼ੂਰ ਬਹੁਤ ਨਰਾਜ਼ ਹੋਏ। ਮੇਨਾ ਹੱਸਦਾ ਹੱਸਦਾ ਆਖ ਰਿਹਾ ਸੀ, "ਸੱਚੇ ਪਾਤਸ਼ਾਹੋ! ਚਾਹ ਤੇ ਨਹੀਂ ਅਸਾਂ ਤੇ ਪਾਣੀ ਤੱਤਾ ਰੱਖਿਆ ਹੋਇਆ ਸੀ।"

ਹਜ਼ੂਰ ਨੂੰ ਜਿਵੇਂ ਰੋਹ ਚੜ੍ਹ ਗਿਆ ਦਬਕਾ ਮਾਰਿਆ, "ਮੈਨੂੰ ਮੇਨਿਆ! ਕੀਹ ਦੱਸਣਾ ਏਂ," ਤੇ ਉਹਨਾਂ ਪਤੀਲੀ ਚਾਹ ਵਾਲੀ ਫੜ ਕੇ ਪਰ੍ਹਾਂ ਮਾਰੀ ਭੁਆ ਕੇ, ਪਾਣੀ ਡੁਲ੍ਹ ਗਿਆ ਤੇ ਗੁੜ ਦਾ ਡਲਾ ਦੂਰ ਜਾ ਪਿਆ। ਪਤੀਲੀ ਵਿਚ ਲੱਗੀ ਚਾਹ ਸਾਡੇ ਝੂਠੇ ਹੋਣ ਦੀ ਗਵਾਹੀ ਦੇ ਰਹੀ ਸੀ। ਮੈਂ ਤੇ ਮਨ ਵਿਚ ਤਹੱਈਆ ਕਰ ਲਿਆ ਚਾਹ ਨਾ ਪੀਣ ਦਾ ਪਰ ਮੇਨੇ ਕਿਥੇ ਟਲਣਾ ਸੀ।

ਸ਼ਾਮ ਨੂੰ ਹੀ ਮੇਰਾ ਡੇਰਾ ਕੋਠੀ ਦੇ ਸਾਹਮਣੇ ਗੈਰੇਜ ਵਿਚ ਲੱਗ ਗਿਆ ਤੇ ਨਾਲ ਹੀ ਚਾਹ ਪੀਣ ਦਾ ਸਿਲਸਿਲਾ ਵੀ ਖ਼ਤਮ ਹੋ ਗਿਆ। ਠੀਕ ਹੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਮੈਨੂੰ ਸੁਆਰ ਦਿਤਾ। ਮੈਂ ਇਕ ਅੰਨ੍ਹੇ ਖੂਹ ਵਿਚ ਡਿਗਦਾ ਡਿਗਦਾ ਬਚ ਗਿਆ। ਕਈ ਦਿਨ ਔਖਾ ਤਾਂ ਬਹੁਤ ਹੋਇਆ ਪਰ ਇਸ ਔਖਿਆਈ ਨੇ ਬਹੁਤ ਸੌਖਾ ਕਰ ਦਿਤਾ ਜੀਵਨ ਵਿਚ।

ਅਟਲ ਪ੍ਰਤਾਪੀ ਜੀ ਦੇਹ ਕਰ ਕੇ ਚਲੇ ਗਏ ਮੈਨੂੰ ਹੋਰ ਕਈ ਗੁਨਾਹ ਕਰਨ ਤੋਂ ਬਚਾ ਕੇ। ਉਸ ਤੋਂ ਬਾਅਦ ਮੈਂ ਕਰੀਬਨ ਵੀਹ ਸਾਲ ਚਾਹ ਨਹੀਂ ਸੀ ਪੀਤੀ ਪਰ ਮੇਰੀ ਮੱਤ ਨੂੰ ਪਤਾ ਨਹੀਂ ਕੀਹ ਹੋਇਆ ਮੈਂ ਜਿਥੇ ਵੀ ਚਾਹ ਵੇਖਣੀ ਉਹਦੀ ਸਮੈੱਲ ਚੰਗੀ ਚੰਗੀ ਲੱਗਣੀ। ਮੇਰਾ ਜੀ ਕਰਨਾਂ ਕਿ ਚਾਹ ਦਾ ਇਕ ਕੱਪ ਪੀ ਹੀ ਲਵਾਂ।

ਇਕ ਦਿਨ ਮੈ ਮਨ ਦੀ ਗਲ ਸ: ਬਲਬੀਰ ਸਿੰਘ ਢਿਲੋਂ ਨੂੰ (ਪਹਿਲਾਂ ਰਾਣੀਆਂ ਤੇ ਅਜ ਕਲ ਮੋਹਾਲੀ) ਕਹਿ ਹੀ ਦਿਤੀ, "ਢਿੱਲੋਂ! ਮੇਰਾ ਚਾਹ ਪੀਣ ਨੂੰ ਬਹੁਤ ਜੀ ਕਰਦਾ ਏ"। ਪਿਛਲੇ ਵੀਹ ਸਾਲਾਂ ਵਿਚ ਤਾਂ ਘਰ ਘਰ ਚਾਹ ਦੇ ਪਿਆਕੜ ਹੋ ਗਏ

*ਅਚਾਨਕ ਹਜ਼ੂਰ ਨੇ ਮੇਰੇ ਵੱਲ ਧਿਆਨ ਦੇਣ ਦੀ ਕਿਰਪਾ ਕੀਤੀ,*

*"ਮਾਸਟਰ ਜੀ! ਤੁਸੀਂ ਚਾਹ ਤਾਂ ਪੀ ਹੀ ਲੈਂਦੇ ਹੋਵੋਗੇ"।*

*"ਨਹੀਂ ਗ਼ਰੀਬ ਨਿਵਾਜ ਜੀਓ! ਚਾਹ ਤਾਂ ਨਹੀਂ ਪੀਂਦਾ ਪਰ...."*

*"ਪਰ ਕੀ?" ਬੜੇ ਪਿਆਰ ਨਾਲ ਮੈਨੂੰ ਵਾਕ ਪੂਰਾ ਕਰਨ ਲਈ ਹੁਕਮ ਕੀਤਾ।*

*"ਸੱਚੇ ਪਾਤਸ਼ਾਹੋ! ਮੈਂ ਕਾਫ਼ੀ ਪੀ ਲੈਂਦਾ ਹਾਂ।" ਮੈਂ ਡਰਦੇ ਡਰਦੇ ਨੇ ਕੰਬਦੀ ਜ਼ਬਾਨ ਵਿਚ ਉੱਤਰ ਦਿਤਾ।*

*ਹਜ਼ੂਰ ਮੁਸਕਰਾਏ 'ਤੇ ਹੁਕਮ ਕੀਤਾ, "ਕਾਫੀ ਤੋਂ ਵੀ ਮਾਫ਼ੀ ਹੀ ਚਾਹੀਦੀ ਏ।"*

ਸਨ ਤੇ ਢਿਲੋਂ ਵੀ ਉਹਨਾਂ ਵਿਚ ਇਕ ਸੀ। ਉਸ ਨੇ ਝਟ ਚਾਹ ਬਣਵਾਈ ਤੇ ਕੱਪ ਮੇਰੇ ਅੱਗੇ ਲਿਆ ਰਖਿਆ। ਉਪਰ ਰੁਮਾਲੀ ਪਾਈ ਤੇ ਅਰਦਾਸ ਕੀਤੀ "ਸੱਚੇ ਪਾਤਸ਼ਾਹ ਮਾਸਟਰ ਅਮਰੀਕ ਹੋਰੀਂ ਚਾਹ ਪੀਣੀ ਸ਼ੁਰੂ ਕਰਨ ਲਗੇ ਹਨ। ਅੰਗ ਸੰਗ ਸਹਾਈ ਹੋਣਾ।" ਮੈਨੂੰ ਪਤਾ ਨਾ ਲਗਾ ਉਹਨਾਂ ਟੇਪ-ਰੀਕਾਰਡਰ ਦਾ ਸਵਿਚ ਚਾਲੂ ਕਰ ਰੱਖਿਆ ਸੀ। ਅਰਦਾਸ ਰੀਕਾਰਡ ਹੋ ਗਈ ਤੇ ਮੈਂ ਚਾਹ ਪੀ ਲਈ। ਪਰ ਮੈਨੂੰ ਚਾਹ ਸੁਆਦ ਨਹੀਂ ਲੱਗੀ ਕਸੈਲੀ ਤੇ ਬਕਬਕੀ ਜਹੀ ਸੀ।

ਦੋ ਕੁ ਮਹੀਨੇ ਮੈਂ ਚਾਹ ਪੀਂਦਾ ਰਿਹਾ ਪਰ ਹੁਣ ਮੈਨੂੰ ਆਰਾਮ ਦੇਣ ਦੇ ਥਾਂ ਬੇਚੈਨੀ ਕਰਦੀ। ਤੇ ਆਖ਼ਰ ਮੈਂ ਚਾਹ ਤੋਂ ਫੇਰ ਛੁੱਟੀ ਮੰਗ ਲਈ। ਉਧਰ ਰੀਕਾਰਡ ਹੋਈ ਅਰਦਾਸ ਦੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਭਿਣਕ ਪੈ ਗਈ। ਆਪ ਕੋਈ ਮੌਕਾ ਤਾੜ ਰਹੇ ਸਨ ਮੈਨੂੰ ਸਿੱਧੇ ਰਾਹੇ ਪਾਣ ਦਾ।

ਸ੍ਰੀ ਭੈਣੀ ਸਾਹਿਬ ਹੋਲੇ ਤੇ ਗਿਆ ਹੋਇਆ ਸਾਂ। ਸ਼ਾਮ ਨੂੰ ਹਜ਼ੂਰ ਸੰਗੀਤਕਾਰਾਂ ਤੋਂ ਸੰਗੀਤ ਸੁਣ ਰਹੇ ਸਨ, ਕੋਠੀ ਵਿਚ ਮੈਂ ਵੀ ਦਰਸ਼ਨ ਕਰਨ ਤੇ ਸੰਗੀਤ ਸੁਣਨ ਚਲਾ ਗਿਆ। ਸ਼ਾਮ ਦੇ ਇਸ ਸੰਗੀਤ ਦਾ ਆਪਣਾ ਹੀ ਰਸ ਤੇ ਸੁਆਦ ਹੁੰਦਾ ਹੈ। ਮੇਰੇ ਵਰਗੇ ਸੰਗੀਤ ਤੋਂ ਬਿਲਕੁਲ ਅਣਭਿਜ ਵੀ ਰਸ ਵਿਭੋਰ ਹੋ ਰਹੇ ਸਨ।

ਸੰਗੀਤ ਦਾ ਭੋਗ ਪਿਆ ਤੇ ਸੱਚੇ ਪਾਤਸ਼ਾਹ ਜੀ, ਸੰਗੀਤਕਾਰਾਂ ਤੇ ਹੋਰ ਸੰਗਤ ਨੂੰ ਪਿਆਰ ਭਿੱਜੇ ਬਚਨ ਸੁਣਾ ਰਹੇ ਸਨ। ਮੈਂ ਵੀ ਸਾਹਮਣੇ ਬੈਠਾ ਸਾਂ। ਅਚਾਨਕ ਹਜ਼ੂਰ ਨੇ ਮੇਰੇ ਵੱਲ ਧਿਆਨ ਦੇਣ ਦੀ ਕਿਰਪਾ ਕੀਤੀ.

"ਮਾਸਟਰ ਜੀ! ਤੁਸੀਂ ਚਾਹ ਤਾਂ ਪੀ ਹੀ ਲੈਂਦੇ ਹੋਵੋਗੇ"।

"ਨਹੀਂ ਗ਼ਰੀਬ ਨਿਵਾਜ ਜੀਓ! ਚਾਹ ਤਾਂ ਨਹੀਂ ਪੀਂਦਾ ਪਰ...."

"ਪਰ ਕੀ?" ਬੜੇ ਪਿਆਰ ਨਾਲ ਮੈਨੂੰ ਵਾਕ ਪੂਰਾ ਕਰਨ ਲਈ ਹੁਕਮ ਕੀਤਾ।

"ਸੱਚੇ ਪਾਤਸ਼ਾਹੋ! ਮੈਂ ਕਾਫ਼ੀ ਪੀ ਲੈਂਦਾ ਹਾਂ।" ਮੈਂ ਡਰਦੇ ਡਰਦੇ ਨੇ ਕੰਬਦੀ ਜ਼ਬਾਨ ਵਿਚ ਉੱਤਰ ਦਿਤਾ।

ਹਜ਼ੂਰ ਮੁਸਕਰਾਏ 'ਤੇ ਹੁਕਮ ਕੀਤਾ, "ਕਾਫੀ ਤੋਂ ਵੀ ਮਾਫ਼ੀ ਹੀ ਚਾਹੀਦੀ ਏ।"

"ਅੱਛਾ ਗ਼ਰੀਬ ਨਿਵਾਜ਼ ਦੇਖਾਂਗੇ। ਪਰ "ਕਾਫੀ" ਤਾਂ ਨਾਮਧਾਰੀ ਆਮ ਪੀ ਲੈਂਦੇ ਨੇ।" ਮੈਂ ਢੁੱਚਰ ਡਾਹਿਆ।

"ਨਾਮਧਾਰੀ ਤਾਂ ਕੇਵਲ ਦੁੱਧ ਹੀ ਪੀਂਦੇ ਨੇ ਚਾਹ ਕੌਫੀ ਬਿਲਕੁਲ ਨਹੀਂ ਪੀਂਦੇ।" ਸ੍ਰੀ ਸਤਿਗੁਰੂ ਜੀ ਨੇ ਇਹ ਬਚਨ ਬੜੇ ਵਿਅੰਗਮਈ ਅੰਦਾਜ਼ ਨਾਲ ਕੀਤਾ।

ਸਭਾ ਬਰਖਾਸਤ ਹੋਈ ਤੇ ਅਸੀਂ ਆਪਣੇ ਡੇਰਿਆਂ ਨੂੰ ਆ ਗਏ। ਸੱਚੇ ਪਾਤਸ਼ਾਹਾਂ ਦਾ ਹੁਕਮ ਮੈਂ ਨਾ ਮੰਨਿਆ ਤੇ ਕੌਫੀ ਲਗਾਤਾਰ ਪੀਂਦਾ ਰਿਹਾ। ਕੁਝ ਦਿਨ ਬਾਦ ਹੀ ਇਕ ਕਰਿਸ਼ਮਾ ਹੋਇਆ ਮੇਰੇ ਸਰੀਰ ਤੇ ਖਾਜ ਹੋਣ ਲੱਗ ਪਈ ਤੇ ਇਹ ਖਾਜ ਵਧ ਕੇ ਧਰੱਫੜਾਂ ਵਿਚ ਬਦਲ ਗਈ। ਡਾਕਟਰ ਨੇ ਕਿਹਾ ਅਲਰਜੀ ਹੋ ਗਈ ਏ। ਦਵਾਈਆਂ ਖਾਧੀਆਂ, ਟੀਕੇ ਲਵਾਏ, ਹੋਮਿਓਪੈਥੀ ਦਾ ਸਹਾਰਾ ਲਿਆ। ਆਯੁਰਵੈਦਕ ਦਵਾਈਆਂ ਲਈਆਂ ਪਰ ਬੇਅਰਥ! ਕੋਈ ਫਾਇਦਾ ਨਾ ਹੋਇਆ।

ਮੇਰੀ ਬੁਰੀ ਹਾਲਤ ਸੀ। ਸਾਰਾ ਦਿਨ ਖੁਰਕਦੇ ਰਹਿਣਾ ਤੇ ਸਰੀਰ ਵਿਚੋਂ ਚਿਣਗਾਂ ਨਿਕਲਣੀਆਂ। ਬਹੁਤ ਤੰਗ ਆਇਆ।

**ਸੱਚੇ ਪਾਤਸ਼ਾਹਾਂ ਦਾ ਹੁਕਮ ਮੈਂ ਨਾਂ ਮੰਨਿਆਂ ਤੇ ਕੌਫੀ ਲਗਾਤਾਰ ਪੀਂਦਾ ਰਿਹਾ। ਕੁਝ ਦਿਨ ਬਾਦ ਹੀ ਇਕ ਕਰਿਸ਼ਮਾ ਹੋਇਆ ਮੇਰੇ ਸਰੀਰ ਤੇ ਖਾਜ ਹੋਣ ਲੱਗ ਪਈ ਤੇ ਇਹ ਖਾਜ ਵਧ ਕੇ ਧਰੱਫੜਾਂ ਵਿਚ ਬਦਲ ਗਈ। ਡਾਕਟਰ ਨੇ ਕਿਹਾ ਅਲਰਜੀ ਹੋ ਗਈ ਏ। ਦਵਾਈਆਂ ਖਾਧੀਆਂ, ਟੀਕੇ ਲਵਾਏ, ਹੋਮਿਓਪੈਥੀ ਦਾ ਸਹਾਰਾ ਲਿਆ। ਆਯੁਰਵੈਦਕ ਦਵਾਈਆਂ ਲਈਆਂ ਪਰ ਬੇਅਰਥ! ਕੋਈ ਫਾਇਦਾ ਨਾ ਹੋਇਆ।**

ਇਕ ਰਾਤ ਸੁੱਤੇ ਪਏ ਨੂੰ ਮੈਨੂੰ ਸ੍ਰੀ ਭੈਣੀ ਸਾਹਿਬ ਦੀ ਕੋਠੀ ਵਾਲਾ ਸੀਨ ਦੋਬਾਰਾ ਨਜ਼ਰ ਆਇਆ। ਜਿਵੇਂ ਵੀ. ਸੀ. ਆਰ. ਉਤੇ ਕਿਸੇ ਨੇ ਰੀਲ ਲਾ ਦਿਤੀ ਹੋਵੇ, ਸੱਚੇ ਪਾਤਸ਼ਾਹ ਕਹਿ ਰਹੇ ਸਨ "ਕੌਫੀ ਤੋਂ ਵੀ ਮਾਫੀ ਹੀ ਚਾਹੀਦੀ ਏ"! ਵਾਧਾ ਇਹ ਕੀਤੇ ਨੇ ਕਿ "ਕੌਫੀ ਛਡ ਦੇ ਠੀਕ ਹੋ ਜਾਵੇਂਗਾ।"

ਮੈਂ ਉਭੜਵਾਹੇ ਉਠਿਆ। ਮੇਰਾ ਰੋਣ ਜਿਹਾ ਨਿਕਲ ਗਿਆ "ਪੂਰਨ ਵੈਦ ਨੇ ਦਵਾਈ ਤਾਂ ਮੈਨੂੰ ਪਹਿਲਾਂ ਹੀ ਦੱਸ ਦਿੱਤੀ ਸੀ"। ਮੇਰੇ ਸਿਰੋਂ ਜਿਵੇਂ ਮਣਾਂ ਮੂਹੀਂ ਭਾਰ ਲਹਿ ਗਿਆ ਹੋਵੇ।

ਅਗਲੀ ਸਵੇਰ ਹੀ ਮੈਂ ਕਾਫੀ ਤੋਂ ਮਾਫੀ ਮੰਗੀ। ਕਾਫੀ ਦਾ ਪੈਕਟ ਵਗਾਹ ਮਾਰਿਆ ਤੇ ਅਗੋਂ ਤੋਂ ਨਾ ਪੀਣ ਦਾ ਤਹੱਈਆ ਕਰ ਲਿਆ।

ਹੁਣ ਮੈਂ ਨਾ ਚਾਹ ਪੀਂਦਾ ਹਾਂ ਨਾਂ ਕਾਫੀ ਤੇ ਸਰੀਰ ਵਲੋਂ ਬਿਲਕੁਲ ਠੀਕ ਠਾਕ ਹਾਂ। ਕੋਈ ਖਾਰਸ਼ ਨਹੀਂ, ਕੋਈ ਧਰੱਫੜ ਨਹੀਂ। ਬਿਲਕੁਲ ਹੀ ਕੋਈ ਨੁਕਸ ਨਹੀਂ। "ਰੋਗ ਸੋਗ ਸਭ ਮਿਟ ਗਏ ਨਿਤ ਨਵਾ ਨਰੋਆ" ਉਹ ਤੁਕ ਮੇਰੇ ਤੇ ਪੂਰੀ ਢੁਕੀ।

ਸਿਹਤ ਵਲੋਂ ਹਜ਼ੂਰ ਨੇ ਐਸੀ ਕਿਰਪਾ ਕੀਤੀ ਹੈ ਕਿ ਸੱਤਰ ਸਾਲ ਦੀ ਉਮਰ ਵਿਚ ਮੈ ੮ ਕਿਲੋਮੀਟਰ ਦੀ ਰੋਜ਼ ਦੌੜ ਲਾਂਦਾ ਹਾਂ। ਐਸਾ ਉਦਮ ਬਖ਼ਸ਼ਿਆਂ ਨੇ ਕਿ ਦਲਿਦਰ ਕਿਤੇ ਰਿਹਾ ਹੀ ਨਹੀਂ।

ਜਿਸ ਅਵਸਥਾ ਵਿਚ ਅਜ ਮੈਂ ਹਾਂ ਏਸ ਉਮਰ ਵਿਚ ਤਾਂ ਆਦਮੀ ਕਈ ਤਕਲੀਫਾਂ ਦਾ ਸ਼ਿਕਾਰ ਹੋ ਜਾਂਦਾ ਹੈ ਪਰ ਮੇਰੇ ਤੇ ਐਸੀ ਨਿਗਾਹੇ-ਮਿਹਰ ਹੋਈ ਹੈ ਕਿ ਜਵਾਨੀ ਵੇਲੇ ਨਾਲੋਂ ਮੇਰੀ ਸਿਹਤ ਅਜ ਕਿਤੇ ਚੰਗੀ ਹੈ।

ਹਜ਼ੂਰ ਸ੍ਰੀ ਸਤਿਗੁਰੂ ਜੀ ਨੇ ਇਕ ਹੋਰ ਕਿਰਪਾ ਕੀਤੀ ਹੈ ਕਿ ਪਿਛਲੇ ਸਾਲ ਨਵੰਬਰ ੧੯੯੮ ਵਿਚ ਫਰੀਦਾਬਾਦ ਵਡੇਰਿਆਂ ਦੀ ਅਥਲੈਟਿਕ ਮੀਟ ਹੋਈ ਸੀ। ਮੈਂ ਵੀ ਉਸ ਵਿਚ ਹਿੱਸਾ ਲਿਆ। ਆਪ ਇਹ ਜਾਣ ਕੇ ਹੈਰਾਨ ਹੋਵੋਗੇ ਕਿਦਾਂ ਮੈਂ ਤਿੰਨ ਦੌੜਾਂ ਵਿਚ ਹਿੱਸਾ ਲਿਆ। ਸੌ ਮੀਟਰ, ਚਾਰ ਸੌ ਮੀਟਰ ਤੇ ਪੰਜ ਹਜ਼ਾਰ ਮੀਟਰ। ਸੌ ਮੀਟਰ ਦੀ ਦੌੜ ਵਿਚੋਂ ਮੈਂ ਹਰਿਆਣੇ ਵਿਚੋਂ ਦੂਸਰੇ ਨੰਬਰ ਤੇ, ਚਾਰ ਸੌ ਮੀਟਰ ਦੀ ਦੌੜ ਵਿਚੋਂ ਤੀਸਰੇ ਨੰਬਰ ਤੇ ਅਤੇ ਪੰਜ ਹਜ਼ਾਰ ਦੀ ਦੌੜ ਵਿਚ ਮੇਰੀ ਉਮਰ ਭਾਵ ਸੱਤਰ ਸਾਲ ਦਾ ਹੈ ਹੀ ਕੋਈ ਨਹੀਂ ਸੀ ਪਰ ਏਸ ਦੌੜ ਦਾ ਟਾਈਮ ਮੈਂ ਪੂਰਾ ਕਰ ਗਿਆ। ਇਹ ਕਿਰਪਾ ਸਭ ਸ੍ਰੀ ਸਤਿਗੁਰੂ ਜੀ ਦੇ ਉਸ ਵਾਕ ਦੀ ਹੈ—

"ਕਾਫ਼ੀ ਤੋਂ ਵੀ ਮਾਫ਼ੀ ਹੀ ਚਾਹੀਦੀ ਹੈ।"

■

ਨਾਮ ਦਾਨ ਦਾ ਤਿਆਗ ਨ ਕਰੋ ਸਗੋਂ ਰਾਤ ਦਿਨ ਇਸ ਨਾਲ ਹੀ ਪਿਆਰ ਕਰੋ। ਭਗਵਾਨ ਦੀ— ਸਤਿਗੁਰਾਂ ਦੀ ਨਿੰਦਿਆ ਨਾ ਸੁਣੋ। ਭਾਈ ਗੁਰਦਾਸ ਨੇ ਲਿਖਿਐ- 'ਸੀਂਹ ਸਉਹੇ ਜਾਣਾ ਭਲਾ' ਇਕ ਪਾਸੇ ਸੀਂਹ- ਸ਼ੇਰ ਦਾ ਪਾਸਾ ਹੈ, ਇਕ ਪਾਸਾ ਨਿੰਦਕਾਂ ਦਾ ਏ- - ਬੇਮੁਖਾਂ ਦਾ। ਜੇ ਬੇਮੁਖ ਹੋਵੇ ਤਾਂ ਸ਼ੇਰ ਵਾਲੇ ਪਾਸੇ ਭਾਵੇਂ ਚਲਾ ਜਾਏ ਭਾਵ ਮਰ ਬੇਸ਼ਕ ਜਾਵੇ ਪਰ ਗੁਰਸਿਖ ਨਿੰਦਕ ਦੇ ਜਾਂ ਬੇਮੁਖ ਦੇ ਸਾਹਮਣੇ ਨਾ ਜਾਵੇ।

ਛਲ ਤੇ ਤ੍ਰਿਸ਼ਨਾਂ ਨੂੰ ਤਜੋ। ਈਰਖਾ ਛਲ ਤੇ ਤ੍ਰਿਸ਼ਨਾ ਨੂੰ ਕੁੱਤੀ ਲਿਖਿਐ- ਸ਼ੂਕਰੀ। ਇਹਨਾਂ ਨੂੰ ਛੱਡੋ। ਇਸ ਤਰ੍ਹਾਂ ਵੀ ਲਿਖਿਐ ,

**'ਲਬੁ ਕੁਤਾ ਕੂੜੁ ਚੂਹੜਾ**
**ਠਗਿ ਖਾਧਾ ਮੁਰਦਾਰੁ।।"**

ਕੁੱਤਾ ਕਿਸ ਤਰ੍ਹਾਂ ਦਾ ਲਿਖਿਐ? ਇਹ ਇਉਂ ਲਿਖਿਐ—"ਜਿਉ ਕੂਕਰੁ ਹਰਕਾਇਆ।" ਕੁੱਤਾ ਉਹ ਜੋ ਹਲਕਿਆ ਹੋਵੇ।

**ਜਿਉ ਕੂਕਰੁ ਹਰਕਾਇਆ ਧਾਵੈ**
**ਦਹ ਦਿਸ ਜਾਇ।।**
**ਲੋਭੀ ਜੰਤੁ ਨ ਜਾਣਈ**
**ਭਖੁ ਅਭਖੁ ਸਭ ਖਾਇ।।**

ਸੋ ਇਹਨਾਂ ਸਾਰੀਆਂ ਚੀਜ਼ਾਂ ਦਾ ਤਿਆਗ ਕਰੋ ਈਰਖਾ, ਤ੍ਰਿਸ਼ਨਾ ਦਾ।

**–ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ**



# "ਭਵਜਲ ਅੰਦਰ ਬੋਹਿਥੈ"

ਡਾ. ਚਰਨਜੀਤ ਸਿੰਘ

ਸਤਿਗੁਰੂ ਰਾਮ ਸਿੰਘ ਜੀ ਦੇ ਉਲੀਕੇ ਸੱਚੇ-ਸੁਚੇ ਮਾਰਗ ਨੂੰ ਨਾਮਬਾਣੀ ਦੇ ਨਿਰੰਤਰ ਪ੍ਰਵਾਹ ਨਾਲ ਅਗੇ ਵਧਾਉਂਦੇ ਹੋਏ ਸਤਿਗੁਰੂ ਜਗਜੀਤ ਸਿੰਘ ਜੀ ਨੇ ਨਾਮਧਾਰੀ ਪੰਥ ਨੂੰ ਇਸ ਮੁਕਾਮ ਤੇ ਲਿਆ ਖੜਾ ਕੀਤਾ ਹੈ ਕਿ ਅਜ ਸ਼ਾਇਦ ਕੋਈ ਵਿਰਲਾ ਹੀ ਹੋਵੇ ਜੋ ਇਸ ਪੰਥ ਬਾਰੇ, ਇਸ ਪੰਥ ਦੇ ਉੱਚੇ ਆਦਰਸ਼ਾਂ ਬਾਰੇ ਨਾ ਜਾਣਦਾ ਹੋਵੇ। ਅਜ ਇਹ ਪੰਥ ਸਾਰੇ ਵਿਸ਼ਵ ਵਿੱਚ ਆਪਣੀ ਪ੍ਰਤਿਸ਼ਠਿਤ ਪਛਾਣ ਬਣਾ ਚੁਕਿਆ ਹੈ।

ਨਾਮਧਾਰੀ ਪੰਥ ਦੇ ਵਰਤਮਾਨ ਸਤਿਗੁਰੂ, ਸਤਿਗੁਰੂ ਜਗਜੀਤ ਸਿੰਘ ਜੀ ਦਾ ਜਨਮ ੨੨ ਨਵੰਬਰ ੧੯੨੦ ਈਸਵੀ ਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਗ੍ਰਿਹ ਵਿਖੇ, ਮਾਤਾ ਭੂਪਿੰਦਰ ਕੌਰ ਜੀ ਦੀ ਕੁਖੋਂ ਹੋਇਆ। ਆਪ ਦੇ ਜਨਮ ਤੇ ਸਾਰੇ ਪਰਵਾਰ ਵਿੱਚ ਅਤੇ ਸੰਗਤਾਂ ਵਿੱਚ ਬੇਅੰਤ ਖੁਸ਼ੀਆਂ ਮਨਾਈਆਂ ਗਈਆਂ। ਇਹਨਾਂ ਨੂੰ ਬਚਪਨ ਵਿੱਚ ਸਾਰੇ ਬੇਅੰਤ ਜੀ ਕਹਿ ਕੇ ਬੁਲਾਉਂਦੇ ਸਨ, ਬਾਅਦ ਵਿੱਚ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸ੍ਰੀ ਆਦਿ ਗ੍ਰੰਥ ਸਾਹਿਬ ਦੇ ਅਖੰਡ ਪਾਠ ਦਾ ਭੋਗ ਪੁਆ ਕੇ, ਅਰਦਾਸਾ ਸੋਧ ਕੇ ਮਰਿਯਾਦਾ ਅਨੁਸਾਰ ਸਾਰੀ ਸੰਗਤ ਸਾਹਮਣੇ ਆਪ ਦਾ ਨਾਮ ਜਗਜੀਤ ਸਿੰਘ ਰਖਿਆ।

ਆਪ ਜੀ ਅਜੇ ਚਾਰ ਵਰ੍ਹਿਆਂ ਦੇ ਹੀ ਸਨ, ਇਹਨਾਂ ਦੇ ਮਾਤਾ ਭੂਪਿੰਦਰ ਕੌਰ ਜੀ ੨੯ ਭਾਦਰੋਂ ੧੯੨੪ ਈਸਵੀ ਨੂੰ ਅਕਾਲ ਪੁਰਖ ਦੇ ਚਰਨਾਂ ਵਿਚ ਜਾ ਬਿਰਾਜੇ। ਫਿਰ ਵੀ ਇਹਨਾਂ ਦੀ ਪਰਵਰਿਸ਼ ਵਿੱਚ ਕੋਈ ਊਣਤਾਈ ਨਹੀਂ ਰਹੀ। ਗੁਰਮੁਖੀ ਤਾਂ ਪਿਤਾ ਗੁਰੂ ਜੀ ਨੇ ਆਪ ਹੀ ਪੜ੍ਹਾਈ, ਬਾਅਦ ਵਿਚ ਭੈਣੀ ਸਾਹਿਬ ਵਿਖੇ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਇਕ ਵਿਦਿਆਲਾ ਸ਼ੁਰੂ ਕੀਤਾ, ਇਸ ਵਿਦਿਆਲੇ ਵਿੱਚ ਗੁਰਮੁਖੀ, ਹਿੰਦੀ, ਸੰਸਕ੍ਰਿਤ, ਅੰਗਰੇਜ਼ੀ ਆਦਿ ਤੋਂ ਇਲਾਵਾ ਸੰਗੀਤ ਵੀ ਸਿਖਾਇਆ ਜਾਣ ਲੱਗਾ। ਆਪ ਨੇ ਪ੍ਰਸਿਧ ਵਿਦਵਾਨਾਂ ਪਾਸੋਂ ਮੁਢਲੀ ਸਿਖਿਆ ਪ੍ਰਾਪਤ ਕੀਤੀ।

ਆਪ ਬਚਪਨ ਤੋਂ ਹੀ ਸਹਿਨਸ਼ੀਲਤਾ, ਸੇਵਾ, ਸਿਮਰਨ ਦੀ ਮੂਰਤੀ ਅਤੇ ਤੀਖਣ ਬੁੱਧੀ ਵਾਲੇ ਸਨ। ਆਪ ਨੇ ਆਪਣਾ ਸਮੁੱਚਾ ਜੀਵਨ, ਸਿੱਖ ਮਤ ਦੇ ਮੁਢਲੇ ਸਿਧਾਂਤਾਂ, ਨਾਮ ਜਪਣਾ, ਵੰਡ ਛਕਣਾ ਅਤੇ ਧਰਮ ਦੀ ਕਿਰਤ ਕਰਨ ਅਨੁਸਾਰ ਢਾਲ ਲਿਆ। ਆਪ ਅੱਜ ਵੀ ਇਹਨਾਂ ਤਿੰਨਾਂ ਸਿਧਾਂਤਾਂ ਤੇ ਪਹਿਰਾ ਦੇ ਰਹੇ ਹਨ। ਨਾਮ ਦੀ ਕਮਾਈ ਵਿੱਚ ਤਾਂ ਇਹਨਾਂ ਦਾ ਪ੍ਰਮੁੱਖ ਅਸਥਾਨ ਹੈ। ਦੇਸਾਂ-ਪ੍ਰਦੇਸਾਂ ਵਿੱਚ ਜਾ ਕੇ ਨਾਮ-ਬਾਣੀ ਦਾ ਪ੍ਰਚਾਰ ਕਰਕੇ ਆਪ ਸੈਂਕੜੇ ਜੀਵਾਂ ਦਾ ਉਧਾਰ ਕਰ ਰਹੇ ਹਨ। ਗਊ-ਗ਼ਰੀਬ ਦੀ ਰੱਖਿਆ ਕਰਨੀ ਤਾਂ ਆਪ ਨੂੰ ਵਿਰਾਸਤ ਵਿੱਚ ਮਿਲੀ। ਦਾਨ ਦੇਣ ਵਿੱਚ ਸਭ ਤੋਂ ਅਗਲੀ ਕਤਾਰ ਵਿੱਚ ਇਹਨਾਂ ਦਾ ਨਾਮ ਹੈ। ਦੇਸ਼, ਕੌਮ ਤੇ ਕੋਈ ਵੀ ਮੁਸੀਬਤ ਆ ਬਣੇ, ਭਾਵੇਂ ਉੜੀਸਾ ਵਿੱਚ ਤੂਫਾਨ ਨਾਲ ਪੀੜਤ ਲੋਕਾਂ ਦੀ ਮਦਦ ਕਰਨੀ ਹੋਵੇ, ਭਾਵੇਂ ਕਾਰਗਿਲ ਦਾ ਮਾਮਲਾ ਹੋਵੇ। ਆਪ ਨੇ ਭਾਈ ਸਾਹਿਬ ਭਾਈ ਗੁਰਦਾਸ ਜੀ ਦੇ ਕਥਨ ਅਨੁਸਾਰ:—

*ਜੰਮਣ ਮਰਣਹੁੰ ਬਾਹਰੇ ਪਰਉਪਕਾਰੀ ਜਗ ਵਿਚ ਆਏ।*
*ਭਾਉ ਭਗਤ ਉਪਦੇਸ਼ ਕਰ ਸਾਧ ਸੰਗਤ ਸਚਖੰਡ ਵਸਾਏ।*
*ਮਾਨਸਰੋਵਰ ਪਰਮਹੰਸ ਗੁਰਮੁਖ ਸ਼ਬਦ ਸੁਰਤ ਲਿਵਲਾਏ।*
*ਚੰਦਨ ਵਾਸ ਵਣਸਪਤਿ ਅਫਲ ਸਫਲ ਚੰਦਨ ਮਹਿਕਾਏ।*
*ਭਵਜਲ ਅੰਦਰ ਬੋਹਿਥੈ ਹੋਇ ਪਰਵਾਰ ਸੁ ਪਾਰ ਲੰਘਾਏ।*
*ਲਹਿਰ ਤਰੰਗ ਨਾ ਵਿਆਪਈ ਮਾਯਾ ਵਿਚ ਉਦਾਸ ਰਹਾਏ।*
*ਗੁਰਮੁਖ ਸੁਖ ਫਲ ਸਹਿਜ ਸਮਾਏ। ੧੮।*

ਆਪ ਜੀ ਨੇ ਸਮੁੱਚੀ ਲੋਕਾਈ ਦੀ ਸੇਵਾ ਦਾ ਬੀੜਾ ਚੁਕਿਆ ਹੋਇਆ ਹੈ।

ਆਪ ਜੀ ਨੂੰ ਗੁਰਗੱਦੀ ਤੇ ਸੁਸ਼ੋਭਿਤ ਹੋਇਆਂ ੪੦ ਵਰ੍ਹੇ ਹੋ ਚੁਕੇ ਹਨ। ਆਪ ਨੇ ਨਾਮਧਾਰੀ ਸਮਾਜ ਨੂੰ ਆਪਣੀ ਸੁਚੱਜੀ ਸਰਪ੍ਰਸਤੀ ਨਾਲ ਅਤੇ ਵਿਉਂਤਬੱਧ ਢੰਗ ਨਾਲ ਸਜਾਇਆ ਤੇ ਸਵਾਰਿਆ ਹੈ ਕਿ ਅਜ ਇਸ ਦੀ ਹਰ ਪਖੋਂ ਸ਼ਲਾਘਾ ਕੀਤੀ ਜਾਂਦੀ ਹੈ। ਆਪ ਨੇ ਸਤਿਗੁਰੂ ਰਾਮ ਸਿੰਘ ਜੀ ਦੀ ਘਾਲਣਾ ਨੂੰ ਥਾਇ ਪਾਇਆ ਹੈ। ਉਨਾਂ ਦੇ ਪਰਉਪਕਾਰੀ ਕਾਰਜਾਂ ਦੀ ਪਰੰਪਰਾ ਨੂੰ ਅਗੇ ਵਧਾਉਂਦੇ

> *ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਪ੍ਰੇਰਨਾ ਸਦਕਾ ਅੱਜ ਵਡੀ ਗਿਣਤੀ ਵਿੱਚ ਨਾਮਧਾਰੀ ਪਰਵਾਰ, ਗੁਰਬਾਣੀ ਅਨੁਸਾਰ ਜੀਵਨ ਢਾਲ ਕੇ, ਨਾਮ ਸਿਮਰਨ ਨਾਲ ਜੁੜੇ ਹਨ ਅਤੇ ਆਡੰਬਰਹੀਨ, ਸਾਫ, ਪਵਿਤਰ ਤੇ ਸੱਚਾ-ਸੁੱਚਾ ਜੀਵਨ ਜੀ ਰਹੇ ਹਨ।*

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਜੋ ਉਪਕਾਰ ਕੀਤੇ ਹਨ, ਉਨ੍ਹਾਂ ਦੀ ਗਿਣਤੀ ਕਰਨਾ ਸੰਭਵ ਨਹੀਂ, ਆਪ ਦੇ ਸਾਰੇ ਹੀ ਕਾਰਜ ਸ਼ਲਾਘਾਯੋਗ ਹਨ ਪਰ ਸਭ ਤੋਂ ਵਡਾ ਉਪਕਾਰ ਜੋ ਆਪ ਕਰ ਰਹੇ ਹਨ, ਉਹ ਹੈ ਸਾਦਗੀ ਭਰਪੂਰ ਅਨੰਦ ਕਾਰਜ ਕਰਾਉਣੇ। ਦਹੇਜ ਲੈਣ-ਦੇਣ ਦੀ ਸਖ਼ਤ ਮਨਾਹੀ ਹੈ। ਅਨੰਦ ਕਾਰਜ ਸਮਾਗਮਾਂ ਵਿੱਚ ਕੀਤੇ ਜਾਂਦੇ ਹਨ, ਕੋਈ ਰੋਕਾ, ਠਾਕਾ, ਸ਼ਗਨ ਵਰਗੀ ਫੋਕੀ ਤੇ ਵਾਧੂ ਰਸਮ ਨਹੀਂ ਕੀਤੀ ਜਾਂਦੀ, ਪ੍ਰਸ਼ਾਦਾ ਲੰਗਰ ਵਿਚ ਹੀ ਛਕਾਇਆ ਜਾਂਦਾ ਹੈ।

ਹੋਏ ਨਾਮਧਾਰੀ ਸਮਾਜ ਨੂੰ ਅੰਤਰਰਾਸ਼ਟਰੀ ਪੱਧਰ ਤੇ ਮਾਣ ਦੁਆਇਆ ਹੈ। ਆਪ ਨੇ ਨਾਮਧਾਰੀ ਸਿੱਖਾਂ ਵਿੱਚ ਉਚਾ ਤੇ ਸੁੱਚਾ ਜੀਵਨ ਜੀਣ ਦੀ ਭਾਵਨਾ ਨੂੰ ਬਲ ਦਿਤਾ ਹੈ, ਜੋ ਨਾਮਧਾਰੀ ਕਿਰਦਾਰ ਵਿੱਚ ਦਸਤਾਰ, ਗੁਫ਼ਤਾਰ ਤੇ ਰਫ਼ਤਾਰ ਦੀ ਪਛਾਣ ਹੋ ਨਿਬੜਿਆ ਹੈ। ਆਪ ਨੇ ਧਰਮ, ਸਾਹਿਤ, ਰਾਜਨੀਤੀ, ਪੱਤਰਕਾਰਿਤਾ, ਸੰਗੀਤ ਦਾ ਸੁਚੱਜਾ ਸੁਮੇਲ ਕਰਕੇ ਉੱਚੀ ਤੇ ਸੁੱਚੀ ਜੀਵਨ ਸ਼ੈਲੀ ਭਰਪੂਰ ਜੀਵਨ ਜੀਣ ਦੀ ਜੋ ਜਾਚ ਦੱਸੀ ਹੈ, ਉਸ ਦਾ ਕੋਈ ਸਾਨੀ ਨਹੀਂ। ਆਪ ਨੇ ਨਾਮਧਾਰੀ ਸਮਾਜ ਦੇ ਨੌਜਵਾਨਾਂ ਨੂੰ ਸੱਚ, ਸੁੱਚਮ, ਸੰਜਮ, ਸਾਦਗੀ ਤੇ ਸੁਹਿਰਦਤਾ ਦੀ ਦਾਤ ਬਖਸ਼ੀ ਹੈ ਜੋ ਉਨ੍ਹਾਂ ਦੇ ਸਫੈਦ ਪਹਿਰਾਵੇ ਵਾਂਗ ਸਵੱਛ ਹੈ। ਨਾਮਧਾਰੀ ਸਿੱਖ ਸਫੈਦ ਲਿਬਾਸ ਵਿੱਚ ਦੁਨੀਆਂ ਦੇ ਭਵਸਾਗਰ ਵਿੱਚ ਰਾਜਹੰਸ ਵਾਂਗ ਹਨ ਜੋ ਨਾਮ, ਬਾਣੀ, ਪਰਉਪਕਾਰ ਦੇ ਸੁੱਚੇ ਮੋਤੀ ਚੁਗਦੇ ਹਨ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਜੋ ਉਪਕਾਰ ਕੀਤੇ ਹਨ, ਉਨ੍ਹਾਂ ਦੀ ਗਿਣਤੀ ਕਰਨਾ ਸੰਭਵ ਨਹੀਂ, ਆਪ ਦੇ ਸਾਰੇ ਹੀ ਕਾਰਜ ਸ਼ਲਾਘਾਯੋਗ ਹਨ ਪਰ ਸਭ ਤੋਂ ਵਡਾ ਉਪਕਾਰ ਜੋ ਆਪ ਕਰ ਰਹੇ ਹਨ, ਉਹ ਹੈ ਸਾਦਗੀ ਭਰਪੂਰ ਅਨੰਦ ਕਾਰਜ ਕਰਾਉਣੇ। ਦਹੇਜ ਲੈਣ-ਦੇਣ ਦੀ ਸਖ਼ਤ ਮਨਾਹੀ ਹੈ। ਅਨੰਦ ਕਾਰਜ ਸਮਾਗਮਾਂ ਵਿੱਚ ਕੀਤੇ ਜਾਂਦੇ ਹਨ, ਕੋਈ ਰੋਕਾ, ਠਾਕਾ, ਸ਼ਗਨ ਵਰਗੀ ਫੋਕੀ ਤੇ ਵਾਧੂ ਰਸਮ ਨਹੀਂ ਕੀਤੀ ਜਾਂਦੀ, ਪ੍ਰਸ਼ਾਦਾ ਲੰਗਰ ਵਿਚ ਹੀ ਛਕਾਇਆ ਜਾਂਦਾ ਹੈ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਇਸ ਪ੍ਰਥਾ ਨੂੰ ਪਹਿਲ ਦਿਤੀ, ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਉਹਨਾਂ ਦੇ ਬਚਨਾਂ ਉਪਰ ਫੁਲ ਚੜ੍ਹਾਏ। ਆਪ ਨੇ ਉਹਨਾਂ ਮਹਾਨ ਹਸਤੀਆਂ ਦੀ ਚਲਾਈ ਪਰੰਪਰਾ ਨੂੰ ਅਗੇ ਤੋਰਿਆ। ਆਪ ਨੇ ਪੱਛਮ ਦੇ ਪ੍ਰਭਾਵ ਨੂੰ ਨਹੀਂ ਕਬੂਲਿਆ, ਸਗੋਂ ਆਪਣੀ ਸਭਿਅਤਾ, ਆਪਣੀ ਸੰਸਕ੍ਰਿਤੀ, ਆਪਣੇ ਵਿਰਸੇ ਨੂੰ ਸਾਂਭ ਕੇ, ਉਸੇ ਵਿਚੋਂ ਬਖ਼ਸ਼ਸ਼ਾਂ ਕੀਤੀਆਂ।

ਆਪ ਨੇ ਇਸਤਰੀ ਜਾਤੀ ਤੇ ਬਹੁਤ ਉਪਕਾਰ ਕੀਤੇ, ਉਹਨਾ ਨੂੰ ਸਮਾਜ ਵਿੱਚ ਠੀਕ ਸਥਾਨ ਦਿਵਾਇਆ, ਵਿਧਵਾ ਵਿਆਹ ਲਈ ਅਨੇਕਾਂ ਸਫਲ ਉਪਰਾਲੇ ਕੀਤੇ, ਖੰਡੇ ਬਾਟੇ ਦਾ ਅੰਮ੍ਰਿਤ ਛਕਾ ਕੇ ਧਾਰਮਕ ਖੇਤਰ ਵਿੱਚ ਮਰਦਾਂ ਵਾਂਗ ਇਕੋ ਮਰਿਯਾਦਾ ਵਿਚ ਬੰਨ੍ਹਿਆ। ਆਪ ਨੇ ਅੰਤਰਜਾਤੀ ਵਿਆਹ ਦੀ ਪ੍ਰਥਾ ਨੂੰ ਅਗੇ ਵਧਾਇਆ।

ਸਤਿਗੁਰੂ ਜਗਜੀਤ ਸਿੰਘ ਜੀ ਦੀ ਪ੍ਰੇਰਨਾ ਸਦਕਾ ਅੱਜ ਵਡੀ ਗਿਣਤੀ ਵਿੱਚ ਨਾਮਧਾਰੀ ਪਰਵਾਰ, ਗੁਰਬਾਣੀ ਅਨੁਸਾਰ ਜੀਵਨ ਢਾਲ ਕੇ, ਨਾਮ ਸਿਮਰਨ ਨਾਲ ਜੁੜੇ ਹਨ ਜੋ ਆਡੰਬਰਹੀਨ, ਸਾਫ, ਪਵਿਤਰ ਤੇ ਸੱਚਾ-ਸੁੱਚਾ ਜੀਵਨ ਜੀ ਰਹੇ ਹਨ। ■

ਤੁਹਾਨੂੰ ਸਤਿਗੁਰੂ ਰਾਮ ਸਿੰਘ ਜੀ ਨੇ ਚਿੱਟਾ ਬਾਣਾ ਦਿੱਤਾ ਹੈ। ਬਾਣੀ ਵਿਚ ਚਾਰ ਜੁਗਾਂ ਦਾ ਵੱਖ ਵੱਖ ਲਿਖਿਆ ਹੈ –

"ਬਗਾ ਰਤਾ ਪੀਅਲਾ ਕਾਲਾ
ਬੇਦਾ ਕਰੀ ਪੁਕਾਰ॥"

ਜਿਸ ਜਿਸ ਤਰ੍ਹਾਂ ਦੇ ਬਾਣੇ ਨੇ ਕਲਿਜੁਗ ਦਾ ਕਾਲਾ, ਸਤਿਜੁਗ ਦਾ ਚਿੱਟਾ, ਜਿਸ ਜਿਸ ਤਰ੍ਹਾਂ ਜੁਗਾਂ ਦੇ ਲਿਖੇ ਨੇ, ਤੁਹਾਨੂੰ ਸਤਿਗੁਰਾਂ ਨੇ ਚਿੱਟਾ ਬਾਣਾ ਦਿੱਤਾ ਹੈ। ਇਹ ਤੁਹਾਡੀ ਵਰਦੀ ਹੈ। ਜੇ ਪਾਕਿਸਤਾਨ ਦੀ ਵਰਦੀ ਪਾ ਲਵੇ ਸਾਡਾ ਸਿਪਾਹੀ, ਪਤਾ ਲਗ ਜਾਏ ਤਾਂ ਉਹ ਫੜਿਆ ਹੀ ਜਾਣਾ ਹੈ। ਉਸਨੂੰ ਹਿੰਦੋਸਤਾਨੀ ਸਮਝ ਕੇ ਨਹੀਂ ਫੜਨਾਂ ਉਸਨੂੰ ਪਾਕਿਸਤਾਨੀ ਸਮਝ ਕੇ ਫੜ ਲੈਣਾ ਹੈ ਸਾਡੀਆਂ ਫੌਜਾਂ ਨੇ। ਸੋ ਸਾਡਾ ਨਾਮਧਾਰੀਆਂ ਦਾ ਸਿੱਧਾ ਦਸਤਾਰਾ ਚਾਹੀਦਾ ਹੈ। ਸਿੱਧੇ ਕਪੜੇ ਚਾਹੀਦੇ ਨੇ ਜਿਨ੍ਹਾਂ ਦੀ ਲੋਕ ਤਾਰੀਫ਼ ਕਰਦੇ ਨੇ ਤੇ ਸਤਿਗੁਰੂ ਵੱਲੋਂ ਵੀ ਮਨਜ਼ੂਰੀ ਹੈ। ਸਾਨੂੰ ਉਹਨਾਂ ਵੱਲ ਬਹੁਤਾ ਧਿਆਨ ਦੇਣਾ ਚਾਹੀਦਾ ਹੈ।

ਆਪਣੀ ਮਰਿਯਾਦਾ ਨੂੰ ਯਾਦ ਕਰਨ ਵਾਸਤੇ, ਸਤਿਗੁਰੂ ਨੂੰ ਯਾਦ ਕਰਨ ਵਾਸਤੇ ਸਾਨੂੰ ਚਾਹੀਦਾ ਹੈ ਕਿ ਜਿਥੇ ਤੁਸੀਂ ਬੈਠੇ ਹੋ ਵਿਹਾਰ ਮਾਤਰ, ਤੁਹਾਨੂੰ ਜਾਣਾ ਪੈਂਦਾ ਹੈ ਕਿਸੇ ਨੂੰ ਕਿਸੇ ਪਿੰਡ ਕਿਸੇ ਨੂੰ ਕਿਸੇ ਸ਼ਹਿਰ। ਓਥੇ ਬੈਠ ਕੇ ਪੂਰਾ ਵਿਖਾਵਾ ਕਰੋ ਤੁਸੀਂ। ਆਹ ਕਪੜੇ (ਨਾਮਧਾਰੀ) ਹਨ, ਤੁਹਾਨੂੰ ਆਪਣੇ ਆਪ ਕੋਈ ਪੁਛ ਲਵੇਗਾ ਕਿ ਤੂੰ ਨਾਮਧਾਰੀ ਹੈਂ। ਜੋ ਤੁਹਾਨੂੰ ਵੇਖ ਕੇ ਕਿਸੇ ਨੂੰ ਸਤਿਗੁਰੂ ਰਾਮ ਸਿੰਘ; ਜੇ ਤੁਹਾਨੂੰ ਨਹੀਂ ਵੀ ਯਾਦ ਤੇ ਕਿਸੇ ਨੂੰ, ਤੁਹਾਨੂੰ ਵੇਖ ਕੇ ਸਤਿਗੁਰੂ ਰਾਮ ਸਿੰਘ ਯਾਦ ਆ ਜਾਏਗਾ, ਉਹਦਾ ਭਲਾ ਹੋ ਜਾਏਗਾ, ਪਈ ਇਹ ਸਤਿਗੁਰੂ ਰਾਮ ਸਿੰਘ ਦੇ ਸਿੱਖ ਨੇ। ਸੋ ਏਸ ਪਾਸੇ ਤਕੜੇ ਹੋ ਕੇ ਧਿਆਨ ਦਿਓ, ਕਮਜ਼ੋਰੀ ਨਾ ਵਿਖਾਇਆ ਕਰੋ।

—ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ

# ਗੁਰਗੱਦੀ ਨਸ਼ੀਨ ਹੋਣ ਤੋਂ ਪਹਿਲਾਂ ਤੇ ਬਾਅਦ

ਹਰੀ ਸਿੰਘ ਵਡਾਣੀਆ ਨੰਬਰਦਾਰ

ਸਾਡਾ ਪਰਵਾਰ ਨਾਮਧਾਰੀ ਹੈ ਹੀ ਸੀ। ਪਿਤਾ ਜੀ, ਸੰਤ ਚਤਰ ਸਿੰਘ ਜੀ ਦੀ ਜਾਣ ਪਛਾਣ ਸਾਧ ਸੰਗਤ ਨਾਲ ਸਚੇ ਪਾਤਸ਼ਾਹ ਸਤਿਗੁਰ ਪ੍ਰਤਾਪ ਸਿੰਘ ਜੀ ਨਾਲ ਕਾਫੀ ਸੀ। ਜਦੋਂ ਦੌਰਾ ਸਾਡੇ ਇਲਾਕੇ (ਲਾਹੌਰ ਦਾ ਇਲਾਕਾ) ਵਿਚ ਔਣਾ ਸਾਡੇ ਪਿੰਡ ਵਡਾਣੇ ਭੀ ਜਰੂਰ ਔਣਾ। ਜਦੋਂ ਸਚੇ ਪਾਤਸ਼ਾਹ ਜੀ ਲਾਹੌਰ ਰੇਸਾਂ ਤੇ ਜਾਣਾ ਤਾਂ ਰਾਤ ਸਾਡੇ ਕੋਲ ਜ਼ਰੂਰ ਰਹਿਣਾ। ਪਰ ਮੈਂ ਛੋਟਾ ਸਾਂ ਏਸ ਕਰਕੇ ਮੇਰੀ ਜਾਣ ਪਛਾਣ ਕਿਸੇ ਨਾਲ ਜ਼ਿਆਦਾ ਨਹੀਂ ਸੀ।

ਮੈਂ ਪਾਠ ਕਰ ਲੈਂਦਾ ਸਾਂ। ਇਕ ਵਾਰ ਸੱਚੇ ਪਾਤਸ਼ਾਹ ਜੀ ਨੇ ਪਿਤਾ ਜੀ ਨੂੰ ਕਿਹਾ "ਜੇ ਕੋਈ ਲੜਕਾ ਪਾਠੀ ਹੈ ਤਾਂ ਸ੍ਰੀ ਭੈਣੀ ਸਾਹਿਬ ਘਲੋ"।

ਪਿਤਾ ਜੀ ਕਿਹਾ ਕਿ ਹਰੀ ਸਿੰਘ ਪਾਠ ਕਰ ਲੈਂਦਾ ਹੈ। ਏਸ ਨੂੰ ਘਲ ਦੇਂਦੇ ਹਾਂ। ਮੈਂ ਸ੍ਰੀ ਭੈਣੀ ਸਾਹਿਬ ਆ ਗਿਆ। ਸਵੇਰੇ ਤਿੰਨ ਵਜੇ ਇਕ ਪਾਠ ਸ਼ੁਰੂ ਹੁੰਦਾ। ੩੦ ਜਾਂ ੩੫ ਸਿੰਘ ਇਕੋ ਵੇਰਾਂ ਬੈਠ ਕੇ ਦਿਨ ਚੜ੍ਹਦੇ ਨਾਲ ਪਾਠ ਦਾ ਭੋਗ ਪੇ ਜਾਂਦਾ। ਮੈਂ ਭੀ ਏਸ ਪਾਠ ਵਿਚ ਲਗ ਗਿਆ। ਮੇਰੀ ਸ੍ਰੀ ਭੈਣੀ ਸਾਹਿਬ ਕਿਸੇ ਨਾਲ ਜਾਣ ਪਛਾਣ ਨਾ ਸੀ। ਬਾਬਾ ਜੀ ਵਡੇ ਤੇ ਛੋਟੇ ਅਜੇ ਦਾੜ੍ਹਾ ਨਹੀਂ ਸੀ ਆਇਆ। ਬਹੁਤ ਸੁਹਣਾ ਸਰੀਰ ਸੀ। ਉਸ ਵੇਲੇ ਇਹਨਾਂ ਦੋਨਾਂ ਭਰਾਵਾਂ ਨੂੰ ਮੈਂ ਮਥਾ ਟੇਕਨਾ। ਕਦੀ ਤਾਂ ਰੁਕ ਕੇ ਟਿਕਾ ਲੈਣਾ ਤੇ ਕਦੇ ਤੁਰੇ ਜਾਣਾ ਤੇ ਮੱਥਾ ਭੀ ਨਾ ਟਕੌਣਾ।

ਮੇਰੇ ਚਿਤ ਵਿਚ ਔਣਾ ਕਦੀ ਮੇਰੇ ਨਾਲ ਬਾਬਾ ਜੀ ਗਲਬਾਤ ਕਰਨਗੇ। ਪਰ ਇਹ ਆਸ ਪੂਰੀ ਨਾ ਹੋਈ।

ਇਕ ਮਹੀਨਾ ਹੋ ਗਿਆ ਸੀ ਆਇਆਂ ਸ੍ਰੀ ਭੈਣੀ ਸਾਹਿਬ। ਪਹਿਲੇ ਜਾਣ ਪਛਾਣ ਮੇਰੀ ਸੁਚਾ ਸਿੰਘ ਨਾਲ ਹੋਈ ਜੋ ਮਾਲੀ ਦੀ ਸੇਵਾ ਕੋਠੀ ਕਰਦਾ ਸੀ ਕਿਉਂਕਿ ਪਤਾ ਲਗਾ ਕਿ ਇਹ ਨਿਕੀ ਮੌਖੀ ਦਾ ਮੇਰਿਆਂ ਸਹੁਰਿਆਂ ਵਿਚੋਂ ਹੈ। ਉਸੇ ਨਾਲ ਮੇਰਾ ਨੇੜ ਹੋ ਗਿਆ। ਫੇਰ ਜਾਣ ਪਛਾਣ ਕਵੀ ਪ੍ਰੀਤਮ ਸਿੰਘ ਨਾਲ ਹੋਈ। ਕਿਉਂਕਿ ਇਹ ਸਾਡੇ ਜ਼ਿਲ੍ਹੇ ਦੇ ਪਿੰਡ ਡਫਰਕਿਆਂ ਦਾ ਸੀ। ਫੇਰ ਸਕੂਲ ਦੇ ਮੁੰਡਿਆਂ ਚੰਦਰਹਾਂਸ ਵਗੈਰਾ ਨਾਲ ਹੋਣੀ ਸ਼ੁਰੂ ਹੋਈ। ਸਹਿਜੇ ਸਹਿਜੇ ਮੁੰਡਿਆਂ ਸਕੂਲ ਦਿਆਂ ਨਾਲ ਜਾਣ ਪਛਾਣ ਹੋਈ। ਸਕੂਲ ਦੇ ਮੁੰਡਿਆਂ ਨੂੰ ਮਿਲਣਾ ਜਰਾ ਔਖਾ ਸੀ। ਕਿਉਂਕਿ ਹੁਕਮ ਨਹੀਂ ਸੀ।

ਏਸੇ ਸਮੇਂ ਵਿਚ ਮਾਲ ਵਾਸਤੇ ਜਵਾਰ ਕਟਾਣੀ ਤੇਂ ਮੁੱਲ ਖਰੀਦੀ। ਮੁਖਤਿਆਰ ਨੂੰ ਹੁਕਮ ਹੋਇਆ ਸਭ ਸਰੀਰ ਭੈਣੀ ਸਾਹਿਬ ਦੇ ਜਵਾਰ ਵਢਣ ਜਾਣ, ਪਾਠੀ ਸਿੰਘ ਭੀ ਜ਼ਰੂਰ ਜਵਾਰ ਵੱਢਣ ਲਗਣ। ਸ੍ਰੀ ਭੈਣੀ ਸਾਹਿਬੋਂ ਜਦੋਂ ਤੁਰੇ ਤਾਂ ਰਸਤੇ ਵਿਚ ਸੁਚਾ ਸਿੰਘ ਕਿਹਾ, ਕਿ ਆਪਾਂ ਕਠਿਆਂ ਜਵਾਰ ਵੱਢਣ ਬਹਿਣਾ ਹੈ; ਪਕੀ ਗਿਣ ਲਈ, ਦਾਤਰੀਆਂ ਫੜ ਲਈਆਂ ਪਾਤਾਂ ਮਲ ਲਈਆਂ। ਜਥੇਦਾਰ ਹਜ਼ਾਰਾ ਸਿੰਘ ਓੜਾਂ ਗਿਣਕੇ ਜੁਵਾਰ ਦੀਆਂ ਦੇਂਦਾ ਸੀ। ਕਿਉਂਕਿ ਜਵਾਰ ਕੇਰੀ ਹੋਈ ਸੀ। ਮੈ ਤੇ ਸੁਚਾ ਸਿੰਘ ਕਿਸੇ ਭੀ ਢਾਣੀ ਨੂੰ ਆਪਣੇ ਬਰਾਬਰ ਨਹੀਂ ਸਾਂ ਔਣ ਦੇਂਦੇ। ਸਾਰਾ ਦਿਨ ਬਦਲ ਬਦਲ ਕੇ ਵਾਢੇ ਸਾਡੇ ਨਾਲ ਲਗੇ ਪਰ ਅਸਾਂ ਕਿਸੇ ਨੂੰ ਆਪਨੇ ਬਰਾਬਰ ਨਾ ਔਣ ਦਿਤਾ। ੫ ਵਜ ਗਏ ਤਾਂ ਸ੍ਰੀ ਭੈਣੀ ਸਾਹਿਬੋਂ ਬਾਬਾ ਜੀ ਜੀਪ ਤੇ ਆ ਗਏ। ਸਾਡੇ ਕੋਲ ਔਂਦਿਆਂ ਪੁਛਿਆ ਜਥੇਦਾਰ ਹਜਾਰਾ ਸਿੰਘ ਨੂੰ, "ਅੱਜ ਜਵਾਰ ਵੱਢਨ ਵਿਚ ਕੀਹਦਾ ਸਿਟਾ ਹੈ।"

ਤਾਂ ਹਜ਼ਾਰਾ ਸਿੰਘ ਨੇ ਅਰਜ ਕੀਤੀ, "ਹਰੀ ਸਿੰਘ ਤੇ ਸੁਚਾ ਸਿੰਘ ਦਾ।"

ਤਾਂ ਵਡੇ ਬਾਬਾ ਜੀ ਪੁਛਿਆ, "ਸੁਚਾ ਸਿੰਘ ਤਾਂ ਅਸੀ ਜਾਣਦੇ ਹਾਂ ਹਰੀ ਸਿੰਘ ਕੌਣ ਹੈ?"

ਹਜ਼ਾਰਾ ਸਿੰਘ ਕਿਹਾ ਕਿ "ਪਿੰਡ ਵਡਾਣੇ ਜ਼ਿਲ੍ਹਾ ਲਾਹੌਰ ਦਾ ਬਾਬੇ ਚਤਰ ਸਿੰਘ ਦਾ ਲੜਕਾ ਹੈ।"

ਤਾਂ ਵਡੇ ਬਾਬਾ ਜੀ ਕਿਹਾ ਹਰੀ ਸਿੰਘ ਨੂੰ ਸੱਦੋ।

ਹਜ਼ਾਰਾ ਸਿੰਘ ਮੈਨੂੰ ਸਦ ਲਿਆ ਕਿ ਵਡੇ ਬਾਬਾ ਜੀ ਸਦਦੇ ਹਨ। ਮੈਂ ਸੋਚਾਂ ਸੋਚਦਾ ਤੁਰ ਪਿਆ ਕਿ ਮੈਨੂੰ ਓਹ ਜਾਣਦੇ ਨਹੀਂ ਮੈਨੂੰ ਕੀ ਕਹਿਣਾ ਹੈ। ਮੈਂ ਆਣ ਕੇ ਬਾਬਾ ਜੀ ਦੇ ਚਰਨਾਂ ਤੇ ਮਥਾ ਟੇਕਿਆ ਤਾਂ ਵਡੇ ਬਾਬਾ ਜੀ ਮੈਨੂੰ ਥਾਪੀ ਦਿਤੀ ਕੰਡ ਤੇ ਅਤੇ ਕਿਹਾ, "ਤੂੰ ਜਵਾਰ ਬਹੁਤ ਵੱਢੀ ਹੈ।" ਤਾਂ ਓਸੇ ਤਰ੍ਹਾਂ ਲਿਬੜੇ ਹੋਏ ਨੂੰ ਜੀਪ ਵਿਚ ਬਠਾ ਲਿਆ ਤੇ ਸ੍ਰੀ ਭੈਣੀ ਸਾਹਿਬ ਲੈ ਆਏ। ਆਣ ਕੇ ਸੋਧ ਦਾ ਇਸ਼ਨਾਨ ਕੀਤਾ। ਬਾਬਾ ਜੀ ਆਪ ਦੇ ਕੋਲ ਬਹਾਕੇ ਪ੍ਰਸ਼ਾਦਾ ਛਕਾਇਆ ਤੇ ਆਪ ਛਕਿਆ।

ਬਸ ਏਸ ਪਿਛੋਂ ਬਹੁਤ ਨੇੜ ਹੋ ਗਿਆ ਤਾਂ ਅੱਠੇ ਪਹਿਰ ਮੇਲ ਜੋਲ ਸ਼ੁਰੂ ਹੋ ਗਿਆ। ਜਦੋਂ ਮੈਂ ਡੇਰੇ ਆਵਾਂ ਤਾਂ ਮਗਰੇ ਸਾਧਾਂ ਨੂੰ ਆਖਦੇ, ਹਰੀ ਸਿੰਘ ਨੂੰ ਸੱਦੋ। ਕਾਫੀ ਘੁਲ ਮਿਲ ਗਏ ਤਾਂ ਰਾਤ ਨੂੰ ਰੋਜ ਲੁਕਣ ਮਿਟਾਈ ਖੇਡਣੀ। ਕਦੀ ਨੀਲੋਂ ਨਹਿਰ ਵਿਚ ਤਰਨਾ, ਕਦੇ ਕੱਬਡੀ ਖੇਡਣੀ ਕਦੇ ਘੁਲਣਾ।

ਏਥੇ ਇਕ ਇੰਦਰ ਸਿੰਘ ਜਿਸ ਨੂੰ ਮਛਰ ਮਛਰ ਕਹਿੰਦੇ ਸਨ ਸਾਰੇ। ਸੌਲੇ ਜਹਿ ਰੰਗ ਦਾ ਸਰੀਰ ਬਹੁਤ ਨਿਗਰ ਸੀ। ਭਜਦਾ ਏਨਾ ਸੀ ਕਿ ਉਸ ਨੂੰ ਸਾਹ ਨਹੀਂ ਸੀ ਚੜ੍ਹਦਾ। ਇਸਨੂੰ ਫੜਨਾ ਬੜਾ ਔਖਾ ਸੀ। ਮੇਰੇ ਸਿਰ ਮੀਟੀ ਆ ਗਈ। ਮੈਂ ਮਛਰ ਕੇ ਮਗਰ ਲਗਾ ਤਾਂ ਓਹ ਮੇਥੋਂ ਫੜ੍ਹਿਆ ਨਾ ਗਿਆ। ਵਡੇ ਬਾਬਾ

ਜੀ ਕਹਿਣ ਲਗੇ ਹਰੀ ਸਿੰਘ ਤੂੰ ਮੈਨੂੰ ਫੜੇਂ ਤਾਂ ਮੀਟੀ ਮੇਰੇ ਸਿਰ ਆ ਜਾਵੇਗੀ। ਤਾਂ ਮੈਂ ਇਹਨੂੰ ਫੜਾਂਗਾ। ਮੈਂ ਹਥ ਲਾ ਦਿਤਾ। ਵਡੇ ਬਾਬਾ ਜੀ ਸਿਰ ਮੀਟੀ ਆ ਗਈ। (ਜਿੰਨਾ ਚਿਰ ਗਦੀ ਤੇ ਨਹੀਂ ਬਹਿੰਦੇ ਵਡੇ ਬਾਬਾ ਜੀ ਲਿਖਾਂਗਾ ਕਿਉਂਕਿ ਉਹ ਜਿਸ ਤਰ੍ਹਾਂ ਦਾ ਟਾਈਮ ਸੀ ਓਸੇ ਤਰ੍ਹਾਂ ਦੀ ਗਲ ਕਰਨੀ ਹੈ) ਸੋ ਵਡੇ ਬਾਬਾ ਜੀ ਮਛਰ ਇੰਦਰ ਸਿੰਘ ਦੇ ਮਗਰ ਲਗ ਗਏ ਤੇ ਨਾ ਸਾਹ ਬਾਬਾ ਜੀ ਨੂੰ ਚੜ੍ਹੇ ਤੇ ਨਾ ਮਛਰ ਨੂੰ ਚੜ੍ਹੇ। ਅਖ਼ੀਰ ਮਛਰ ਥਕ ਗਿਆ ਤੇ ਸਹਿਜੇ ਭੱਜਣ ਲਗਾ ਤਾਂ ਬਾਬਾ ਜੀ ਸਹਿਜੇ ਹੋ ਗਏ। ਮਛਰ ਦੇ ਦਿਲ ਵਚ ਸੀ ਕਿ ਮੈਨੂੰ ਇਹ ਫੜ ਲੈਣਗੇ। ਪਰ ਬਾਬਾ ਜੀ ਇਹਨੂੰ ਫੜਨਾ ਨਹੀਂ ਸਨ ਚਾਹੁੰਦੇ। ਅਖ਼ੀਰ ਮਛਰ ਖਲੋ ਗਿਆ ਤਾਂ ਬਾਬਾ ਜੀ ਭੀ ਖਲੋ ਗਏ ਤੇ ਕਿਹਾ, "ਤੈਨੂੰ ਮੈਂ ਫੜਨਾ ਨਹੀਂ ਤੂੰ ਹੋਰ ਭੱਜ।" ਪਰ ਇਹ ਤਾਂ ਹੁਣ ਭੱਜਣ ਜੋਗਾ ਨਹੀਂ ਸੀ ਰਿਹਾ।

ਇਸ ਨੂੰ ਮਖੌਲ ਕਰਦੇ ਰਹਿੰਦੇ ਸਨ। ਇਕ ਦਿਨ ਲੁਕਨ ਮੀਟੀ ਖੇਡਦੇ ਸਾਂ। ਮਛਰ ਦੇ ਸਿਰ ਮੀਟੀ ਸੀ। ਏਸ ਨੂੰ ਹੱਥ ਲੈਣ ਘਲਿਆ ਤਾਂ ਅਸੀਂ ਸਾਰੇ ਬਾਗ ਬੂਟਿਆਂ ਵਿਚ ਲੁਕ ਗਏ ਤੇ ਕਈ ਬੂਟਿਆਂ ਤੇ ਚੜ੍ਹ ਗਏ। ਵਡੇ ਬਾਬਾ ਜੀ ਕੋਠੀ ਵਿਚ ਵੜ ਗਏ। ਉਹ ਇਹੀ ਕੋਠੀ ਹੈ ਜਿਥੇ ਹੁਣ ਸਚੇ ਪਾਤਸ਼ਾਹ ਬਿਰਾਜਦੇ ਹਨ। ਪਹਿਲੇ ਇਸਦੀ ਸ਼ਕਲ ਕੁਝ ਹੋਰ ਤਰ੍ਹਾਂ ਸੀ। ਵੱਡੇ ਕਮਰੇ ਦਾ ਬੂਹਾ ਇੱਕ ਖੂਹ ਵਲ ਸੀ ਦੂਸਰਾ ਬਾਗ ਵਲ। ਦੂਸਰੇ ਪਾਸੇ ਤੋਂ ਮਛਰ ਨੇ ਵੇਖ ਲਿਆ ਕਿ ਕੋਈ ਮੁੰਡਾ ਕੋਠੀ ਦੇ ਵਿਚਲੇ ਕਮਰੇ ਵਿਚ ਵੜਿਆ ਹੈ। ਮੈਂ ਕਿਉਂ ਨਾ ਏਸਨੂੰ ਫੜ ਲਵਾਂ। ਇਹ ਭੀ ਓਸੇ ਕਮਰੇ ਵਿਚ ਵੜਿਆ ਤਾਂ ਵਡੇ ਬਾਬਾ ਜੀ ਨੇ ਦੀਵਾ ਬੁਝਾ ਦਿਤਾ। ਇੰਦਰ ਸਿੰਘ ਮਛਰ ਨੂੰ ਹਨੇਰੇ ਵਿਚ ਫੜ ਕੇ ਬੜਾ ਰਗੜਿਆ। ਖ਼ੂਬ ਇਸ ਘਰੋਲਿਆ। ਕਾਫੀ ਰਗੜਨ ਤੋਂ ਬਾਦ ਖੂਹ ਵਾਲੇ ਪਾਸੇ ਨਿਕਲ ਆਏ ਤੇ ਕੋਲ ਤਖ਼ਤਪੋਸ਼ ਤੇ ਜਾ ਬੈਠੇ। ਏਥੇ ਸਾਡੇ ਫੈਸਲੇ ਹੋਇਆ ਕਰਦੇ ਸਨ। ਮਛਰ ਦੂਸਰੇ ਬੂਹੇ, ਸਾਹ ਚੜ੍ਹਿਆ ਹੋਇਆ, ਵਡੇ ਬਾਬਾ ਜੀ ਪਾਸ ਸ਼ਿਕਾਇਤ ਕੀਤੀ ਜੀ ਏਸਤਰ੍ਹਾਂ ਨਹੀਂ ਹੋਣਾ ਚਾਹੀਦਾ। ਮੈਨੂੰ ਕਿਸੇ ਮੁੰਡੇ ਨੇ ਬੜਾ ਰਗੜਿਆ ਹੈ। ਬਾਬਾ ਜੀ ਕਿਹਾ ਕਿ ਕਿਸੇ ਦਾ ਨਾਂ ਲਵੇਂ ਤਾਂ ਹੀ ਉਸਨੂੰ ਕੋਈ ਸਜਾ ਦਿਤੀ ਜਾਵੇ। ਕਹਿਣ ਲਗਾ "ਜੀ ਹਨੇਰੇ ਵਿਚ ਮੈਨੂੰ ਕੋਈ ਪਤਾ ਨਹੀਂ ਲਗਾ।" ਮੱਛਰ ਤਾਂ ਸਾਹੋ ਸਾਹੀ ਹੋਇਆ ਹੋਇਆ ਸੀ ਪਰ ਬਾਬਾ ਜੀ ਨੇ ਐਸਾ ਸਾਹ ਵੱਟਿਆ ਕਿ ਮਛਰ ਨੂੰ ਕੋਈ ਪਤਾ ਹੀ ਨਾ ਲਗਾ। ਪੰਜੀਂ ਛੀਂ ਦਿਨੀਂ ਕਿਸੇ ਮੁੰਡੇ ਨੇ ਦਸਿਆ ਕਿ ਓਹੋ ਤਾਂ ਬਾਬਾ ਜੀ ਸਨ। ਤਾਂ ਉਸ ਵਿਚਾਰੇ ਨੇ ਮਾਫੀ ਮੰਗੀ। ਬੜਾ ਹਾਸਾ ਪਿਆ।

ਇਹੋ ਜਿਹੇ ਕੌਤਕ ਬਾਬਾ ਜੀ ਕਰਦੇ ਹੀ ਰਹਿੰਦੇ ਸਨ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਇਹਨਾਂ ਨੂੰ ਵੇਖ ਕੇ ਬਹੁਤ ਖ਼ੁਸ਼ ਹੁੰਦੇ ਸਨ। ਸਰੀਰ ਭਾਵੇ ਹੌਲਾ ਤੇ ਕਦ ਛੋਟਾ ਸੀ ਤਾਕਤ ਬਹੁਤ ਜਿਆਦਾ ਸੀ ਸਰੀਰ ਵਿਚ। ਸਤਿਗੁਰਾਂ ਨੇ ਹੁਕਮ ਕਰਨਾ ਹਰੀ ਸਿੰਘ ਆ, ਗੱਲ ਤੇਰੇ ਬੇਲੀ ਦੀ ਹੈ। ਕਿਉਂਕਿ ਉਦੋਂ ਇਕੋ ਜਿਹੇ ਬੇਲੀ ਸਾਂ। ਗੁਰੂ ਤੇ ਸਿਖ ਦਾ ਰਿਸ਼ਤਾ ਤਾਂ ਬਾਦ ਵਿਚ ਬਣਿਆ ਸੀ। ਫੇਰ ਕਬੱਡੀ ਖੇਡੀ, ਘੋੜਿਆਂ ਵਾਲਿਆਂ ਨਾਲ। ਘੋੜਿਆਂ ਵਾਲੇ ਬਹੁਤ ਤਕੜੇ ਸਨ। ਘਿਓ ਦੁਧ ਦੀ ਇਹਨਾਂ ਨੂੰ ਕੋਈ ਪ੍ਰਵਾਹ ਨਹੀਂ ਸੀ। ਇਕ ਪਾਸੇ ਘੋੜਿਆਂ ਵਾਲੇ ਇਕ ਪਾਸੇ ਵਡੇ ਤੇ ਛੋਟੇ ਬਾਬਾ ਜੀ, ਕੁੰਦਨ ਸਿੰਘ ਨਕਈ, ਹਰੀ ਸਿੰਘ ਤੇ ਕੁੰਦਨ ਸਿੰਘ ਮਲੋ ਪਰ ਹਮੇਸ਼ਾਂ ਹੀ ਜਿਤੇ ਬਾਬਾ ਜੀ ਹੁਰੀਂ।

ਜਦੋਂ ਜੀਵਨ ਨਗਰ ਦੀ ਜ਼ਮੀਨ ਦਾ ਸੌਦਾ ਹੋਇਆ ਸਚੇ ਪਾਤਸ਼ਾਹ ਜੀ, ਖਜਾਨਚੀ ਵਡੇ ਬਾਬਾ ਜੀ ਨੂੰ ਬਣਾਇਆ। ਸਾਰੀ ਰਕਮ ਜੋ ਜ਼ਮੀਨ ਖਰੀਦਣ ਵਾਸਤੇ ਆਉਂਦੀ ਸੀ, ਓਹੋ ਸਾਰਾ ਪੈਸਾ ਵਡੇ ਬਾਬਾ ਜੀ ਬੜੇ ਧਿਆਨ ਨਾਲ ਰੱਖਦੇ। ਕਿਸੇ ਦਾ ਕੋਈ ਰੌਲਾ ਨਹੀਂ ਹੋਣ ਦਿਤਾ। ਬਹੁਤ ਸੁਚੱਜੇ ਢੰਗ ਨਾਲ ਹਿਸਾਬ ਰਖਿਆ। ਸ੍ਰੀ ਸਤਿਗੁਰੂ ਜੀ ਨੇ ਬਹੁਤ ਖ਼ੁਸ਼ੀਆਂ ਦਿਤੀਆਂ ਵਡੇ ਬਾਬਾ ਜੀ ਨੂੰ। ਇਕ ਵੇਰ ਵਡੇ ਬਾਬਾ ਜੀ ਦਾ ਸਰੀਰ ਬਹੁਤ ਢਿਲਾ ਹੋ ਗਿਆ। ਬਾਬਾ ਜੀ ਨੂੰ ਨੌਹਰ ਵੈਦਾਂ ਪਾਸ ਰਖਿਆ ਤੇ ਪਿਛੋਂ ਜੀਵਨ ਨਗਰ ਵੀ ਰਖਿਆ। ਸਚੇ ਪਾਤਸ਼ਾਹ ਜੀ ਨੇ ਬਹੁਤ ਧਿਆਨ ਦਿਤਾ ਬਾਬਾ ਜੀ ਵਲ।

ਮੈਨੂੰ ਵੀ ਇਕ ਵੇਰ ਹੁਕਮ ਕੀਤਾ, "ਹਰੀ ਸਿੰਘ ਤੂੰ ਵਡੇ ਕਾਕੇ ਕੋਲ ਰਹੋ ਤੇਰੇ ਕੋਲ ਰਹਿਣ ਨਾਲ ਕਾਕਾ ਰਾਜ਼ੀ ਰਹਿੰਦਾ ਹੈ।" ਤਾਂ ਮੈਂ ਵੀ ਕੁਝ ਚਿਰ ਬਾਬਾ ਜੀ ਕੋਲ ਰਿਹਾ।

## ਹੁਕਮ ਵਿੱਚ ਦਿਨ ਰਾਤ ਇਕ ਕਰਨ ਦੀ ਮਿਸਾਲ—

ਇਕ ਵੇਰ ਦੀ ਗਲ ਹੈ। ਮੈਂ ਲਾਹੌਰ ਗਿਆ ਜਿਥੇ ਸਚੇ ਪਾਤਸ਼ਾਹ ਜੀ ਦੇ ਘੋੜੇ ਰਹਿੰਦੇ ਸਨ। ਸਚੇ ਪਾਤਸ਼ਾਹ ਜੀ ਨੇ ਵਡੇ ਬਾਬਾ ਜੀ ਨੂੰ ਹੁਕਮ ਕੀਤਾ, "ਕਾਕਾ ਤੂੰ ਨਾਲ ਸਰੀਰ ਲੈ ਤੇ ਸ਼ੇਖੂਪੁਰਾ ਤੇ ਲਾਇਲਪੁਰ ਜਾ ਕੇ ਸਾਧ ਸੰਗਤ ਨੂੰ ਕਹੋ ਕਿ ਘਰ ਛਡ ਕੇ ਬੀਕਾਨੇਰ ਟਿੱਬੀ ਚਲੇ ਜਾਣ ਕਿਉਂ ਕਿ ਹੁਣ ਏਥੇ ਰਹਿ ਨਹੀਂ ਸਕਣਾ। ਰੌਲਾ ਪੈਣ ਵਾਲਾ ਹੈ ਪਾਕਿਸਤਾਨ ਦਾ ਰੌਲਾ ਮੁਸਲਮਾਨ ਪਾ ਰਹੇ ਹਨ। ਪਹਿਲੇ ਮੈਂ ਵੀ ਇਕ ਵੇਰ ਸਾਰਿਆਂ ਨੂੰ ਕਹਿ ਆਇਆ ਹਾਂ, ਪਰ ਬਹੁਤ ਥੋੜ੍ਹੇ ਸਰੀਰ ਨਿਕਲੇ ਹਨ।"

ਜੀਪ ਲੈ ਜਾ ਤੇ ਸਾਰੀਂ ਥਾਈਂ ਆਖਣਾ ਹੈ। ਜੇ ਕਿਸੇ ਦਾ ਭਲਾ ਹੋ ਜਾਵੇ ਤੇ ਬਚ ਰਹੇ। ਤਾਂ ਵੱਡੇ ਬਾਬਾ ਜੀ ਤਿਆਰ ਹੋਏ। ਜੀਪ ਦਾ ਡਰਾਈਵਰ ਨਾਹਰ ਸਿੰਘ, ਲਾਂਗਰੀ ਕਿਰਪਾਲ ਸਿੰਘ ਝਬਰ ਤੇ ਮੈਨੂੰ ਭੀ ਨਾਲ ਲਿਆ। ਹੁਕਮ ਮੰਨ ਕੇ ਬਾਬਾ ਜੀ ਤੁਰ ਗਏ। ਪਹਿਲੇ ਸਾਰੇ ਸ਼ੇਖੂਪੁਰੇ ਜ਼ਿਲੇ ਦੀ ਸਾਧ ਸੰਗਤ ਨੂੰ ਸੁਣਾ ਕੇ ਫੇਰ ਲਾਇਲਪੁਰ ਸਾਧ ਸੰਗਤ ਨੂੰ ਸਚੇ ਪਾਤਸ਼ਾਹ ਜੀ ਦਾ ਹੁਕਮ ਸੁਣਾਉਂਦੇ ਤੇ ਨਿਕਲਣ ਵਾਸਤੇ ਆਂਹਦੇ ਰਹੇ। ਪਰ ਲੋਕਾਂ ਦਾ ਘਰੋਂ ਨਿਕਲਨ ਨੂੰ ਜੀਅ ਨਹੀਂ ਸੀ ਕਰਦਾ। ਵਡੇ ਬਾਬਾ ਜੀ ਨੇ ਬੜੇ ਪ੍ਰੇਮ ਨਾਲ ਲੋਕਾਂ ਨੂੰ ਕਿਹਾ। ਕਾਫੀ ਦਿਨ ਲੱਗ ਗਏ। ਵਾਪਸ ਆ ਕੇ ਸੱਚੇ ਪਾਤਸ਼ਾਹ ਅਗੇ ਅਰਜ ਕੀਤੀ ਕਿ ਅਸੀਂ ਬੜੇ ਫਿਰੇ ਹਾਂ ਪਰ ਘਰ ਛਡਣ ਨੂੰ ਕਿਸੇ ਦਾ ਜੀਅ ਨਹੀਂ ਕਰਦਾ।

ਸਚੇ ਪਾਤਸ਼ਾਹ ਜੀ ਇਹ ਸੁਣ ਕੇ ਬਹੁਤ ਦੁਖੀ ਹੋਏ ਤੇ ਕਿਹਾ ਸਾਧ ਸੰਗਤ ਦੀ ਮਰਜ਼ੀ ਪਰ ਔਖੇ ਹੋਣਗੇ।

ਇਕ ਵੇਰ ਦੀ ਗਲ ਹੈ ਕਿ ਸਚੇ ਪਾਤਸ਼ਾਹ ਤੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਲਾਹੌਰ ਸਨ। ਵਡੇ ਬਾਬਾ ਜੀ ਵੀ ਏਥੇ ਲਾਹੌਰ ਹੀ ਸਨ। ਸਚੇ ਪਾਤਸ਼ਾਹ ਜੀ ਨੂੰ ਪਤਾ ਲਗਾ ਕਿ ਭਲਕੇ ਪੰਡਤ ਜਵਾਹਰ ਲਾਲ ਨਹਿਰੂ ਲੁਧਿਆਣੇ ਆ ਰਿਹਾ ਹੈ। ਤਾਂ ਸਤਿਗੁਰਾਂ ਬਾਬਾ ਜੀ ਵਡਿਆਂ ਨੂੰ ਹੁਕਮ ਕੀਤਾ ਕਿ ਕਾਕਾ ਤੂੰ ਹੁਣੇ ਤੁਰ ਜਾ ਲੁਧਿਹਾਣੇ ਨੂੰ ਤੇ ਭਲਕੇ ਪੰਡਿਤ ਨੂੰ ਲੈ ਕੇ, ਨਨਕਾਣੇ ਸਾਹਿਬ ਜਾਣਾ ਤੇ ਐਨਾ ਮੇਰੇ ਵਲੋਂ ਆਖਣਾ ਪੰਡਤ ਜੀ ਨੂੰ। ਬਾਬਾ ਜੀ

ਤਿਆਰ ਹੋ ਪਏ ਤੇ ਨਾਲ ਜੀਪ ਦਾ ਡਰਾਈਵਰ, ਕਿਰਪਾਲ ਸਿੰਘ ਝੱਬਰ ਲਾਂਗਰੀ। ਬਾਬਾ ਜੀ ਤਿਆਰੀ ਕਰਕੇ, ਹੁਕਮ ਮੰਨਕੇ ਤੁਰ ਪਏ। ੪ ਵਜੇ ਪਿਛਲੇ ਪਹਿਰ ਦੇ ਜਿਸ ਵੇਲੇ ਕਸੂਰ ਪਹੁੰਚੇ ਕੋਈ ਪੌਣੀ ਕੁ ਮੀਲ ਦਾ ਗਡੀ ਜੀਪ ਸਫਰ ਕੀਤਾ ਤਾਂ ਖਰਾਬ ਹੋ ਗਈ। ਡਰਾਈਵਰ ਨੇ ਬਹੁਤ ਜੋਰ ਲਾਇਆ ਪਰ ਗਡੀ ਨਾ ਚਲੀ। ਤਾਂ ਬਾਬਾ ਜੀ ਲਾਂਗਰੀ ਨੂੰ ਨਾਲ ਲੈਕੇ ਮੇਰੇ ਪਾਸ ਕਸੂਰ ਆਤੁਰ ਤੇ ਆ ਦਰਸ਼ਨ ਦਿਤੇ। ਮੈਂ ਨਮਸਕਾਰ ਕੀਤੀ ਤਾਂ ਹੁਕਮ ਕੀਤੋ ਨੇ, ਹਰੀ ਸਿੰਘ ਮੈਂ ਰਾਤੋਂ ਰਾਤ ਲੁਧਿਆਣੇ ਜਾਂ ਸ੍ਰੀ ਭੈਣੀ ਸਾਹਿਬ ਪਹੁੰਚਣਾ ਹੈ। ਕੋਈ ਰੇਲ ਜਾਂ ਟੈਕਸੀ ਵਗੈਰਾ ਦਾ ਪਤਾ ਕਰ ਕਰੋ।

ਮੈਂ ਪਤਾ ਕੀਤਾ ਇਹਨਾਂ ਛੋਟੇ ਸ਼ਹਿਰਾਂ ਵਿਚ ਟੈਕਸੀ ਤਾਂ ਓਦੋਂ ਹੁੰਦੀ ਹੀ ਨਹੀਂ ਸੀ। ਨਾ ਹੁਣ ਰੇਲ ਦਾ ਇਧਰ ਕੋਈ ਟਾਈਮ ਜਾਣਾ ਸੀ। ਉਥੇ ਬੈਠ ਕੇ ਜਲ ਪਾਣੀ ਛਕ ਕੇ ਸੋਚਿਆ ਸਚੇ ਪਾਤਸ਼ਾਹ ਜੀ ਦਾ ਹੁਕਮ ਹੈ ਤੇ ਪਹੁੰਚਣਾ ਜ਼ਰੂਰ ਹੈ।

ਸੋਚ ਵਿਚਾਰ ਪਿਛੋਂ ਇਹ ਪਤਾ ਲਗਾ ਕਿ ਰੇਲ ੮ ਵਜੇ ਲਾਹੌਰ ਜਾਣੀ ਸੀ। ਲਾਹੌਰ ਚਲੀਏ ਸ਼ਾਇਦ ਓਥੋਂ ਕੋਈ ਅਸਵਾਰੀ ਮਿਲ ਜਾਵੇ, ਵਡਾ ਸ਼ਹਿਰ ਹੈ। ਮੈਨੂੰ ਵੀ ਨਾਲ ਲੈ ਕੇ ੮ ਵਜੇ ਗਡੀ ਕਸੂਰ ਤੋਂ ਚੜ੍ਹੇ ਤੇ ਲਾਹੌਰ ਪੁਜੇ। ਫੇਰ ਭੌਂ ਕੇ ਕੋਠੀ ਮੀਆਂ ਮੀਰ ਵਾਲੀ ਜਿਥੇ ਸਤਿਗੁਰਾਂ ਦੇ ਘੋੜੇ ਹੁੰਦੇ ਸਨ, ਉਥੇ ਚਲੇ ਗਏ, ਲਗੇ ਟੈਲੀਫੋਨ ਕਰਨ ਸ੍ਰੀ ਕਰਤਾਰ ਸਿੰਘ ਪਥਰਾਂ ਵਾਲੇ ਨੂੰ ਕਿ ਕੋਈ ਟੈਕਸੀ ਲੁਧਿਆਣੇ ਜਾਣ ਵਾਸਤੇ ਲਭ ਕੇ ਦਿਓ। ਉਥੇ ਮਹਾਰਾਜ ਨਿਹਾਲ ਸਿੰਘ ਜੀ ਨੂੰ ਟੈਲੀਫੋਨ ਕੀਤਾ। ਹੋਰ ਬਹੁਤ ਥਾਵਾਂ ਤੋਂ ਪੁਛਿਆ ਪਰ ਕੋਈ ਗਲ ਨਾ ਬਣੀ। ਕਿਉਂਕਿ ਪਟਰੋਲ ਦਾ ਰਾਸ਼ਨ ਸੀ ਤੇ ਮਿਲਦਾ ਨਹੀਂ ਸੀ ਤੇ ਕੋਈ ਟੈਕਸੀ ੪੦ ਮੀਲ ਤੋਂ ਵਧ ਸਫਰ ਕਰਨ ਦਾ ਹੁਕਮ ਨਹੀਂ ਸੀ। ਕੁਝ ਨਾ ਬਣਿਆਂ, ਲੱਗੇ ਸੋਚਣ ਹੁਣ ਕੀ ਬਣੇਂ। ਰਿਕਸ਼ਾ ਲੈ ਕੇ ਵੀ ਫਿਰੇ ਪਰ ਕੰਮ ਨਾ ਬਣਿਆ। ਅਜ ਬਹੁਤ ਵੱਡਾ ਪਰਚਾ ਸੀ ਲੁਧਿਆਣੇ ਅਪੜਨਾ ਸੀ ਪਰ ਆਸ ਨਹੀਂ ਸੀ ਬਝਦੀ ਕਿ ਅਸੀਂ ਟਿਕਾਨੇ ਅਪੜਾਂਗੇ।

ਪਰ ਫੇਰ ਪਾਤਸ਼ਾਹ ਜੀ ਨੇ ਕਿਰਪਾ ਕੀਤੀ ਤੇ ਪਤਾ ਲੱਗਾ ਕਿ ਡਾਕ ਗੱਡੀ ਜਿਸਨੂੰ ਥਰਟੀ ਫੋਰ ਆਖਦੇ ਸਨ ਤੇ ਇਹ ਪਿਸ਼ਾਵਰ ਤੋਂ ਚਲਕੇ ਦਿੱਲੀ ਜਾਂਦੀ ਹੈ, ਲੁਧਿਆਣੇ ਦੇ ਰਸਤੇ। ਇਹ ਸੁਣਕੇ ਕਿ ਰਾਤ ੨ ਵਜਕੇ ੩੦ ਮਿੰਟ ਤੇ ਲਾਹੌਰ ਸਟੇਸ਼ਨ ਤੋਂ ਗਡੀ ਅਪੜੇਗੀ। ਹੋਰ ਤਾਂ ਹੁਣ ਕੋਈ ਚਾਰਾ ਨਹੀਂ ਸੀ। ਅਸੀਂ ਰੇਲਵੇ ਸਟੇਸ਼ਨ ਤੇ ਅਪੜ ਗਏ ਕਰੀਬ ੧ ਵਜੇ। ਠੰਢ ਦੇ ਦਿਨ ਸਨ। ਲੀੜੇ ਸਾਡੇ ਕੋਲ ਕੋਈ ਹੈ ਨਹੀਂ ਸਨ। ਠੰਢ ਲੱਗੇ ਤਾਂ ਅਸਾਂ ਚਾਹਾਂ ਵਾਲੀਆਂ ਦੁਕਾਨਾਂ ਦੀ ਅੱਗ ਬਲਦੀ ਲਾਗੇ ਖਲੋ ਗਏ ਤਾਂ ਕਿ ਅੱਗ ਸੇਕੀਏ। ਥੋੜੇ ਚਿਰ ਪਿਛੋਂ ਦੁਕਾਨਾਂ ਬੰਦ ਕਰ ਕੇ ਦੁਕਾਨਦਾਰ ਵੀ ਤੁਰ ਗਏ। ਪੁਲ ਤੇ ਚੜ੍ਹਕੇ ਵੇਖੀਏ ਕਿ ਗਡੀ ਆਉਂਦੀ ਹੈ ਕਿ ਨਹੀਂ, ਪਰ ਗਡੀ ਤਾਂ ਟਾਈਮ ਨਾਲ ਹੀ ਆਉਣੀ ਸੀ। ਜਦੋਂ ਪੁਲ ਤੇ ਹਵਾ ਲਗੀ ਤਾਂ ਠੰਢ ਹੋਰ ਲਗੀ ਤਾਂ ਅਸੀਂ ਪੁਲ ਤੋਂ ਉਤਰ ਆਏ। ਇਕ ਗਡੀ ਦਾ ਡਬਾ ਖੁਲ੍ਹਾ ਸੀ ਉਸ ਵਿਚ ਵੜੇ ਕਿ ਭੁਲਾ ਕੁਝ ਠੰਢ ਦਾ ਬਚਾ ਹੋਵੇ ਪਰ ਡਬੇ ਵਿਚ ਬੈਠੇ ਹੀ ਸਾਂ ਕਿ ਇੰਜਨ ਸ਼ੰਟਿੰਗ ਕਰਨ ਵਾਲਾ ਉਸ ਡਬੇ ਨੂੰ ਲੈ ਤੁਰਿਆ ਤੇ ਫੇਰ ਛਾਲਾਂ ਮਾਰ-ਕੇ ਡੱਬੇ ਵਿਚੋਂ ਉਤਰੇ। ਪਤਾ ਨਹੀਂ ਡੱਬਾ ਸਾਨੂੰ ਕਿਥੇ ਲੈ ਜਾਵੇ ਨਾਲੇ ਪਾਲਾ ਲਗੇ ਤਾਂ ਨਾਲੇ ਹਾਸਾ ਆਵੇ।

ਖੈਰ! ਓਹੋ ਟਾਈਮ ਆ ਗਿਆ। ਡਾਕ ਥਰਟੀ ਫੋਰ ਆ ਗਈ। ਟਿਕਟਾਂ ਲੈ ਕੇ ਗਡੀ ਵਿਚ ਚੜ੍ਹੇ ਤਾਂ ਏਨੀ ਭੀੜ ਕਿ ਕੋਈ ਸੀਟ ਵੇਲ੍ਹੀ ਨਹੀਂ ਸੀ। ਸਾਰਾ ਸਫਰ ਲੁਧਿਆਣੇ ਤਕ ਖਲੋਕੇ ਕਰਨਾ ਪਿਆ। ਸਾਰੀ ਰਾਤ ਏਸੇ ਤਰ੍ਹਾਂ ਲੰਘ ਗਈ। ਪੂਰੇ ਨੌਂ ਵਜੇ ਸੁਬ੍ਹਾ ਲੁਧਿਆਣੇ ਅਪੜੇ। ਕਿ ਪੰਡਤ ਜੀ ਦੋ ਵਜੇ ਆਉਣਾ ਸੀ। ਤਾਂ ਕੁਝ ਹੌਸਲਾ ਹੋਇਆ ਲੁਧਿਆਣੇ ਤੋਂ ਪਤਾ ਲੱਗਾ।

ਟੈਕਸੀ ਲਈ ਤੇ ਉਹੋ ਭੈਣੀ ਸਾਹਿਬ ਛਡ ਆਈ। ਇਸ਼ਨਾਨ ਕੀਤਾ, ਪ੍ਰਸ਼ਾਦਾ ਕਲ੍ਹ ਸਵੇਰ ਦਾ ਛਕਿਆ ਹੋਇਆ ਸੀ। ਪ੍ਰਸ਼ਾਦਾ ਛਕਿਆ ਤੇ ਫੇਰ ਆਪਣੀ ਗਡੀ ਲੈ ਕੇ ਲੁਧਿਆਣੇ ਪਹੁੰਚੇ। ਪੂਰੇ ਦੋ ਵਜੇ ਪੰਡਤ ਜਵਾਹਰ ਲਾਲ ਜੀ ਵੀ ਪਹੁੰਚ ਗਏ। ਜਲਸੇ ਨਾਲੋਂ ਪਹਿਲੇ। ਬਾਬਾ ਜੀ ਪੰਡਤ ਜੀ ਨੂੰ ਮਿਲ ਲਿਆ ਸਚੇ ਪਾਤਸ਼ਾਹ ਦਾ ਨਨਕਾਣੇ ਜਾਣ ਵਾਲਾ ਹੁਕਮ ਸੁਣਾ ਦਿਤਾ। ਪੰਡਤ ਜੀ ਨੇ ਹੁਕਮ ਮੰਨ ਲਿਆ। ਜਲਸੇ ਉਪਰੰਤ ਫੇਰ ਰਾਤ ਨੂੰ ਜਾਣ ਦੀ ਸਲਾਹ ਬਣ ਗਈ।

ਇਹ ਫਿਰ ਦੂਸਰੀ ਰਾਤ ਸੀ। ਵਡੇ ਬਾਬਾ ਜੀ ਨੂੰ ਪੰਡਤ ਜੀ ਨੇ ਆਪਣੀ ਗਡੀ ਵਿਚ ਬਹਾ ਲਿਆ। ਅਸੀਂ ਆਪ ਦੀ ਗਡੀ ਵਿਚ ਸਾਰੇ ਬੈਠ ਗਏ। ਪੰਡਤ ਜੀ ਦੀ ਗੱਡੀ ਦੇ ਪਿਛੇ ਗਡੀ ਅਸਾਂ ਵੀ ਲਾਈ। ਇਹ ਹੁਣ ਜਲਸੇ ਵਿਚ ਜਾ ਰਹੇ ਸਨ। ਰਸਤੇ ਵਿਚ ਮੁਸਲਮਾਨ ਲੀਗੀ, ਅੰਗਰੇਜ਼ਾਂ ਦੇ ਕਹਿਣ ਤੇ ਕਾਲੀਆਂ ਝੰਡੀਆਂ ਫੜੀ, ਪੰਡਤ ਜੀ ਵਾਪਸ ਜਾਓ ਦੇ ਨਾਹਰੇ ਲਾ ਰਹੇ ਸਨ। ਪੰਡਤ ਜੀ ਕਾਰ ਰੋਕੀ ਤੇ ਉਤਰ ਕੇ ਉਨ੍ਹਾਂ ਲੀਗੀਆਂ ਵਿਚ ਜਾ ਵੜੇ। ਬਿਲਕੁਲ ਡਰੇ ਨਹੀਂ। ਉਹ ਕਹਿਣ ਲਗੇ ਕਰੋ ਮੇਰੇ ਨਾਲ ਜੋ ਤੁਸਾਂ ਗਲ ਕਰਨੀ ਹੈ। ਤਾਂ ਉਹ ਸਾਰੇ ਸ਼ਰਮਿੰਦੇ ਹੋ ਕੇ ਚੁਪ ਕਰ ਗਏ। ਪੰਡਤ ਜੀ ਫੇਰ ਗੱਡੀ ਵਿਚ ਬੈਠੇ ਤੇ ਜਿਥੇ ਜਲਸਾ ਹੋ ਰਿਹਾ ਸੀ ਉਥੇ ਪਹੁੰਚੇ ਤਾਂ ਪੰਡਤ ਜੀ ਜਿੰਦਾਬਾਦ ਨਾਰੇ ਲਗਣ। ਪੰਡਤ ਜੀ ਸਟੇਜ ਤੇ ਗਏ ਨਾਲ ਵਡੇ ਬਾਬਾ ਜੀ ਕੁਰਸੀਆਂ ਤੇ ਬੈਠੇ ਤੇ ਪੰਡਤ ਜੀ ਨੇ ਬੋਲਣਾ ਸ਼ੁਰੂ ਕੀਤਾ ਅੰਗਰੇਜ਼ਾਂ ਦੇ ਖਿਲਾਫ ਤੇ ਕਹਿ ਦਿਤਾ ਕਿ ਮੈਂ ਗੁਰੂ ਪ੍ਰਤਾਪ ਸਿੰਘ ਦੇ ਹੁਕਮ ਕਾਰਨ ਗੁਰੂ ਨਾਨਕ ਦੇ ਮੇਲੇ ਤੇ ਨਨਕਾਣੇ ਜਾ ਰਿਹਾ ਹਾਂ ਮੋਗੇ ਦੇ ਰਸਤੇ। ਲੋਕਾਂ ਸੁਣਿਆ ਸਾਰੇ ਸ਼ਹਿਰਾਂ ਦੇ ਲੋਕ ਜਲਸੇ ਵਿਚ ਆਏ ਹੋਏ ਸਨ। ਉਹੋ ਉਸੇ ਵੇਲੇ ਆਪਣੇ ਸ਼ਹਿਰਾਂ ਨੂੰ ਚਲੇ ਗਏ ਤੇ ਜਾ ਕੇ ਗੇਟ ਬਣਾਉਣੇ ਸ਼ੁਰੂ ਕੀਤੇ।

ਸ਼ਹਿਰੋਂ ਪੰਡਤ ਜੀ ਨੇ ਸਾਡੇ ਨਾਲ ਰਾਤੀਂ ੧੦ ਵਜੇ ਤੁਰਨਾ ਸੀ। ਪਰ ਅਸੀਂ ਕੁਝ ਪਹਿਲੇ ਤੁਰ ਪਏ। ਪਿਛੇ ਪੰਡਤ ਜੀ ਨੇ ਗਡੀ ਸਾਡੇ ਪਿਛੇ ਲਾਈ। ਜਗਰਾਵਾਂ ਪਹੁੰਚੇ ਤਾਂ ਸਾਰਾ ਸ਼ਹਿਰ ਪੰਡਤ ਜੀ ਨੂੰ ਮਿਲਣ ਲਈ ਗੇਟ ਕੋਲ ਖੜ੍ਹਾ ਸੀ। ਸਾਡੀ ਗਡੀ ਵੇਖ ਕੇ ਲੋਕਾਂ ਨੇ ਪੰਡਤ ਨਹਿਰੂ ਜਿੰਦਾਬਾਦ ਦੇ ਨਾਅਰੇ ਲੌਣੇ ਸ਼ੁਰੂ ਕਰ ਦਿਤੇ। ਅਸਾਂ ਗੱਡੀ ਖਲ੍ਹਾਰ ਦਿਤੀ ਤੇ ਦੱਸਿਆ ਪੰਡਤ ਜੀ ਪਿਛੇ ਆ ਰਹੇ ਹਨ। ਪਰ ਉਹਨਾਂ ਇਤਬਾਰ ਨਾ ਕੀਤਾ। ਸਾਡੀ ਗੱਡੀ ਵਿਚ ਬੈਟਰੀਆਂ ਜਗਾ ਕੇ ਵੇਖਿਆ ਸ਼ਾਇਦ ਪੰਡਤ ਜੀ ਏਸੇ ਗਡੀ ਵਿਚ ਨਾ ਹੋਣ। ਏਸੇ ਤਰ੍ਹਾਂ, ਮੋਗੇ ਤੇ ਫਿਰੋਜ਼ਪੁਰ ਤਕ ਲੋਕ ਪੰਡਤ ਜੀ ਨੂੰ ਮਿਲਣ ਵਾਸਤੇ ਖਲੋਤੇ ਹੋਏ ਸਨ।

ਫੇਰ ਕਸੂਰ, ਲਹੌਰ ਤੋਂ ਹੁੰਦੇ ਹੋਏ ਪੰਡਤ ਜੀ ਨਨਕਾਣਾ ਸਾਹਿਬ ਪਹੁੰਚੇ। ਸਚੇ ਪਾਤਸ਼ਾਹ ਓਥੇ ਸਨ। ਸਤਿਗੁਰਾਂ ਪੰਡਤ ਜੀ ਦੇ ਗਲ ਵਿਚ ਮਾਲਾ ਪਾਈ। ਪੰਡਤ ਜੀ ਕਿਹਾ ਭੀੜ ਬਹੁਤ ਹੈ ਪਰ ਮੈਂ

ਮਥਾ ਟੇਕਣ ਜਾਣਾ ਹੈ, ਗੁਰੂ ਨਾਨਕ ਦੇ ਜਨਮ ਅਸਥਾਨ ਉਤੇ। ਸਤਿਗੁਰੂ ਜੀ ਦੀ ਆਗਿਆ ਅਨੁਸਾਰ ਨਾਮਧਾਰੀ ਸਿੱਖ ਇਕ ਦੂਸਰੇ ਦਾ ਹੱਥ ਫੜ ਕੇ ਵਿਚ ਰਾਹ ਬਣਾਇਆ। ਪੰਡਤ ਜੀ ਨੂੰ ਮਥਾ ਟਿਕਾਇਆ। ਏਥੇ ਪ੍ਰਬੰਧਕਾਂ ਨੇ ਅੰਗਰੇਜ਼ ਦੇ ਕਹਿਣ ਤੇ ਸਾਰੇ ਨਨਕਾਣੇ ਵਿਚ ਜਲਸਾ ਕਰਨ ਵਾਸਤੇ ਥਾਂ ਨਾ ਦਿਤਾ। ਗੁਰੂ ਜੀ ਨੇ ਆਪਣੀ ਨਾਮਧਾਰੀ ਧਰਮਸਾਲਾ ਵਿਚ ਜਲਸਾ ਕਰਾਇਆ। ਪੰਡਤ ਜੀ ਪਹਿਲੇ ਤਾਂ ਸਚੇ ਪਾਤਸ਼ਾਹ ਜੀ ਦਾ ਧੰਨਵਾਦ ਕੀਤਾ। ਫੇਰ ਅੰਗਰੇਜ਼ ਦੇ ਖਿਲਾਫ ਬਹੁਤ ਵੱਡਾ ਭਾਸ਼ਨ ਦਿਤਾ ਤੇ ਕਿਹਾ ਕਿ ਗੁਰੂ ਜੀ ਦਾ ਦੇਣਾ ਮੈਂ ਦੇ ਨਹੀਂ ਸਕਦਾ। ਕੋਈ ਟਾਈਮ ਆਇਆ ਤਾਂ ਇਹ ਅਹਿਸਾਨ ਚੁਕਾਵਾਂਗਾ। ਇਹ ਆਖਰੀ ਮੇਲਾ ਸੀ ਨਨਕਾਣੇ ਦਾ।

ਇਹ ਵਡੇ ਬਾਬਾ ਜੀ ਦੀ ਸੇਵਾ, ਸਚੇ ਪਾਤਸ਼ਾਹ ਜੀ ਦਾ ਹੁਕਮ ਮੰਨਣ ਦੀ ਮਿਸਾਲ ਸੀ। ਦੋ ਰਾਤ ਅੱਖ ਲਾ ਕੇ ਨਹੀਂ ਵੇਖੀ। ਆਪਨੇ ਸਚੇ ਪਾਤਸ਼ਾਹ ਜੀ ਦੀਆਂ ਖੁਸ਼ੀਆਂ ਲਈਆਂ।

## ਗੁਰਗੱਦੀ ਉਤੇ ਬੈਠਣ ਬਾਦ

ਜਸ ਜੀਵਨ ਵਿਚ ਵਹਿਮੀ ਜੀ ਨੇ ਲਿਖਿਆ ਹੈ ਸ੍ਰੀ ਸਤਿਗੁਰੂ ਪ੍ਰਤਾਪ ਸਿਘ ਜੀ ਸ੍ਰੀ ਜੀਵਨ ਨਗਰ ਆਏ ਤੇ ਸਾਧ ਸੰਗਤ ਨੂੰ ਇਕੱਠੇ ਕਰਕੇ ਹੁਕਮ ਕੀਤਾ ਕਿ ਜਿਸ ਵੱਡੇ ਕਾਕੇ (ਵਰਤਮਾਨ ਸਤਿਗੁਰੂ ਜਗਜੀਤ ਸਿੰਘ ਜੀ) ਦਾ ਹੁਕਮ ਮੰਨਣਾ ਹੈ ਓਹੇ ਏਥੇ ਰਹੇ। ਜਿਸਨੇ ਇਹਨਾਂ ਦਾ ਹੁਕਮ ਨਹੀਂ ਮੰਨਣਾ ਉਹ ਬੇਸ਼ਕ ਘਰ ਤੁਰ ਜਾਵੇ। ਉਸ ਨੂੰ ਸਾਡੇ ਵਲੋਂ ਛੁੱਟੀ ਹੈ ਤੇ ਖੁਸ਼ੀਆਂ ਹਨ। ਮੈਨੂੰ ਇਸ ਤੋਂ ਪਹਿਲੋਂ ਵੀ ਕਈ ਵੇਰ, ਇਸ਼ਾਰੇ ਨਾਲ ਬਾਬਾ ਜੀ ਵਡਿਆਂ ਬਾਰੇ ਇਸ਼ਾਰੇ ਏਸੇ ਤਰ੍ਹਾਂ ਦੇ ਕਰਦੇ ਹੁੰਦੇ ਸਨ। ਇੱਕ ਵਾਰੀ ਮੈਨੂੰ ਹੁਕਮ ਕੀਤਾ ਸੀ ਸਚੇ ਪਾਤਸ਼ਾਹ ਜੀ ਨੇ, "ਹਰੀ ਸਿੰਘ ਤੂੰ ਆਪਣੇ ਬੇਲੀ ਨੂੰ ਕਹੋ ਤਕੜਾ ਹੋਵੇ ਕਿਉਂਕਿ ਇਸਨੇ ਬਹੁਤ ਵੱਡੀ ਜ਼ੁਮੇਵਾਰੀ ਸੰਭਾਲਣੀ ਹੈ।" ਕਿਉਂਕਿ ਬਾਬਾ ਜੀ ਦਾ ਸਰੀਰ ਕੁਝ ਬਿਮਾਰ ਰਹਿੰਦਾ ਸੀ ਸੋ ਸਤਿਗੁਰੂ ਜੀ ਨੇ ਇਹ ਬਚਨ ਕੀਤਾ।

ਲੋਕਾਂ ਨੂੰ ਛੁਟੀ ਦੇ ਕੇ ਸਚੇ ਪਾਤਸ਼ਾਹ ਜੀ ਸ੍ਰੀ ਭੈਣੀ ਸਾਹਿਬ ਤੁਰ ਗਏ, ਫੇਰ ਜੀਵਨ ਨਗਰ ਨਹੀਂ ਆਏ। ਭੈਣੀ ਸਾਹਿਬ ਆਪ ਜੀ ਦਾ ਸਰੀਰ ਢਿਲਾ ਹੋ ਗਿਆ। ਇਹ ਭਾਣਾ ਤਾਂ ਆਪ ਹੀ ਵਰਤਾਉਣਾ ਸੀ। ਸੋ ਜੋਤੀ ਜੋਤ ਸਮਾ ਗਏ।

ਜਦੋਂ ਇਹ ਖ਼ਬਰ ਰੇਡੀਓ ਰਾਹੀਂ ਸੰਗਤ ਨੇ ਸੁਣੀ ਤਾਂ ਕੁਰਲਾਹਟ ਮੱਚ ਗਿਆ ਸੰਗਤ ਵਿਚ। ਜਿਥੇ ਕਿਤੇ ਕੋਈ ਸੀ ਉਥੋਂ ਸ੍ਰੀ ਭੈਣੀ ਸਾਹਿਬ ਵਲ ਲੋਕਾਂ ਚਾਲੇ ਪਾ ਦਿਤੇ। ਥਾਈਲੈਂਡ ਤਕ ਤੋਂ ਲੋਕੀ ਏਥੇ ਪਹੁੰਚ ਗਏ। ਸਚੇ ਪਾਤਸ਼ਾਹ ਜੀ ਦਾ ਸਸਕਾਰ ਕਰਨ ਦਾ ਪ੍ਰੋਗਰਾਮ ਬਣਿਆ। ਜਿਥੇ ਸਚੇ ਪਾਤਸ਼ਾਹ ਜੀ ੪੦ ਦਿਨ ਤਪੱਸਿਆ ਕਰਦੇ ਸਨ। ਉਸਦੇ ਲਾਗੇ ਹੀ ਤਾਂ ਚਕਰਵਰਤੀ ਜੀ ਨੇ ਅਖਾਂ ਦੇ ਅਥਰੂ ਪੂੰਝਦਿਆਂ ਆਖਿਆ ਸਾਧ ਸੰਗਤ ਜੀ ਗੁਰਗੱਦੀ ਖਾਲੀ ਨਹੀਂ ਹੈ। ਸ੍ਰੀ ਸਤਿਗੁਰੂ ਜੀ ਮੇਰੇ ਨਾਲ ਵੀ ਵਡਿਆਂ ਬਾਰੇ ਬਚਨ ਕਰ ਗਏ ਹਨ। ਇਸ ਵਾਸਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਗੱਦੀ ਉਤੇ ਬੈਠਣ ਦੀ ਬੇਨਤੀ ਕੀਤੀ ਹੈ। ਮਹਾਰਾਜ ਨਿਹਾਲ ਸਿੰਘ ਜੀ ਵੀ ਇਸ ਨੂੰ ਠੀਕ ਕਿਹਾ। ਬਾਬੇ ਜੰਗ ਸਿੰਘ ਜੀ ਵੀ ਇਹ ਠੀਕ ਕਿਹਾ ਤੇ ਸਤਿਗੁਰੂ ਜੀ ਨੂੰ ਗਦੀ ਤੇ ਬੈਠਣ ਉਪਰੰਤ ਸਾਰਿਆਂ ਨੇ ਮਥਾ ਟੇਕਿਆ। ਕੋਈ ਸਰੀਰ ਨਹੀਂ ਰਿਹਾ ਜਿਸਨੇ ਮੱਥਾ ਨਾ ਟੇਕਿਆ ਹੋਵੇ।

ਇਹ ਬਹੁਤ ਵੱਡੀ ਗੱਦੀ ਸੀ ਕਿਉਂਕਿ ਪਿਛਲੇ ਸਾਰੇ ਗੁਰੂਆਂ ਦੇ ਗੱਦੀ ਨਸ਼ੀਨ ਹੋਣ ਦੇ ਮੌਕਿਆਂ ਤੇ ਬਹੁਤ ਝਗੜੇ ਹੁੰਦੇ ਰਹਿ ਸਨ। ਪਰ ਸਤਿਗੁਰੂ ਜਗਜੀਤ ਸਿੰਘ ਦੀ ਗੱਦੀ ਤੇ ਬਿਰਾਜਮਾਨ ਹੋਣ ਸਮੇ ਸਭ ਸੰਗਤ ਇਕ ਸੀ। ਸ੍ਰੀ ਸਤਿਗੁਰੂ ਜਗਜੀਤ ਸਿੰਘ ਦੀ ਗੱਦੀ ਉਤੇ ਬੈਠਣ ਉਪਰੰਤ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਜੋ ਮੇਲਾ ਸ਼ੁਰੂ ਕੀਤਾ ਸੀ ਉਸੇ ਮੇਲੇ ਅਨੁਸਾਰ ਸਤਿਗੁਰਾਂ ਦਾ ਭੋਗ ਪਾਇਆ ਅਤੇ ਦਸਤਾਰ ਬੰਦੀ ਵੀ ਏਸੇ ਮੇਲੇ ਤੇ ਰਖੀ ਗਈ। ਵੈਸੇ ਤਾਂ ਗੱਦੀ ਦੀ ਰਸਮ ਹੋ ਚੁੱਕੀ ਸੀ ਪਰ ਦਸਤਾਰ ਬੰਦੀ ਦਾ ਫੈਸਲਾ ਵੀ ਓਸੇ ਤਰੀਕ ਤੇ ਹੀ (੨੫ ਭਾਦਰੋਂ ਦਾ) ਰਖਿਆ ਗਿਆ।

ਇਹ ਮੇਲਾ ਬੜੀ ਧੂੰਮ ਧਾਮ ਨਾਲ ਮਨਾਇਆ ਗਿਆ। ਸਾਧ ਸੰਗਤ ਲੱਖਾਂ ਦੀ ਤਾਦਾਦ ਵਿਚ ਇਕਠੀ ਹੋਈ। ਸਿਆਸੀ ਲੋਕ, ਧਾਰਮਕ ਲੋਕ ਤੇ ਡੇਰਿਆਂ ਦੇ ਮਾਲਕ ਸਭ ਆਏ। ਸ਼ਰਧਾਂਜਲੀਆਂ ਸਭ ਨੇ ਦਿਤੀਆਂ। ਮਹਾਰਾਜਾ ਪਟਿਆਲਾ, ਮਾਸਟਰ ਤਾਰਾ ਸਿੰਘ, ਗਿਆਨੀ ਕਰਤਾਰ ਸਿੰਘ ਵਗੈਰਾ ਲੋਕ ਆਏ। ਭਾਈ ਵਜੀਰ ਸਿੰਘ ਜੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਸੰਗਤ ਵਲੋਂ ਦਸਤਾਰ ਭੇਟ ਕੀਤੀ। ਸਾਧ ਸੰਗਤ ਨੇ ਸਵਾ-ਡੇਢ ਲਖ ਰੁਪਿਆ ਦਸਤਾਰ ਦੇ ਨਾਲ ਮਥਾ ਟੇਕਿਆ। ਇਹ ਮੇਲਾ ਬਹੁਤ ਵੱਡਾ ਹੋਇਆ।

ਜਿੰਨਾਂ ਸਤਿਕਾਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਮਿਲਿਆ ਜਿੰਨਾਂ ਇਕਠ ਦਸਤਾਰ ਬੰਦੀ ਸਮੇਂ ਹੋਇਆ। ਕਿਸੇ ਦੇ ਗਦੀ ਨਸ਼ੀਨ ਹੋਣ ਦੇ ਮੌਕੇ ਤੇ ਨਹੀਂ ਹੋਇਆ ਸਗੋਂ ਈਰਖਾ ਹੁੰਦੀ ਰਹੀ। ਜਦੋਂ ਗਦੀ ਤੇ ਗੁਰੂ ਬੈਠਦੇ ਸਨ ਕਈ ਗੁਰੂਆਂ ਦਾ ਰੌਲਾ ਤਾਂ ਜਾਣ ਲੈਣ ਦਾ ਵੀ ਬਣਦਾ ਰਿਹਾ। ਪਰ ਸਤਿਗੁਰੂ ਜਗਜੀਤ ਸਿੰਘ ਜੀ ਦੀ ਗਦੀ ਨਸ਼ੀਨੀ ਸਮੇਂ ਕਿਸੇ ਕਿਸਮ ਦੀ ਈਰਖਾ ਨਹੀਂ ਹੋਈ ਸਭ ਵਲੋਂ ਸਤਿਕਾਰ ਹੀ ਮਿਲਿਆ। ਇਤਿਹਾਸ ਨਹੀਂ ਦਸਦਾ ਕਿ ਕਿਸੇ ਗੁਰੂ ਦੀ ਗੱਦੀ ਨਸ਼ੀਨੀ ਸਮੇਂ ਏਨਾ ਇਕੱਠ ਜਾਂ ਏਨਾ ਸਤਿਕਾਰ ਹੋਇਆ ਹੋਵੇ।

ਜਿਸ ਦਿਨ ਗੁਰੂ ਜੀ ਗੱਦੀ ਤੇ ਬੈਠੇ ਸਨ, ਬਹੁਤ ਜ਼ਿਆਦਾ ਕੇਸ ਸਨ। ਥੋੜੇ ਚਿਰ ਵਿਚ ਹੀ ਸਾਰੇ ਠੀਕ ਹੋ ਗਏ ਸਨ। ਇਹਨਾਂ ਦਾ ਏਨਾ ਪ੍ਰਤਾਪ ਸੀ। ਸਭ ਲੋਕਾਂ ਰਾਜੀਨਾਮਾਂ ਕਰ ਲਿਆ ਤੇ ਸਭ ਚਰਨੀ ਆ ਪਏ।

ਤਕਰੀਬਨ ੨੫ ਸਾਲ ਇਹ ਸੁਆਦ ਬਣਿਆ ਰਿਹਾ ਪਤਾ ਨਹੀਂ ਫੇਰ ਕਿਸਦੀ ਨਜ਼ਰ ਲਗੀ ਜਾ ਕਿਸੇ ਨੇ ਸਿਹ ਦਾ ਤਕਲਾ ਗੱਡ ਦਿਤਾ।

ਇਕ ਵੇਰ ਸਤਿਗੁਰੂ ਅੰਮ੍ਰਿਤਸਰ ਵਸਾਖੀ ਦੇ ਮੇਲੇ ਤੇ ਗਏ ਹੋਏ ਸਨ। ਪਤਾ ਲਗਾ ਪਿੰਡ ਚੱਕ ਭਾਈ ਵਜੀਰ ਸਿੰਘ ਦੇ ਭਰਾ ਕਿਹਰ ਸਿੰਘ ਤੇ ਸੂਬਾ ਗੁਰਬਖਸ਼ ਸਿੰਘ ਦਾ ਝਗੜਾ ਹੋ ਗਿਆ ਹੈ। ਸਤਿਗੁਰਾਂ ਮੈਨੂੰ ਤੇ ਡਾਕਟਰ ਧਿਆਨ ਸਿੰਘ ਸਮਾਣੇ ਵਾਲਿਆਂ ਨੂੰ ਹੁਕਮ ਲਾਇਆ ਕਿ ਤੁਸੀਂ ਦੋਵੇਂ ਚੱਕ ਜਾਵੋ ਤੇ ਰਾਜੀਨਾਮਾ ਕਰਾਕੇ ਆਓ। ਅਸਾਂ ਸਤਿਬਚਨ ਆਖਿਆ। ਓਸ ਵੇਲੇ ਸਾਨੂੰ ਨਾਮਧਾਰੀ ਪੰਥ ਦੇ ਬਹੁਤ ਵਡੇ ਲੀਡਰ ਨੇ ਕਿਹਾ ਕਿ ਸੂਬਾ ਗੁਰਬਖਸ਼ ਸਿੰਘ ਜੀ ਬਹੁਤ ਚੰਗੇ ਹਨ ਤੇ ਭਾਈ ਵਜ਼ੀਰ ਸਿੰਘ ਜੀ ਤਾਂ ਸਤਿਗੁਰੂ ਜੀ ਨੂੰ ਖ਼ਰਾਬ ਕਰਦੇ ਰਹਿੰਦੇ ਸਨ। ਸਾਨੂੰ ਸੁਣ ਕੇ ਬਹੁਤ ਹੈਰਾਨੀ ਹੋਈ। ਅਸਾਂ ਸਤਿਗੁਰਾਂ ਅਗੇ ਅਰਜ਼ ਕੀਤੀ, ਐਸ ਤਰ੍ਹਾਂ ਸਿਖਾਂ ਆਖਿਆ ਹੈ ਅਸੀਂ ਓਥੇ ਜਾਕੇ ਕੀ ਕਰਨਾ ਹੈ? ਸਚੇ ਪਾਤਸ਼ਾਹ ਜੀ ਹੁਕਮ ਕੀਤਾ ਕਿਸੇ ਦਾ ਪੱਖ ਨਹੀਂ ਕਰਨਾ। ਆਪਾਂ

# ਸ੍ਰੀ ਸਤਿਗੁਰੂ ਜੀ ਵਿਦੇਸ਼ਾਂ ਵਿਚ



ਪ੍ਰੈਜ਼ੀਡੈਂਟ ਜੋਮੋ ਕੈਨਿਆਟਾ ਨਾਲ ਨੈਰੋਬੀ ਵਿਖੇ - ੧੯੬੪



ਵੁਲਵਰਹੈਪਟਨ (ਯੂ.ਕੇ.) ਦੇ ਮੇਅਰ ਨਾਲ ਸਵਾਗਤ ਉਪਰੰਤ - ੧੯੬੭



ਕੀਨੀਆ (ਅਫਰੀਕਾ) ਦੇ ਮੰਤਰੀ ਦੁਆਰਾ ਸਵਾਗਤ



ਲੇਬਰ ਫਰੈਂਡਸ ਆਫ ਇੰਡੀਆ (ਯੂ.ਕੇ.) ਵਲੋਂ ਦਿੱਲੀ ਵਿਖੇ ੭ ਐਮ.ਪੀ.
ਦਰਸ਼ਨ ਕਰਨ ਆਏ - ਫਰਵਰੀ ੨੦੦੦



ਮਿਸਟਰ ਟੋਨੀ ਬੈਂਕਸ, ਮੰਤਰੀ ਯੂ. ਕੇ. ਫੁੱਲਾਂ ਨਾਲ ਸਨਮਾਨ ਕਰ ਰਹੇ ਹਨ



ਇੰਗਲੈਂਡ ਦੀ ਪਾਰਲੀਮੈਂਟ ਵਿਚ ਲਾਰਡ ਸਵਰਾਜ ਪੋਲ ਨਾਲ

# ਸ੍ਰੀ ਸਤਿਗੁਰੂ ਜੀ ਨਾਲ ਰਾਜਸੀ ਨੇਤਾ



ਸ੍ਰੀ ਸਤਿਗੁਰੂ ਜੀ ਪ੍ਰਧਾਨ ਮੰਤਰੀ ਸ੍ਰੀ ਅਟਲ ਬਿਹਾਰੀ ਵਾਜਪਾਈ ਨੂੰ ਦਰਸ਼ਨ ਦੇਣ ਸਮੇਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਤਸਵੀਰ ਭੇਟ ਕਰਦੇ ਹੋਏ



ਉਪ-ਰਾਸ਼ਟਰਪਤੀ ਸ੍ਰੀ ਕੇ. ਆਰ. ਨਾਰਾਇਣਨ ਨਾਲ ਵਿਸ਼ਵ ਪੰਜਾਬੀ ਕਾਨਫਰੰਸ ਦੇ ਉਦਘਾਟਨ ਸਮੇਂ - ੧੯੯੩



ਪ੍ਰਧਾਨ ਮੰਤਰੀ ਇੰਦਰ ਕੁਮਾਰ ਗੁਜਰਾਲ ਸਵਾਗਤ ਕਰਦੇ ਹੋਏ - ੧੯੯੮



ਕਾਂਗਰਸ ਪ੍ਰਧਾਨ ਸ੍ਰੀਮਤੀ ਸੋਨੀਆਂ ਗਾਂਧੀ ਨਾਲ-੧੯੯੮



ਰਾਸ਼ਟਰਪਤੀ ਸ੍ਰੀ ਫਖਰੂਦੀਨ ਅਲੀ ਅਹਿਮਦ ਨਾਲ ਸਤਿਗੁਰੂ ਪ੍ਰਤਾਪ ਸਿੰਘ ਸਿਮ੍ਰਤੀ ਸੰਗੀਤ ਸੰਮੇਲਨ ਸਮੇਂ।



ਸਾਬਕਾ ਪ੍ਰਧਾਨ ਮੰਤਰੀ ਚੰਦਰ ਸ਼ੇਖਰ ਨਾਲ ਉਹਨਾਂ ਦੇ ਭੌਂਡਸੀ ਸਥਿਤ ਆਸ਼ਰਮ ਵਿਖੇ - ੧੯੯੮

# ਸ੍ਰੀ ਸਤਿਗੁਰੂ ਜੀ ਨਾਲ ਮੁੱਖ ਮੰਤਰੀ ਅਤੇ ਹੋਰ ਨੇਤਾਗਣ



ਸ੍ਰੀਮਤੀ ਸ਼ੀਲਾ ਦੀਕਸ਼ਿਤ, ਮੁੱਖ ਮੰਤਰੀ ਦਿੱਲੀ ਆਸ਼ੀਰਵਾਦ ਪ੍ਰਾਪਤ ਕਰਦੇ ਹੋਏ



ਸ. ਪ੍ਰਕਾਸ਼ ਸਿੰਘ ਬਾਦਲ, ਮੁੱਖ ਮੰਤਰੀ (ਪੰਜਾਬ) ਨਾਲ ਵਿਚਾਰ ਵਟਾਂਦਰਾ



ਗੁਰੂ ਨਾਨਕ ਦੇਵ ਯੂਨੀਵਰਸਿਟੀ ਸ੍ਰੀ ਅੰਮ੍ਰਿਤਸਰ ਵਿਖੇ ਸਤਿਗੁਰੂ ਰਾਮ ਸਿੰਘ ਚੇਅਰ ਸਥਾਪਨਾ ਸਮੇਂ - ਨਵੰਬਰ ੧੯੯੯



ਸ. ਗੁਰਚਰਨ ਸਿੰਘ ਟੌਹੜਾ ਸ੍ਰੀ ਸਤਿਗੁਰੂ ਜੀ ਦਾ ਸਵਾਗਤ ਕਰ ਰਹੇ ਹਨ



ਸ. ਸੁਰਜੀਤ ਸਿੰਘ ਬਰਨਾਲਾ ਕੇਂਦਰੀ ਮੰਤਰੀ ਮਲੇਰਕੋਟਲੇ ਵਿਖੇ



ਸਵਰਗੀ ਮੁੱਖ ਮੰਤਰੀ ਪੰਜਾਬ ਸ. ਬੇਅੰਤ ਸਿੰਘ ਨੂੰ ਅਸ਼ੀਰਵਾਦ

# ਸ੍ਰੀ ਸਤਿਗੁਰੂ ਜੀ ਅਤੇ ਧਾਰਮਿਕ ਮੁਖੀ



ਪ੍ਰਮੁੱਖ ਸਵਾਮੀ ਆਤਮਾ ਸਰੂਪ ਜੀ ਸਵਾਮੀ ਨਾਰਾਇਣ ਮੰਦਰ, ਲੰਦਨ ਵਿਚ ਸਵਾਗਤ ਕਰ ਰਹੇ ਹਨ



ਸਿੰਘ ਸਾਹਿਬ ਯੋਗੀ ਹਰਭਜਨ ਸਿੰਘ ਜੀ ਸ੍ਰੀ ਭੈਣੀ ਸਾਹਿਬ ਦਰਸ਼ਨ ਕਰਨ ਪਧਾਰੇ




ਸਾਵਨ ਕਿਰਪਾਲ ਆਸ਼ਰਮ ਦਿੱਲੀ ਵਿਖੇ ਸੰਤ ਰਾਜਿੰਦਰ ਸਿੰਘ ਜੀ ਮਹਾਰਾਜ, ਸ੍ਰੀ ਦਲਾਈ ਲਾਮਾ ਜੀ ਅਤੇ ਹੋਰ ਧਾਰਮਿਕ ਮੁਖੀਆਂ ਨਾਲ



ਆਚਾਰੀਆ ਸੁਸ਼ੀਲ ਮੁਨੀ ਜੀ ਨਾਲ ਉਹਨਾਂ ਦੇ ਆਸ਼ਰਮ ਵਿਖੇ



ਹੈਂਬਰਗ - ਜਰਮਨੀ ਵਿਖੇ ਵੱਖ ਵੱਖ ਧਰਮਾਂ ਦੇ ਪ੍ਰਤੀਨਿਧੀ ਸਵਾਗਤ ਕਰ ਰਹੇ ਹਨ

# ਸ੍ਰੀ ਸਤਿਗੁਰੂ ਜੀ ਅਤੇ ਸੰਗੀਤਕਾਰ



ਸ੍ਰੀ ਭੈਣੀ ਸਾਹਿਬ ਵਿਖੇ ਉਸਤਾਦ ਵਿਲਾਇਤ ਖਾਂ ਸਾਹਿਬ
ਸੰਭਾਲੇ ਸਾਜ਼ਾਂ ਨੂੰ ਵੇਖ ਰਹੇ ਹਨ



ਲੰਦਨ ਵਿਖੇ ਭਾਰਤ ਰਤਨ ਪੰਡਤ ਰਵੀ ਸ਼ੰਕਰ ਜੀ ਅਸ਼ੀਰਵਾਦ ਪ੍ਰਾਪਤ ਕਰ ਰਹੇ ਹਨ



ਸਰੋਦ ਘਰ ਗਵਾਲੀਅਰ ਵਲੋਂ ਉਸਤਾਦ ਹਾਫਿਜ਼ ਅਲੀ ਖਾਂ ਮੈਮੋਰੀਅਲ ਸੋਸਾਇਟੀ ਦਾ ਸੰਗੀਤ ਮਨੀਸ਼ੀ ਸਨਮਾਨ
ਉਸਤਾਦ ਅਮਜਦ ਅਲੀ ਖਾਂ ਸਾਹਿਬ ਭੇਟ ਕਰ ਰਹੇ ਹਨ - ੪ ਨਵੰਬਰ ੧੯੯੯



ਪ੍ਰਸਿਧ ਸੰਤੂਰ ਵਾਦਕ ਪੰਡਤ ਸ਼ਿਵ ਕੁਮਾਰ ਸ਼ਰਮਾ ਆਪਣੇ ਗ੍ਰਹਿ ਬੰਬਈ
ਵਿਖੇ ਸਵਾਗਤ ਕਰ ਰਹੇ ਹਨ



ਸ੍ਰੀ ਭੈਣੀ ਸਾਹਿਬ ਵਿਖੇ ਸੰਗੀਤ ਸਿਖਿਆਰਥੀਆਂ ਨਾਲ

# ਸ੍ਰੀ ਸਤਿਗੁਰੂ ਜੀ ਅਤੇ ਖਿਡਾਰੀ



ਜਗਤ ਪ੍ਰਸਿਧ ਪਹਿਲਵਾਨ ਦਾਰਾ ਸਿੰਘ ਜੀ ਆਸ਼ੀਰਵਾਦ ਪ੍ਰਾਪਤ ਕਰਦੇ ਹੋਏ.



ਭਾਰਤ ਦੇ ਹਾਕੀ ਕਪਤਾਨ ਸ੍. ਪ੍ਰਗਟ ਸਿੰਘ ਸ੍ਰੀ ਸਤਿਗੁਰੂ ਜੀ ਦੀ ਸੇਵਾ ਵਿਚ



ਨਾਮਧਾਰੀ ਹਾਕੀ ਟੀਮ ਫਾਈਨਲ ਜਿੱਤਣ ਤੋਂ ਬਾਦ ਦਿੱਲੀ ਵਿਖੇ - ੧੯੯੨



ਬੰਗਲੌਰ ਵਿਖੇ ਭਾਰਤੀ ਹਾਕੀ ਟੀਮ ਨੂੰ ਆਸ਼ੀਰਵਾਦ ਪ੍ਰਦਾਨ ਕਰ ਰਹੇ ਹਨ



ਸ੍ਰੀ ਅਜੈ ਸ਼ੰਕਰ ਆਈ. ਏ. ਐਸ. ਭਾਰਤੀ ਪੁਰਾਤਤਵ ਵਿਭਾਗ ਵਲੋਂ ਨਾਮਧਾਰੀ ਇਤਿਹਾਸ ਨਾਲ ਸੰਬੰਧਿਤ ਪ੍ਰਦਰਸ਼ਨੀ ਦਾ ਲਾਲ ਕਿਲੇ ਵਿਖੇ ਉਦਘਾਟਨ ਕਰਦੇ ਹੋਏ



ਖਾਲਸਾ ਤ੍ਰਿਸਤਾਬਦੀ-ਮਾਰਚ ੧੯੯੯ ਵਿਚ 'ਨਾਮਧਾਰੀ ਯਾਤਰਾ' ਉਪਰੰਤ ਤਖਤ ਸ੍ਰੀ ਕੇਸਗੜ੍ਹ ਸਾਹਿਬ, ਅਨੰਦਪੁਰ ਤੋਂ ਸਿਰੋਪਾਓ ਸਵੀਕਾਰ ਕਰਨ ਸਮੇਂ



ਨਾਮਧਾਰੀ ਅਨੰਦਾਂ ਦੀ ਪਿੰਡ ਖੋਟੇ ਵਿਖੇ ਸਤਾਬਦੀ - ੧੯੬੩




ਹੈਂਬਰਗ ਜਰਮਨੀ ਵਿਚ ਕੈਟਲ ਸੋ ਸਮੇਂ- ੧੯੯੭




੩੩ਵੀ ਵਿਸਵ ਸਾਕਾਹਾਰੀ ਕਾਂਗਰਸ ਬੈਂਕੋਕ ਵਿਖੇ ਉਦਘਾਟਨ ਸਮੇਂ - ੧੯੯੯




ਜਲੰਧਰ ਵਿਖੇ ਸਹੀਦ ਪਰਵਾਰ ਫੰਡ ਪ੍ਰਦਾਨ ਕਰਦੇ ਹੋਏ - ੨੦੦੦



ਸ੍ਰੀ ਸਤਿਗੁਰੂ ਜੀ ਦੁਰਗਿਆਨਾ ਮੰਦਰ ਦੇ ਸਰੋਵਰ ਦੀ ਸੇਵਾ ਕਰਦੇ ਹੋਏ-੧੯੯੯



ਸ੍ਰੀ ਸਤਿਗੁਰੂ ਜੀ ਹਰਮੰਦਰ ਸਾਹਿਬ ਸਰੋਵਰ, ਸ੍ਰੀ ਅੰਮ੍ਰਿਤਸਰ ਵਿਖੇ
ਕਾਰ ਸੇਵਾ ਸਮੇਂ - ੧੯੭੩



ਰਾਮਸਰ ਸਰੋਵਰ, ਸ੍ਰੀ ਭੈਣੀ ਸਾਹਿਬ ਦੀ ਕਾਰ ਸੇਵਾ ਸਮੇਂ - ੧੯੭੬



ਗੁਰੂ ਨਾਨਕ ਸਦਭਾਵਨਾ ਮੰਦਰ, ਸ੍ਰੀ ਭੈਣੀ ਸਾਹਿਬ



ਰਾਮਸਰ (ਸਰੋਵਰ), ਸ੍ਰੀ ਭੈਣੀ ਸਾਹਿਬ



੬੬ ਨਾਮਧਾਰੀ ਸ਼ਹੀਦਾਂ ਦਾ ਪ੍ਰਤੀਕ ੬੬ ਫੁਟ ਉੱਚਾ ਖੰਡਾ, ਮਲੇਰਕੋਟਲਾ

ਰਾਜੀਨਾਮਾ ਕਰੌਣਾ ਹੈ।

ਅਸੀਂ ਦੋਵੇਂ ਜਣੇ ਚਕ ਗਏ ਤੇ ਓਥੇ ਜਾ ਕੇ ਵੇਖਿਆ ਤਾਂ ਓਥੇ ਸੂਬੇ ਦਾ ਤੇ ਕਿਹਰ ਸਿੰਘ ਦਾ ਕੋਈ ਰੌਲਾ ਨਹੀਂ ਸੀ। ਕਿਹਰ ਸਿੰਘ ਦਾ ਰੌਲਾ ਇਕ ਜੱਟ ਨਾਲ ਸੀ। ਸੂਬਾ ਜੱਟ ਦੀ ਇਮਦਾਦ ਕਰਦਾ ਸੀ, ਰਾਜੀਨਾਮਾ ਨਹੀਂ ਸੀ ਹੋਣ ਦੇਂਦਾ। ਉਸ ਜੱਟ ਨਾਲ ਗਲ ਕੀਤੀ ਤਾਂ ਉਹ ਜੱਟ ਰਾਜੀਨਾਮਾ ਕਰਨ ਨੂੰ ਤਿਆਰ ਹੋ ਗਿਆ। ਕੇਹਰ ਸਿੰਘ ਵੀ ਰਾਜੀਨਾਮਾ ਕਰਨ ਨੂੰ ਤਿਆਰ ਸੀ। ਖਾਲ ਵਿਚਲੀ ਵਟ ਤੇ ਦੋਵੇਂ ਜਣੇ ਰਾਜੀਨਾਮਾ ਕਰਨ ਨੂੰ ਤਿਆਰ ਸਨ। ਸਾਰਾ ਠੀਕ ਠਾਕ ਗੱਲ ਕਰਕੇ ਚੰਗੀ ਤਰ੍ਹਾਂ ਤੇ ਅਸੀਂ ਆ ਗਏ।

ਅਸਾਂ ਸਚੇ ਪਾਤਸ਼ਾਹ ਜੀ ਅਗੇ ਸਾਰੀ ਅਰਜ਼ ਕੀਤੀ ਕਿ ਜੇ ਆਪ ਚਲੋ ਤਾਂ ਰਾਜੀਨਾਮਾ ਦੋਵੇਂ ਧਿਰਾਂ ਮੰਨਣ ਨੂੰ ਤਿਆਰ ਹਨ। ਗੁਰੂ ਜੀ ਕਹਿਆ ਕਿ ਆਪਾਂ ਚਲਾਂਗੇ।

ਕੁਝ ਦਿਨ ਬਾਦ ਗੁਰੂ ਜੀ ਮੈਨੂੰ ਨਾਲ ਲੈ ਕੇ ਗਏ ਚਕ ਤਾਂ ਪੁਛਿਆ ਖਾਲ ਵਾਸਤੇ। ਮੈਂ ਦਸਿਆ ਕਿ ਜੀ ਐਸ ਵਟ ਤੇ ਦੋਵੇਂ ਧਿਰਾਂ ਰਾਜੀ ਹਨ। ਤਾਂ ਸਚੇ ਪਾਤਸ਼ਾਹ ਜੀ ਨੇ ਖਾਲ ਖਾਲੀ ਵੱਟ ਤੇ ਕਰਾ ਦਿਤਾ। ਤਿੰਨ ਕੇਸ ਮਲੇਰ ਕੋਟਲੇ ਭੀ ਚਲਦੇ ਹਨ। ਸਾਰਿਆਂ ਨੂੰ ਲੈ ਕੇ ਮਲੇਰ ਕੋਟਲੇ ਕੇਸ ਭੀ ਵਾਪਸ ਕਰਾ ਦਿਤਾ। ਰਾਜੀਨਾਮਾ ਹੋ ਗਿਆ। ਸਤਿਗੁਰੂ ਜੀ ਸੂਬਾ ਜੀ ਨੂੰ ਨਾਲ ਲੈ ਸ੍ਰੀ ਭੈਣੀ ਆ ਗਏ।

ਇਕ ਵੇਰ ਭੈਣੀ ਸਾਹਿਬ ਅੱਸੂ ਦਾ ਮੇਲਾ ਸੀ। ਮੇਲੇ ਤੇ ਤਿਆਰ ਹੋ ਕੇ ਮੈਂ ਸ਼ੁਰੂ ਵਿਚ ਹੀ ਚਲਾ ਗਿਆ। ਸਚੇ ਪਾਤਸ਼ਾਹ ਜੀ ਅਗੇ ਅਰਜ਼ ਕੀਤੀ ਜੀ ਮੈਨੂੰ ਕਿਸ ਸੇਵਾ ਉਤੇ ਲਗਣ ਦਾ ਹੁਕਮ ਹੈ। ਤਾਂ ਗੁਰੂ ਜੀ ਹੁਕਮ ਕੀਤਾ ਕਿ ਤੜਕੇ ਖੂਹ ਵਿਚੋਂ ਪਾਣੀ ਕਢਣਾ ਹੈ ਤੇ ਇੱਕ ਨੇ ਦੂਸਰਾ ਸਰੀਰ ਸਾਧਾਂ ਨੂੰ ਇਸ਼ਨਾਨ ਕਰਾਵੇਗਾ। ਇਹ ਹੁਕਮ ਸੁਣ ਕੇ ਮਨ ਵਿਚ ਕੁਝ ਹੋਰ ਤਰ੍ਹਾਂ ਦਾ ਅਸਰ ਪਿਆ ਕਿ ਮੈਂ ਤਾਂ ਲੋਕਾਂ ਦੇ ਫੈਸਲੇ ਕਰਦਾ ਸਾਂ ਜਾਂ ਸਾਧਾਂ ਦੀਆਂ ਕੰਮ ਤੇ ਡਿਊਟੀਆਂ ਲੌਂਦਾ ਸਾਂ ਸਚੇ ਪਾਤਸ਼ਾਹ ਜੀ ਨਾਲ ਮੈ ੧੮ ਸਾਲ ਫੈਸਲੇ ਕਰਦਾ ਰਿਹਾ ਸੀ। ਮੈਨੂੰ ਕਿਹੜਾ ਕੰਮ ਮਿਲਿਆ। ਪਰ ਹੁਕਮ ਤਾਂ ਮੰਨਣਾ ਹੀ ਸੀ। ਤੜਕੇ ੨ ਵਜੇ ਜਾ ਖੂਹ ਵਿਚੋਂ ਪਾਣੀ ਦੇ ਪੀਪੇ ਕਢ ਕੇ ਕੜਾਹੇ ਵਿਚ ਪੌਣੇ ਸ਼ੁਰੂ ਕੀਤੇ। ਨਾਲ ਦਾ ਸਾਧਾਂ ਦੇ ਇਸ਼ਨਾਨ ਕਰੌਂਦਾ ਸੀ। ਸਚੇ ਪਾਤਸ਼ਾਹ ਜੀ ਤੜਕੇ ਦੋ ਵਜੇ ਤੋਂ ਆਪਣੇ ਪ੍ਰਯੋਗ, ਜਾਪ ਜਿਹੜਾ ਸ਼ੁਰੂ ਕੀਤਾ ਸੀ ਵਿਚ ਬੈਠੇ ਸਨ ਉਹ ਚਾਦਰ ਦੀ ਗਿਲਤੀ ਮਾਰਕੇ ਮੂੰਹ ਸਿਰ ਤੇ ਝੁੰਬ ਮਾਰ ਕੇ ਮੇਰੇ ਪਾਸ ਖੂਹ ਤੇ ਆਏ ਤੇ ਇਸ਼ਾਰਾ ਕੀਤਾ ਹਥ ਧੁਆਉਣ ਵਾਸਤੇ ਤਾਂ ਮੈਂ ਹਥ ਧੁਆ ਦਿਤੇ ਪਰ ਮੈ ਪਛਾਣ ਨਾ ਸਕਿਆ। ਜਦੋਂ ਖੂਹ ਵਿਚੋਂ ਪੀਪਾ ਬੜੀ ਚੁਸਤੀ ਨਾਲ ਕਢਿਆ ਤਾਂ ਮੈਨੂੰ ਸ਼ਕ ਪਿਆ ਕਿ ਐਡੀ ਫੁਰਤੀ ਕਰਨ ਵਾਲਾ ਹੋਰ ਕੌਣ ਹੈ ਤਾਂ ਸਮਝ ਆਈ ਕਿ ਉਹ ਤਾਂ ਗੁਰੂ ਜੀ ਹਨ। ਤਾਂ ਮੈਂ ਅਗੇ ਵਧ ਚਰਨੀਂ ਹੱਥ ਲਾਇਆ। ਉਹਨਾਂ ਇਸ਼ਾਰਾ ਕੀਤਾ ਚੁਪ ਕਰ ਰਹੋ। ਮੈਂ ਚੁਪ ਕਰ ਗਿਆ ਪਾਣੀ ਕਢ ਕੇ ਕੜਾਹਿਆ ਭਰ ਦਿਤਾ। ਮੈਂ ਪੀਪਾ ਖੂਹ ਵਿਚ ਲਮਕਾ ਕੇ ਫੇਰ ਆਸਾ ਦੀ ਵਾਰ ਵਿਚ ਚਲਾ ਗਿਆ। ਏਸੇ ਤਰ੍ਹਾਂ ਰੋਜ ਪ੍ਰਯੋਗ ਕਰਕੇ ਪਾਣੀ ਦੀ ਸੇਵਾ ਕਰਨੀ। ਫੇਰ ਆਸਾ ਦੀ ਵਾਰ ਵਿਚ ਜਾਣਾ, ਸਾਰਾ ਮਹੀਨਾ ਹੀ ਸੇਵਾ ਚਲਦੀ ਰਹੀ। ਮੇਰੇ ਮਨ ਵਿਚ ਆਈ ਕਿ ਕਿਡੀ ਵਧੀਆ ਸੇਵਾ ਹੈ ਇਸ਼ਨਾਨ ਕਰੌਣ ਦੀ। ਮਨਾ ਤੂੰ ਐਵੇਂ ਹੀ ਅਵਾਜ਼ਾਰ ਸੈਂ।

ਪਹਿਲੇ ਸਾਡੇ ਨਾਲ ਸਾਧਾਂ ਦੇ ਭਾਂਡੇ ਵੀ ਮਾਂਜਿਆ ਕਰਦੇ ਸਨ। ਮੈਨੂੰ ਯਾਦ ਆਇਆ ਕਿ ਮੈਂ ਕਿਤੇ ਪੜ੍ਹਿਆ ਸੀ ਕਿ ਗੁਰੂ ਰਾਮ ਸਿੰਘ ਜੀ ਵੀ ਸਿਖਾਂ ਦੇ ਇਸ਼ਨਾਨ ਝੁੰਬ ਮਾਰ ਕੇ ਕਰੌਂਦੇ ਹੁੰਦੇ ਸਨ। ਸੋ ਇਹ ਵਡੀ ਸੇਵਾ ਸਤਿਗੁਰੂ ਜੀ ਨੇ ਮੈਨੂੰ ਸੌਂਪੀ।

ਇਕ ਵੇਰ ਸਕੂਲ ਜੀਵਨ ਨਗਰ, ਸ੍ਰੀ ਗੁਰੂ ਹਰੀ ਸਿੰਘ ਮਹਾਂ ਵਿਦਿਆਲੇ ਦੀ ਸੇਵਾ ਮੈਂ, ਮਹਿੰਦਰ ਸਿੰਘ ਬੱਲ ਤੇ ਅਮਰ ਸਿੰਘ ਨੰਬਰਦਾਰ ਜੀਵਨ ਨਗਰ ਕਰਦੇ ਹੁੰਦੇ ਸਾਂ। ਮੁਜਾਰਿਆਂ ਕੋਲੋਂ ਠੇਕਾ ਲੈ ਕੇ ਮਾਸਟਰਾਂ ਨੂੰ ਤਨਖਾਹਾਂ ਦੇਣੀਆਂ ਤੇ ਹੋਰ ਵੀ ਸਾਰਾ ਪ੍ਰਬੰਧ ਸਕੂਲ ਦਾ ਸਾਡੇ ਜ਼ੁੰਮੇ ਸੀ।

ਇਕ ਵੇਰ ਮੁਜਾਰਿਆਂ ਦੇ ਠੇਕਾ ਨਾ ਦੇਣ ਤੇ ਮਾਸਟਰਾਂ ਦੀਆਂ ਤਨਖਾਹਾਂ ਰੁਕ ਗਈਆਂ ਸਨ। ਮੁਜਾਰੇ ਟਾਲ ਮਟੋਲ ਕਰ ਰਹੇ ਸਨ। ਅਸਾਂ ਅਰਜ ਸੱਚੇ ਪਾਤਸ਼ਾਹ ਅਗੇ ਕੀਤੀ ਕਿ ਮੁਜਾਰੇ ਠੇਕਾ ਨਹੀਂ ਦੇ ਰਹੇ ਤੁਸੀਂ ਸਾਡੀ ਇਮਦਾਦ ਕਰੋ। ਸਚੇ ਪਾਤਸ਼ਾਹ ਜੀ ਹੁਕਮ ਕੀਤਾ ਕਿ ਜਦੋਂ ਦਸੋ ਮੈਂ ਆਖਣ ਨੂੰ ਤਿਆਰ ਹਾਂ। ਟਾਈਮ ਮਿਥਿਆ ਗਿਆ। ਉਸ ਟਾਈਮ ਤੇ ਮੁਜਾਰਿਆਂ ਨੂੰ ਸੱਦਿਆ ਗਿਆ, ਮੁਜਾਰੇ ਇਕਠੇ ਹੋਏ, ਸਚੇ ਪਾਤਸ਼ਾਹ ਜੀ ਵੀ ਆ ਗਏ ਤਾਂ ਮੁਜਾਰਿਆਂ ਨੂੰ ਸਚੇ ਪਾਤਸ਼ਾਹ ਜੀ ਪੁਛਿਆ, "ਠੇਕਾ ਕਿਉਂ ਨਹੀਂ ਦਿਤਾ ਤੁਸੀਂ, ਸਾਡੇ ਆਗੂਆਂ ਨੂੰ।" ਇਕ ਮੁਜਾਰੇ ਨੇ ਹਥ ਜੋੜ ਕੇ ਅਰਜ਼ ਕੀਤੀ, "ਗ਼ਰੀਬ ਨਿਵਾਜ ਤੰਗੀ ਬਹੁਤ ਹੈ। ਸਾਡੇ ਪਾਸ ਕੁਝ ਹੈ ਨਹੀਂ"। ਸਤਿਗੁਰਾਂ ਨੇ ਸਲਾਹ ਕੀਤੀ ਤੇ ਹੁਕਮ ਕੀਤਾ ਇਹਨਾਂ ਮੁਜਾਰਿਆਂ ਨੂੰ ਸਾਰਾ ਠੇਕਾ ਛੱਡ ਦੇਵੇ। ੨੦ ਮੁੱਰਬਿਆਂ ਦਾ ਠੇਕਾ ਝਟ ਮੁਆਫ ਕਰ ਦਿਤਾ। ਮਾਸਟਰਾਂ ਦੀ ਤਨਖਾਹ ਆਪ ਦੇ ਪਾਸੋਂ ਦਿਤੀ ਤੇ ਸਾਰਾ ਕੰਮ ਸਾਰ ਲਿਆ। ਇਹ ਸਨ ਗੁਰੂ ਜਗਜੀਤ ਜੀ ਦੇ ਕਾਰਜ ਤੇ ਹਥਾਂ ਦੇ ਸਖੀ ਜਿਹੜਾ ਇਹਨਾਂ ਵਾਸਤੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਕਿਹਾ ਸੀ ਕਿ ਇਹ ਮੇਰੇ ਤੋਂ ਉਤੇ ਹਨ। ਸਾਰਿਆਂ ਮੁਜ਼ਾਰਿਆਂ ਨੇ ਜੈਕਾਰੇ ਛੱਡੇ ਤੇ ਸਚੇ ਪਾਤਸ਼ਾਹ ਜੀ ਦੇ ਗੁਣ ਗਾਉਂਦੇ ਘਰਾਂ ਨੂੰ ਗਏ।

ਕਾਫੀ ਚਿਰ ਹੋ ਗਿਆ ਹੈ, ਪੰਜਾਬ ਦੀ ਚੋਥੀ ਵਿਧਾਨ ਸਭਾ ਦਾ ਇਲੈਕਸ਼ਨ ਸੀ। ਸ੍ਰ: ਅਵਤਾਰ ਸਿੰਘ ਝਬਰ ਜੀ ਤੇ ਮੈਂ ਸਚੇ ਪਾਤਸ਼ਾਹ ਜੀ ਦੇ ਚਰਨਾਂ ਵਿਚ ਅਰਜ ਕੀਤੀ ਕਿ ਸਾਡੀ ਇਮਦਾਦ ਕਰੋ। ਪਿੰਡਾਂ ਵਿਚ ਚਲੋ, ਸੰਗਤ ਨੂੰ ਹੁਕਮ ਕਰੋ ਕਿ ਵੋਟਾਂ ਲਾਲ ਚੰਦ ਨੂੰ ਦੇਣ ਤਾਂ ਸਚੇ ਪਾਤਸ਼ਾਹ ਨੇ ਹੁਕਮ ਕੀਤਾ "ਮੈਨੂੰ ਜਿਥੇ ਆਖੋ ਮੈ ਜਾਣ ਨੂੰ ਤਿਆਰ ਹਾਂ" ਸਾਰੇ ਨਾਮਧਾਰੀ ਪਿੰਡਾਂ ਵਿਚ ਦੌਰੇ ਕਰਵਾਏ। ਬਾਗੜੀਆਂ ਦੇ ਪਿੰਡਾਂ ਵਿਚ ਜਿਥੇ ਅਰਜ ਕਰੀਏ ਉਥੇ ਹੀ ਸਚੇ ਪਾਤਸ਼ਾਹ ਜੀ ਗਏ। ਪਰ ਲਾਲ ਚੰਦ ਹਾਰ ਗਿਆ ਤਾਂ ਬਹੁਤ ਦੁਖ ਹੋਇਆ ਸਾਰਿਆਂ ਨੂੰ। ਸਚੇ ਪਾਤਸ਼ਾਹ ਜੀ ਨੂੰ ਅਸਾਂ ਕਿਹਾ ਕਿ ਤੁਸਾਂ ਸਾਨੂੰ ਜਿਤਾਇਆ ਨਹੀਂ ਤਾਂ ਅਗੋਂ ਸਚੇ ਪਾਤਸ਼ਾਹ ਜੀ ਨੇ ਕਿਹਾ ਕਿ ਤੁਸਾਂ ਮੈਨੂੰ ਲੋਕਾਂ ਨੂੰ ਆਖਣ ਵਾਸਤੇ ਆਖਿਆ ਸੀ ਸੋ ਮੈਂ ਜਿਥੇ ਤੁਸਾਂ ਕਿਹਾ ਮੈ ਗਿਆ ਹਾਂ। ਮੈਨੂੰ ਜਿਤਾਣ ਵਾਸਤੇ ਤਾਂ ਆਖਿਆ ਹੀ ਨਹੀਂ ਸੀ ਤੁਸਾਂ। ਅਸੀਂ ਆਪਣੀ ਗ਼ਲਤੀ ਮੰਨੀ।

ਪੰਜ ਸਾਲ ਬਾਦ ਫੇਰ ਇਲੈਕਸ਼ਨ ਆ ਗਿਆ। ਅਸਾਂ ਫੇਰ ਲਾਲ ਚੰਦ ਨੂੰ ਖਲ੍ਹਾਰ ਦਿਤਾ। ਅਸਾਂ ਸਾਰਿਆਂ ਰਲ ਕੇ ਸਤਿਗੁਰਾਂ ਦੇ ਚਰਨਾਂ ਵਿਚ ਅਰਜ਼ ਕੀਤੀ ਕਿ ਜੀ ਤੁਸੀਂ ਬੇਸ਼ਕ ਕਿਤੇ ਨਾ ਜਾਵੋ ਪਰ ਸਾਨੂੰ ਜਿਤਾ ਜਰੂਰ ਦੇਵੋ। ਗੁਰੂ ਜੀ ਹੁਕਮ ਕੀਤਾ

ਕਿ ਸਾਰੇ ਵਰਕਰ, ਸਣੇ ਚੌਧਰੀ ਲਾਲ ਚੰਦ ਦੋ ਵਜੇ ਨਿਤਨੇਮ ਵਿਚ ਆਵੋ ਤਾਂ ਅਸੀਂ ਸਾਰੇ ਲਾਲ ਚੰਦ ਸਣੇ ਨਿਤਨੇਮ, ਜੀਵਨ ਨਗਰ ਵਿਚ ਆਏ। ਇੱਕ ਘੰਟਾ ਨਿਤਨੇਮ ਕਰਕੇ ਲਾਲ ਚੰਦ ਦੀ ਜਿਤ ਵਾਸਤੇ ਅਰਦਾਸ ਕੀਤੀ ਗਈ। ਮੁਕਾਬਲਾ ਸੀ ਚੌਧਰੀ ਦੇਵੀ ਲਾਲ ਦੇ ਪੁਤਰ ਓਮ ਪ੍ਰਕਾਸ਼ ਚੁਟਾਲੇ ਨਾਲ, ਬਹੁਤ ਵੋਟਾਂ ਨਾਲ ਜਿੱਤ ਹੋਈ। ਲਾਲ ਚੰਦ ਦੀ ਨਹੀਂ ਗੁਰੂ ਜੀ ਦੀ ਜੈ ਜੈ ਕਾਰ ਹੋਈ ਸਾਰੇ ਥਾਂਈਂ।

ਅੱਜ ਤੋਂ ਕਾਫੀ ਚਿਰ ਪਹਿਲੇ ਮੈਨੂੰ ਦਮਾਂ ਹੋ ਗਿਆ। ਬੜੀ ਭੈੜੀ ਬਿਮਾਰੀ ਹੈ ਦਮੇ ਦੀ। ਸਾਰੀ ਰਾਤ ਸਿਆਲ ਦੀ ਮੰਜੀ ਤੋਂ ਲੱਤਾਂ ਥਲੇ ਲਮਕਾ ਕੇ ਬੈਠਣਾ ਸਿਆਲ ਦੀ ਰਾਤ ਬਹੁਤ ਲੰਮੀ ਹੁੰਦੀ ਹੈ ਸਾਰੀ ਰਾਤ ਸਾਹ ਨਾ ਨਿਕਲਣ ਤੇ ਮੰਜੀ ਉਤੇ ਰਜਾਈ ਵਿਚ ਲਤਾਂ ਵੀ ਨਾ ਕਠੀਆਂ ਕਰਨੀਆਂ, ਲੰਮੇ ਪੈਣ ਦਾ ਸਵਾਲ ਹੀ ਪੈਦਾ ਨਹੀਂ ਸੀ ਹੁੰਦਾ। ਲੋਕ ਆਖਣ ਦਮਾ ਦਮ ਦੇ ਨਾਲ ਹੀ ਜਾਂਦਾ ਹੈ। ਦਮਾ ਬੰਦੇ ਨੂੰ ਲੈ ਕੇ ਹੀ ਜਾਂਦਾ ਹੈ। ੧੨ ਸਾਲ ਲੰਘੇ ਇਸ ਨਰਕ ਵਿਚ। ਕੋਈ ਦੁਆਈ ਮੈ ਨਾ ਖਾਧੀ, ਡਰਦਿਆਂ ਕਿਤੇ ਮੌਤ ਨਾ ਹੋ ਜਾਵੇ। ਸਾਰੇ ਲੋਕ ਇਹ ਕਹਿਣ ਹਰੀ ਸਿੰਘ ਹੁਣ ਨਹੀਂ ਬਚਦਾ। ਸਾਰੇ ਮੁੰਡਿਆਂ ਮੇਰਿਆਂ ਤੇ ਭਤੀਜਿਆਂ ਨੇ ਵਾਰੀ ਵਾਰੀ ਮੋਰਾਂ ਮਲੀ ਜਾਣੀਆਂ ਜਾਂ ਫਿਰ ਛਾਤੀ ਮਲਣੀ ਪਰ ਫਰਕ ਨਾ ਪੈਣਾ।

ਮੇਰਾ ਲੜਕਾ ਸ੍ਰੀ ਭੈਣੀ ਸਾਹਿਬ ਮੇਲੇ ਤੇ ਗਿਆ। ਤਾਂ ਸਚੇ ਪਾਤਸ਼ਾਹ ਜੀ ਨੇ ਪੁਛਿਆ ਬਲਬੀਰ ਸਿੰਘ, ਹਰੀ ਸਿੰਘ ਨਹੀਂ ਆਇਆ। ਬਲਬੀਰ ਕਿਹਾ ਜੀ ਉਹ ਤਾਂ ਬਹੁਤ ਤੰਗ ਹੈ। ਸਾਰੀ ਰਾਤ ਬੈਠ ਕੇ ਕਢਦਾ ਹੈ। ਸਚੇ ਪਾਤਸ਼ਾਹ ਜੀ ਨੇ ਸਵੇਰੇ ਆਸਾ ਦੀ ਵਾਰ ਵਿਚ ਅਰਦਾਸ ਕਰਾਈ ਮੇਰੀ ਤੰਦਰੁਸਤੀ ਵਾਸਤੇ।

ਏਧਰ ਮੈਨੂੰ ਕਿਸੇ ਦਸਿਆ ਕਿ ਖਲਚੀਆਂ ਜ਼ਿਲ੍ਹਾ ਅੰਮ੍ਰਿਤਸਰ ਵਿਚ ਇਕ ਡਾਕਟਰ ਹੈ, ਉਹ ਗਲੇ ਦਾ ਓਪ੍ਰੇਸ਼ਨ ਕਰਦਾ ਹੈ ਤਾਂ ਦਮਾ ਠੀਕ ਹੋ ਜਾਂਦਾ ਹੈ। ਮੈਂ ਔਖਾ ਸਾਂ ਉਸੇ ਵੇਲੇ, ਖਲਚੀਆਂ ਜਾ ਕੇ ਗਲੇ ਦਾ ਓਪ੍ਰੇਸ਼ਨ ਛੋਟਾ ਜਿਹਾ ਸੀ, ਕਰਾ ਦਿਤਾ। ਮੇਰੇ ਨਾਲ ਚਾਰ ਸਰੀਰਾਂ ਹੋਰਨਾ ਵੀ ਓਪ੍ਰੇਸ਼ਨ ਕਰਾਇਆ। ਪਰਹੇਜ ਬਹੁਤ ਸੀ, ਜਿਹੜਾ ਡਾਕਟਰ ਨੇ ਦਸਿਆ। ਮੈਂ ਬਹੁਤ ਦੁਖੀ ਸੀ ਸੋ ਪਰਹੇਜ ਪੂਰਾ ਰੱਖਿਆ। ਤੇ ਹੀ ਸਹਿਜੇ ਠੀਕ ਹੋ ਗਿਆ। ਨਾਲ ਦੇ ਚਾਰੇ ਠੀਕ ਨਾ ਹੋਏ। ਫੇਰ ਸਾਡੇ ਇਲਾਕੇ ਦੇ ਲੋਕਾਂ ਨੇ ਖਲੀਚੀਏ ਜਾਣਾ ਸ਼ੁਰੂ ਕਰ ਦਿਤਾ ਪਰ ਬਚਿਆ ਕੋਈ ਨਾ। ਕੁਝ ਲੋਕ ਤੇ ਚਲ ਵਸੇ ਤੇ ਕੋਈ ਅਜੇ ਵੀ ਮੰਜੀ ਤੇ ਹਡ ਰਗੜਦੇ ਹਨ। ਓਪ੍ਰੇਸ਼ਨ ਦਾ ਬਹਾਨਾ ਸੀ ਕਿਰਪਾ ਤਾਂ ਸਚੇ ਪਾਤਸ਼ਾਹ ਜੀ ਨੇ ਕਰ ਦਿਤੀ ਸੀ। ਅਜ ੧੫ ਸਾਲ ਹੋ ਚਲੇ ਹਨ ਕਦੀ ਦਮੇ ਦਾ ਨਾ ਨਹੀਂ ਰਿਹਾ। ਸਚੇ ਪਾਤਸ਼ਾਹ ਜੀ ਨੇ ਸਰੀਰ ਨਵਾਂ ਨਰੋਆ ਕਰ ਦਿਤਾ ਹੈ। ਅਜ ਮੈਂ ੯੬ ਸਾਲ ਦੀ ਉਮਰ ਵਿਚ ਵੀ ਸਤਿਗੁਰੂ ਦੀ ਕਿਰਪਾ ਨਾਲ ਠੀਕ ਹਾਂ।

ਸੰਨ ੧੯੬੦ ਵਿਚ ਸਚੇ ਪਾਤਸ਼ਾਹ ਜੀ ਨੇ ਕਸ਼ਮੀਰ ਦੌਰਾ ਕੀਤਾ ਸੀ, ਬਹੁਤ ਵਡਾ ਜਥਾ ਨਾਲ ਸੀ। ਸਾਰਾ ਜਥਾ ਜੀਪਾਂ ਤੇ ਕਾਰਾਂ ਤੇ ਸੀ। ਇੱਕ ਬੱਸ ਤੇ ਮਾਸਟਰ ਅਮਰੀਕ ਸਿੰਘ ਜੀ ਸਕੂਲ ਦਿਆਂ ਬੱਚਿਆਂ ਨੂੰ ਲੈ ਕੇ ਗਏ ਸਨ। ਇਸ ਬੱਸ ਦਾ ਨਾਂ ਮਾਸਟਰ ਜੀ ਨੇ ਸ਼ਾਹ ਬਸ ਰਖਿਆ ਸੀ ਕਿਉਂਕਿ ਇਹ ਬੱਸ ਜਿਥੇ ਜੀ ਕਰੇ ਖਲੋ ਜਾਂਦੀ ਸੀ। ਅਰਜ ਕੀਤਿਆਂ ਫੇਰ ਚਲ ਪੈਂਦੀ ਸੀ। ਗੁਰੂ ਜੀ ਦੇ ਡਰਾਈਵਰ ਸ੍ਰ: ਗੁਰਦੇਵ ਸਿੰਘ ਜੀ, ਸ: ਅਵਤਾਰ ਸਿੰਘ ਝੱਬਰ ਵੀ ਸਨ। ਬਹੁਤ ਵੱਡਾ ਜਥਾ ਸੀ। ਬਚਿਆਂ ਤੋਂ ਬਗੈਰ ੬੦ ਤੋਂ ੭੦ ਸਰੀਰ ਸਨ। ਪਹਿਲੇ ਦਿਨ ਚਲਕੇ ਜੰਮੂ ਜਾ ਰਹੇ। ਉਥੇ ਸੰਗਤ ਨੇ ਬਹੁਤ ਸੇਵਾ ਕੀਤੀ ਜਥੇ ਦੀ। ਅਗੇ ਜਾ ਕੇ ਇਕ ਰਾਤ ਸਰਾਂ ਵਿਚ ਰਹੇ। ਸੁਬਾ ਚਲ ਕੇ ਰਾਮਬਨ ਵਿਚ ਜਾ ਪ੍ਰਸ਼ਾਦਾ ਛਕਿਆ। ਇਥੋਂ ਅਗੇ ਵੰਨ ਵੇ ਟਰੈਫਿਕ ਸੀ। ਸਭ ਲੋਕ, ਗਡੀਆਂ ਰਾਮਬਨ ਵਿਚ ਇਕਠੇ ਹੋ ਗਏ। ਇਕ ਵਜੇ ਤਕ ਸ੍ਰੀ ਨਗਰ ਵਲੋਂ ਗਡੀਆਂ ਔਂਦੀਆਂ ਰਹੀਆਂ। ੧ ਵਜੇ ਏਥੋਂ ਰਸਤਾ ਖੁਲ੍ਹਿਆ ਏਧਰੋਂ ਜਾਣ ਵਾਸਤੇ।

ਅਸੀਂ ਅਗੜ ਪਿਛੜ ਚੱਲੇ ਤੇ ੬ ਵਜੇ ਸ੍ਰੀ ਨਗਰ ਪਹੁੰਚੇ। ਰਾਤ ਡੇਰਾ ਸ੍ਰੀ ਚੰਦ ਚਨਾਰ ਧਰਮਸਾਲਾ ਵਿਚ ਲਾਇਆ। ਇਹ ਡੇਰਾ ਬਾਬਾ ਸ੍ਰੀ ਚੰਦ, ਗੁਰੂ ਨਾਨਕ ਦੇਵ ਜੀ ਦੇ ਪੁਤਰ ਦੇ ਨਾਂ ਉਤੇ ਸੀ। ਡੇਰੇ ਦੇ ਸੰਤ ਨੇ ਬੜਾ ਆਦਰ ਕੀਤਾ ਸਤਿਗੁਰੂ ਜੀ ਦਾ। ਸਾਰੇ ਜਥੇ ਨੂੰ ਵੇਖ, ਖੁਸ਼ ਹੋਇਆ, ਮਥੇ ਵਟ ਨਹੀਂ ਪਾਇਆ। ਸੰਗਤ ਦਾ ਡੇਰਾ ਇੱਕ ਵਡੇ ਕਮਰੇ ਵਿਚ ਸੀ। ਸਚੇ ਪਾਤਸ਼ਾਹ ਜੀ ਦਾ ਡੇਰਾ ਖਾਸ ਕਮਰੇ ਵਿਚ ਲੁਆਇਆ। ਲਾਂਗਰੀਆਂ ਨੇ ਲੰਗਰ ਤਿਆਰ ਕੀਤਾ। ਸਾਧ ਸੰਗਤ ਛਕ ਕੇ ਬਰਾਜ ਗਈ।

ਇਹ ਦਿਨ ਅੱਸੂ ਕੱਤਕ ਦੇ ਸਨ। ਪਰ ਠੰਡ ਬਹੁਤ ਸੀ। ਤੜਕੇ ਆਸਾ ਦੀ ਵਾਰ ਲਗੀ ਤੇ ਸਾਧ ਸੰਗਤ ਠੰਢੇ ਪਾਣੀ ਨਾਲ ਇਸ਼ਨਾਨ ਕੀਤਾ। ਆਸਾ ਦੀ ਵਾਰ ਦਾ ਕੀਰਤਨ ਸੁਣਿਆ ਸਾਰਿਆਂ। ਲੰਗਰ ਤਿਆਰ ਹੁੰਦਾ ਸੁਬਾ, ਇਕ ਇਕ ਲਡੂ ਚਾਟੇ, ਨਾਲ ਖਾ ਕੇ ਲੰਗਰ ਜੀਪ ਮਗਰ ਟਰਾਲੀ ਵਿਚ ਰਖ ਲੈਣਾ, ਬਾਰਾਂ ਵਜੇ ਪ੍ਰਸ਼ਾਦਾ ਛਕਣਾ ਸਾਰਿਆਂ। ਪਹਾੜਾਂ ਵਿਚ ਭੁਖ ਵੀ ਬੜੀ ਲਗਦੀ ਸੀ। ਰਾਤ ਫੇਰ ਡੇਰੇ ਆ ਪ੍ਰਸ਼ਾਦਾ ਛਕਣਾ। ਕਦੇ ਖਿਲਣਮਰਗ ਤੇ ਗੁਲਮਰਗ, ਕਦੀ ਵਡੀ ਝੀਲ, ਕਦੇ ਪਹਿਲਗਾਮ, ਕਦੇ ਬਾਗ, ਕਦੇ ਜਿਥੋਂ ਪਾਣੀ ਨਦੀ ਉਚੀ ਥਾਂ ਤੋਂ ਥਲੇ ਡਿਗਦਾ ਸੀ। ਸੋ ਕਦੀ ਕਦੀ ਬਗੂਗੋਛੇ ਤੇ ਕਦੇ ਅਖਰੋਟ ਖਾਣ ਵਾਸਤੇ ਸਾਰੀ ਸੰਗਤ ਨੂੰ ਵਰਤੌਣੇ। ਬਜ਼ਾਰ ਗਰਮ ਸ਼ਾਲ ਵੀ ਸਾਰਿਆਂ ਖਰੀਦੇ। ਕੇਸਰ ਕਿਆਰੀ ਵੀ ਵੇਖੀ।

ਸਤ ਦਿਨ ਖੂਬ ਸੈਰ ਕੀਤੀ ਕਸ਼ਮੀਰ ਦੇ ਸਾਰੇ ਇਲਾਕੇ ਤੇ ਹਸਣ ਖੇਡਣ ਰੋਜ ਚਲਦਾ ਰਿਹਾ। ਅਠਵੇਂ ਦਿਨ ਜਦੋਂ ਤੁਰੇ ਰਾਤ ਵੈਰੀ ਨਾਗ ਆ ਕੇ ਰਹੇ। ਜਿਥੋਂ ਜੇਹਲਮ ਦਰਿਆ ਇਕੋ ਥਾਂ ਤੋਂ ਨਿਕਲਦਾ ਸੀ ਇਕੋ ਵੇਰ ਸੋਮਾ ਥਲੇ ਤੋਂ ਉਤਾਂਹ ਨੂੰ ਪਾਣੀ ਨਿਕਲਦਾ। ਚਾਰ ਚਫੇਰੇ ਇਹ ਥਾਂ ਪੱਕਾ ਕਰ ਕੇ, ਅਗੋਂ ਇਕ ਨਹਿਰ ਵਿਚ ਜੋ ਪਾਣੀ ਪੈਂਦਾ ਅਗੇ ਜਾ ਕੇ ਪਹਾੜਾਂ ਵਿਚ ਰਲ ਕੇ ਬਹੁਤ ਵੱਡਾ ਦਰਿਆ ਕਸ਼ਮੀਰ ਵਿਚ ਦੀ ਲੰਘਦਾ ਸੀ। ਏਥੇ ਲੋਕਾਂ ਨੇ ਦਰਿਆ ਜੇਹਲਮ ਵਿਚ ਬਹੁਤ ਵਧੀਆ ਸ਼ਿਕਾਰੇ ਬਣਾਏ ਹੋਏ ਸਨ। ਸੈਰ ਕਰਨ ਵਾਲਿਆਂ ਨੂੰ ਕਰਾਏ ਤੇ ਦੇਂਦੇ ਸਨ। ਸ਼ਿਕਾਰਾ ਜਿਥੇ ਮਰਜੀ ਪਾਣੀ ਵਿਚ ਤਾਰ ਕੇ ਲੈ ਜਾਂਦੇ ਸਨ। ਵੈਰੀ ਨਾਗ ਬਹੁਤ ਚੰਗੀ ਜਗ੍ਹਾ ਸੀ। ਸੀਨਰੀ ਵੇਖਨ ਵਾਲੀ ਸੀ। ਫਿਲਮਕਾਰ ਏਥੇ ਆਣਕੇ ਫਿਲਮਾਂ ਤਿਆਰ ਕਰਦੇ ਸਨ। ਇਹ ਨਜ਼ਾਰਾ ਸਾਰੀ ਸਾਧ ਸੰਗਤ ਨੂੰ ਤਾਂ ਸਚੇ ਪਾਤਸ਼ਾਹ ਜੀ ਦੀ ਕਿਰਪਾ ਨਾਲ ਹੀ ਵੇਖਣ ਦਾ ਸਮਾਂ ਮਿਲਿਆ। ਫੇਰ ਪੰਜਾਬ ਲਈ ਜਥਾ ਇਕਠੇ ਰਵਾਨਾ ਹੋਇਆ। ਪੰਜਾਬ ਵਿਚ ਆ ਕੇ ਆਪਣੇ ਘਰਾਂ ਨੂੰ ਸੰਗਤ ਖਿਲਰੀ, ਬਹੁਤ ਅਨੰਦ ਮਾਣਿਆ।

ਫੇਰ ਸਚੇ ਪਾਤਸ਼ਾਹ ਜੀ ਨੇ ਸੰਨ ੧੯੬੨ ਵਿਚ ਅਫਰੀਕਾ ਦੌਰੇ ਦਾ ਪਰੋਗਰਾਮ ਬਣਾਇਆ। ਇਹ ਸਤਿਗੁਰੂ ਜਗਜੀਤ ਸਿੰਘ

ਜੀ ਦਾ ਦੂਸਰਾ ਦੌਰਾ ਸੀ। ਜਦੋਂ ਦੇ ਗਦੀ ਤੇ ਸੁਭਾਏਮਾਨ ਹੋਏ ਸਨ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਚਾਰ ਦੌਰੇ ਅਫਰੀਕਾ ਦੇ ਕੀਤੇ ਸਨ। ਬਹੁਤ ਸਿਖੀ ਵਧਾਈ। ਇਹਨਾਂ ਵਿਚ ਬਹੁਤ ਸਰਧਾ ਸੀ। ਪਰ ਪੱਗਾਂ ਸਾਰਿਆਂ ਦੀਆਂ ਅਜੇ ਭੀ ਡਿੰਗੀਆਂ ਸਨ। ਸਤਿਗੁਰੂ ਜਗਜੀਤ ਸਿੰਘ ਜੀ ਨੇ ੧੨ ਸਾਧਾਂ ਦਾ ਜਥਾ ਤਿਆਰ ਕਰਕੇ ਬੰਬਈ ਤੋਂ ਸਮੁੰਦਰੀ ਜਹਾਜ ਵਿਚ ਜਾਣ ਦਾ ਹੁਕਮ ਕੀਤਾ। ਇਹ ਜਥਾ ਸੀ ਸਤਿਕਾਰ ਯੋਗ ਪੰਡਤ ਗੋਪਾਲ ਸਿੰਘ ਜੀ, ਸੰਤ ਗੁਲਜਾਰ ਸਿੰਘ, ਸਚੇ ਪਾਤਸ਼ਾਹ ਜੀ ਦੇ ਲਾਂਗਰੀ, ਸੰਤ ਦਰਸ਼ਨ ਸਿੰਘ ਸੰਤ ਖਜਾਨ ਸਿੰਘ ਰਾਗੀ, ਸੰਤ ਗਿਆਨ ਸਿੰਘ ਜੀ ਜਥੇਦਾਰ, ਸੰਤ ਦਾਨ ਸਿੰਘ, ਸੰਤ ਖਜਾਨ ਸਿੰਘ ਜੀ ਲਾਂਗਰੀ, ਸੰਤ ਗੁਰਦੇਵ ਸਿੰਘ ਜੀ ਡਰਾਈਵਰ ਸਚੇ ਪਾਤਸ਼ਾਹ ਜੀ। ਸੰਤ ਫਤਹ ਸਿੰਘ ਮਾਂਗੇਵਾਲੇ ਜਥੇਦਾਰ, ਸੂਬਾ ਦਸੌਂਧਾ ਸਿੰਘ ਦੁਆਬ ਦੇ ਤੇ ਮੈਂ ਹਰੀ ਸਿੰਘ ਵਡਾਣਾ ਹਾਲ ਕਰੀਵਾਲਾ ਇਹਨਾਂ ੧੨ ਸਰੀਰਾਂ ਦਾ ਜਥਾ ਬੰਬੇ ਅਪੜਿਆ ਤੇ ਸਵੇਰੇ ਇਹਨਾਂ ਜਹਾਜ ਸਮੁੰਦਰੀ ਵਿਚ ਚੜਣਾ ਸੀ। ੧੨ ਡਰੰਮ ਸੋਧ ਦੀਆਂ ਬੋਰੀਆਂ ਵਿਚ ਪਾ ਕੇ ਪਾਣੀ ਸੋਧ ਦਾ ਪਾ ਕੇ ਜਹਾਜ ਵਿਚ ਰਖ ਲਏ। ਕੁਝ ਲਡੂ ਵੀ ਸਨ ਪੀਪਿਆਂ ਵਿਚ।

ਸਾਰੇ ਜਹਾਜ ਵਿਚ ਚੜ੍ਹੇ, ਆਪੋ ਆਪਣੀਆਂ ਸੀਟਾਂ ਮੱਲ ਲਈਆਂ। ਸੀਟ ਉਤੇ ਆਪੋ ਆਪਣਾ ਸਮਾਨ ਭੀ ਰਖ ਲਿਆ ਸੀ। ਬਹੁਤ ਵਡਾ ਜਹਾਜ ਸੀ। ਜਿਸ ਦੀਆਂ ੧੦ ਛੱਤਾਂ ਸਨ। ਇਕੇ ਵਾਰ ਸਾਰੇ ਪੈਸੰਜਰ ਹੋਟਲ ਵਿਚ ਬੈਠ ਕੇ ਪ੍ਰਸ਼ਾਦਾ ਛਕ ਲੈਂਦੇ ਸਨ ਸੈਰਗਾਹ ਵੀ ਬਣੀ ਹੋਈ ਸੀ। ਇਹ ਜਹਾਜ ਸਟੀਮ ਤੇ ਚਲਦਾ ਸੀ। ੨੪ ਮੀਲ ਦੀ ਰਫਤਾਰ ਤੇ ਫੀ ਘੰਟੇ ਦੇ ਹਿਸਾਬ ਨਾਲ ਚਲਦਾ ਸੀ। ਸਾਨੂੰ ਸਚੇ ਪਾਤਸ਼ਾਹ ਹੁਕਮ ਕੀਤਾ ਕਿ ਤੁਸਾਂ ਹੋਟਲ ਵਿਚ ਰੋਟੀ ਨਹੀਂ ਖਾਣੀ। ਪ੍ਰਸ਼ਾਦਾ ਆਪ ਬਣਾਕੇ ਛਕਣਾ ਹੈ। ਪਰ ਜਹਾਜ਼ ਵਾਲੇ ਪ੍ਰਸਾਦਾ ਪਕੌਣਾ ਨਾ ਮੰਨੇ। ਅਸੀਂ ਦੋ ਦਿਨ ਲਡੂ ਖਾਧੇ। ਪਰ ਜਹਾਜ਼ ਵਿਚ ਹੁਲਾਰੇ ਨਾਲ ਜੀ ਖਰਾਬ ਹੋਣ ਲਗਾ ਸੀ। ਸੋ ਲਡੂਆਂ ਨੂੰ ਵੇਖਣ ਨੂੰ ਜੀ ਨਾਂ ਕਰੇ ਖਾਣਾਂ ਤਾਂ ਕੀ ਸੀ। ਜਹਾਜ਼ ਦੇ ਉਤੇ ਸਵਾਰੀਆਂ ਜਿੰਨੀਆਂ ਸਨ ਓਨੀਆਂ ਕਿਸ਼ਤੀਆਂ ਬੰਨੀਆਂ ਹੋਈਆਂ ਸਨ। ਐਮਰਜੰਸੀ ਵਾਸਤੇ। ਦਸ ਦਿਨ ਜਹਾਜ਼ ਵਿਚ ਰਹੇ ਤੇ ਲੰਗਰ ਮਸਤ ਰਿਹਾ। ਦਸ ਦਿਨ ਪਿਛੋਂ ਮੁਬਾਸੇ ਬੰਦਰਗਾਹ ਉਤੇ ਜਹਾਜ਼ ਲਗਾ। ਉਤਰੇ ਤਾਂ, ਲੰਗਰ ਤਿਆਰ ਸੀ, ਲੰਗਰ ਛਕਿਆ।

ਅਗੋਂ ਨਰੋਬੀ ਦੀ ਸੰਗਤ ਸਾਨੂੰ ਲੈਣ ਵਾਸਤੇ ਆਈ ਹੋਈ ਸੀ। ਸਾਡੀਆਂ ਸੀਟਾਂ ਰੇਲ ਵਿਚ ਰਿਜ਼ਰਵ ਸਨ। ਰਾਤ ਗਡੀ ਚੱਲਣੀ ਸੀ ੩੦੦ ਸੌ ਮੀਲ ਸਫਰ ਸੀ। ਸਾਰੀ ਰਾਤ ਗਡੀ ਵਿਚ ਰਹੇ।

ਸੁਭਾ ੯ ਵਜੇ ਗਡੀ ਨਰੋਬੀ ਜਾ ਲਗੀ। ਅਗੋਂ ਹੋਰ ਸੰਗਤ ਸਾਡੇ ਸੁਆਗਤ ਵਾਸਤੇ ਆਈ ਹੋਈ ਸੀ। ਫੁਲਾਂ ਦੇ ਹਾਰ ਸਾਡੇ ਗਲਾਂ ਵਿਚ ਪਾਏ ਤੇ ਫੋਟੋਆਂ ਵੀ ਲਈਆਂ ਗਈਆਂ, ਬੜਾ ਪ੍ਰੇਮ ਵਿਖਾਇਆ ਨਰੋਬੀ ਦੀ ਸੰਗਤ ਨੇ। ਡੇਰਾ ਸੰਤ ਸਰਬਨ ਸਿੰਘ ਜੀ ਦੇ ਘਰ ਲਗਾ। ਦੂਸਰੇ ਦਿਨ ਸਚੇ ਪਾਤਸ਼ਾਹ ਜੀ ਹਵਾਈ ਜਹਾਜ ਵਿਚ ਤੇ ਮਹਾਰਾਜ ਬੀਰ ਸਿੰਘ ਜੀ ਸ: ਅਵਤਾਰ ਸਿੰਘ, ਸੰਤ ਹਰਬੰਸ ਸਿੰਘ ਜੀ ਮੰਡੀ ਵਾਲੇ ਆਏ। ਨਾਮਧਾਰੀ ਸਿੰਘਾਂ ਤੇ ਸਾਰੇ ਸ਼ਹਿਰ ਦੇ ਪਤਵੰਤੇ ਸਜਣਾਂ ਵਲੋਂ ਸਤਿਗੁਰੂ ਜੀ ਦਾ ਬਹੁਤ ਸੁਆਗਤ ਕੀਤਾ। ਹਵਾਈ ਅਡੇ ਤੋਂ ਜਲੂਸ ਨਿਕਲਿਆ। ਸੰਤ ਸਰਬਨ ਸਿੰਘ ਜੀ ਦੇ ਘਰ ਆਣ ਕੇ ਸਮਾਪਤ ਹੋਇਆ। ਰਾਤ ਬੀਤੀ, ਸੁਭਾ ਸਚੇ ਪਾਤਸ਼ਾਹ ਜੀ ਨੇ ਜਿਥੇ ਪਾਰਕ ਵਿਚ ਸ਼ੇਰ ਵਗੈਰਾ ਬਹੁਤ ਜਾਨਵਰ ਸਾਨੂੰ ਵਖਾਏ। ਬੜੀ ਕਿਸਮ ਦੇ ਜਾਨਵਰ ਸਨ। ਬੜੇ ਉਚੇ ਉਚੇ ਜਾਨਵਰ ਵੇਖੇ। ਪਾਣੀ ਵਿਚ ਦਰਿਆਈ ਘੋੜੇ।

ਨਰੋਬੀ ਵਿਚ ਸਾਰੀ ਸਾਧ ਸੰਗਤ ਨੇ ਸਤਿਗੁਰੂ ਜੀ ਦੇ ਚਰਨ ਪੁਆਏ। ਇਕ ਮਸੀਤ ਵਿਚ ਮੁਸਲਮਾਨਾਂ ਗੁਰੂ ਜੀ ਨੂੰ ਹੁਜਰੇ ਵਿਚ ਬਠਾ ਕੇ ਬਹੁਤ ਸਤਿਕਾਰ ਕੀਤਾ।

ਏਥੇ ਕੀਨੀਆਂ ਵਿਚ ਅਜੇ ਅੰਗਰੇਜ਼ ਦਾ ਰਾਜ ਸੀ। ਬੜੇ ਵਡੇ ਵਡੇ ਮਾਰਗ ਸਨ। ਏਥੇ ਗਾਂ ਦਾ ਦੁਧ ਤੇ ਘਿਓ ਰੌਕਾ ਬਹੁਤ ਸੀ। ਫਸਲ ਘਟ ਸੀ। ਇਹ ਲੋਕ ਸ਼ਿਕਾਰ ਕਰਕੇ ਮਾਸ ਹੀ ਕੱਚਾ ਪਿਲਾ ਖਾਂਦੇ ਸਨ। ਰਾਤ ਭਮਕੜ ਵੀ ਚੁਣ ਚੁਣ ਕੇ ਖਾ ਜਾਂਦੇ ਸਨ। ਇਕ ਵਜੀਰ ਸੀ। ਉਸ ਵੇਲੇ ਜੋਮੋ ਕਨਿਆਟਾ ਨੂੰ ਮਿਲੇ। ਉਸ ਨੇ ਗੁਰੂ ਜੀ ਦਾ ਬਹੁਤ ਸਤਿਕਾਰ ਕੀਤਾ। ਫੋਟੋਆਂ ਲੁਹਾਈਆਂ ਗੁਰੂ ਜੀ ਨਾਲ। ਬਾਦ ਵਿਚ ਜਦੋਂ ਅਫਰੀਕਾ ਅਜ਼ਾਦ ਹੋਇਆ ਤਾਂ ਇਹ ਜੋਮੋ ਕਨਿਆਟਾ ਪ੍ਰਧਾਨ ਬਣਿਆ ਕੀਨੀਆ ਦਾ। ਫੇਰ ਸ਼ਹਿਰ ਸਾਰਾ ਗੁਰੂ ਜੀ ਨੇ ਨਾਲ ਹੋ ਕੇ ਸਾਨੂੰ ਵਿਖਾਇਆ।

ਉਸ ਥਾਂ ਤੇ ਗਏ ਜਿਥੇ ੧੨ ਵਜੇ ਸੂਰਜ ਐਨ ਸਿਰ ਤੇ ਸਿਧਾ ਹੁੰਦਾ ਸੀ। ਭੂ ਮਧ ਰੇਖਾ ਲਗਦੀ ਸੀ। ਫੇਰ ਯੁਗੰਡੇ ਦੀ ਸੰਗਤ ਨੂੰ ਸਚੇ ਪਾਤਸ਼ਾਹ ਨੇ ਤਾਰਿਆ। ਕੰਪਾਲੇ ਵਿਚ ਬਹੁਤ ਵਡਾ ਜਲੂਸ ਉਥੇ ਅਪੜਨ ਤੇ ਸਤਿਕਾਰਿਆ ਗਿਆ। ਏਥੇ ਗੁਰੂ ਪ੍ਰਤਾਪ ਸਿੰਘ ਜੀ ਨੇ ਹੋਲਾ ਵੀ ਕੀਤਾ ਸੀ। ਇਸ ਤੋਂ ਅਗੇ ਕਈਆਂ ਸ਼ਹਿਰਾਂ ਵਿਚ ਦਰਸ਼ਨ ਦੇਂਦੇ ਹੋਏ ਸਚੇ ਪਾਤਸ਼ਾਹ ਤਨਜਾਨੀਆ ਵਿਚ ਪਹੁੰਚੇ। ਏਥੋਂ ਦੀ ਸੰਗਤ ਨੂੰ ਖੁਲ੍ਹੇ ਦਰਸ਼ਨ ਦਿਤੇ। ਘਰਾਂ ਨੂੰ ਭਾਗ ਲਾਏ। ਸਭ ਤੋਂ ਵਧੀਆ ਗੱਲ ਇਹ ਸੀ ਪਰ ਅਜੇ ਸਾਰੀ ਸੰਗਤ ਦੀਆਂ ਪਗਾਂ ਸਿਧੀਆਂ ਨਹੀਂ ਸਨ। ਸਭ ਡਿੰਗੀਆਂ ਪੱਗਾਂ ਦੇ ਸ਼ੁਕੀਨ ਸਨ। ਜਦੋਂ ਸਚੇ ਪਾਤਸ਼ਾਹ ਜੀ ਨੇ ਸਿਧੀਆਂ ਪਗਾਂ ਕਰਨ ਵਾਸਤੇ ਹੁਕਮ ਕੀਤਾ ਤਾਂ ਲੋਕਾਂ ਦੇ ਬੜੇ ਹੋਰ ਤਰ੍ਹਾਂ ਦੇ ਮਨ ਹੋਏ। ਇੰਜ ਜਾਪਿਆ ਕਿ ਪਤਾ ਨਹੀਂ ਹੁਣ ਕੀ ਬਣੇਗਾ। ਸਚੇ ਪਾਤਸ਼ਾਹ ਜੀ ਨੇ ਹੁਕਮ ਕੀਤਾ ਕਿ ਗੁਰਮੁਖੀ ਪੱਗਾਂ ਬੰਨਣ ਨਾਲ ਤੁਸੀਂ ਸਾਰੇ ਗੁਰਮੁਖ ਬਣ ਜਾਵੋਂਗੇ।

ਮੈਂ ਸਾਰਿਆਂ ਨੂੰ ਅਰਜ਼ ਕੀਤੀ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਸਿਖਾਂ ਦੇ ਸਿਰ ਮੰਗੇ ਸਨ ਤਾਂ ਸਿਖਾਂ ਨੇ ਹਸ ਹਸ ਕੇ ਦਿਤੇ। ਇਹ ਹੁਕਮ, ਪਗ ਸਿਧੀ ਕਰਨ ਦਾ ਹੁਕਮ ਹੈ। ਸਚੇ ਪਾਤਸ਼ਾਹ ਜੀ ਦੇ ਕਹਿਣ ਦਾ ਕਾਫੀ ਅਸਰ ਹੋਇਆ। ਸਹਿਜੇ ਸਹਿਜੇ ਵੇਖੋ ਵੇਖੀ ਸਾਰਿਆਂ ਸਿਖਾਂ ਨੇ ਏਸ ਦੌਰੇ ਤੇ ਪਗਾਂ ਸਿਧੀਆਂ ਕਰ ਲਈਆਂ ਤੇ ਸਤਿਗੁਰੂ ਦੀਆਂ ਖੁਸ਼ੀਆਂ ਲਈਆਂ। ਦੌਰਾ ਸਾਰੇ ਸਿਖਾਂ ਦੇ ਸ਼ਹਿਰਾਂ ਵਿਚੋਂ ਅੰਤ ਫੇਰ ਨਰੋਬੀ ਕੀਨੀਆ ਵਿਚ ਆ ਗਿਆ। ਸੰਤ ਫਤਹ ਸਿੰਘ ਮਾਂਗੇ ਵਾਲੇ ਪ੍ਰਚਾਰ ਕੀਤਾ ਗੁਰੂ ਦੇਹਧਾਰੀ ਹੁੰਦਾ ਹੈ ਤਾਂ ਸਿੰਘ ਸਭਾ ਵਾਲੇ ਕੁਝ ਨਰਾਜ਼ ਹੋਏ। ਅਗਲੇ ਦਿਨ ਰੇਡੀਓ ਵਿਚ ਸਿੰਘ ਸਭਾ ਵਾਲਿਆਂ ਕਿਹਾ ਕਿ ਅਸੀ ਦੇਹਧਾਰੀ ਗੁਰੂ ਦੇ ਖਿਲਾਫ ਭਲਕੇ ਗੁਰਦਵਾਰੇ ਵਿਚ ਪਰਚਾਰ ਕਰਾਂਗੇ। ਅਗਲੇ ਦਿਨ ਪੰਡਤ ਗੋਪਾਲ ਸਿੰਘ ਜੀ ਨੇ ਇਹ ਟਾਈਮ ਸੰਭਾਲਿਆ। ਰੇਡੀਓ ਵਿਚ ਕਿਹਾ ਕਿ ਭਲਕੇ ਮੈਂ ਨਾਮਧਾਰੀ ਧਰਮਸਾਲਾ ਵਿਚ ਜਿਸਦੀ ਮਰਜੀ ਹੈ ਮੇਰੇ ਨਾਲ ਦੇਹਧਾਰੀ ਗੁਰੂ ਦੇ ਹਕ ਵਿਚ ਬੋਲਾਂਗਾ ਜਿਸਦਾ ਜੀਅ ਕਰੇ ਮੇਰੇ ਨਾਲ ਬਹਿਸ ਕਰ ਸਕਦਾ ਹੈ।

ਸਿੰਘ ਸਭਾ ਵਾਲੇ ਪੰਜ ਜਣੇ ਓਸੇ ਦਿਨ ਹੀ ਸੰਤ ਸਰਬਨ

ਸਿੰਘ ਦੇ ਘਰ ਆ ਕੇ ਰਾਜੀਨਾਮਾ ਕਰ ਗਏ। ਅਸੀਂ ਤੁਹਾਡੇ ਖਿਲਾਫ ਨਹੀਂ ਬੋਲਦੇ। ਨਾ ਤੁਸੀਂ ਸਾਡੇ ਖਿਲਾਫ ਬੋਲੋ। ਮੋਰਚਾ ਸਾਡੇ ਹਕ ਹੋਇਆ ਅਗਲੇ ਦਿਨ ਅਚਾਨਕ ੪ ਵਜੇ ਹੁਕਮ ਹੋ ਗਿਆ। ਹੁਣੇ ਗੱਡੀ ਜਾਣ ਵਾਲੀ ਹੈ। ਸਵੇਰੇ ਮੁੰਬਾਸੇ ਜਹਾਜ਼ ਲਗਣਾ ਹੈ। ਤੁਸੀਂ ਸਾਰੇ ਗਡੀ ਚੜ੍ਹ ਜਾਵੋ। ਇਸ ਤੋਂ ਪਿਛੋ ਕੋਈ ਗਡੀ ਨਹੀਂ ਜਾਣੀ। ਓਥੇ ਨਾ ਪ੍ਰਸ਼ਾਦਾ ਛਕਿਆ , ਉਸੇ ਤਰ੍ਹਾਂ ਹੀ ਆਪੋ ਆਪਣਾ ਸਮਾਨ-ਲੈ ਕੇ ਗਡੀ ਤੇ ਚੜੇ, ਸਾਰੇ ਸਿਖ। ਗਡੀ ਤੁਰਦੀ ਹੋਈ। ਮਗਰੋਂ ਬੀਬੀ ਨਰਿੰਦਰ ਜੀ ਜੋ ਬੀਬਾ ਜੀ ਦੀ ਉਸਤਾਦ ਸੀ, ਉਸਨੂੰ ਪਤਾ ਲਗਾ ਕਿ ਸਿਖਾਂ ਪ੍ਰਸਾਦਾ ਨਹੀਂ ਛਕਿਆ। ਉਸਨੇ ਕਾਹਲ ਵਿਚ ਲੰਗਰ ਤਿਆਰ ਕਰਕੇ ਕਾਰ ਵਿਚ ਰਖਿਆ ਤੇ ਦੁਧ ਤੱਤਾ ਕਰਕੇ ਨਾਲ ਲੈ ਕੇ ਜਿਓਂ ਕਾਰ ਭਜਾਈ ਪਤਾ ਨਹੀਂ ਤੀਸਰਾ ਸਟੇਸ਼ਨ ਸੀ ਜਾਂ ਚੌਥਾ ਸਟੇਸ਼ਨ, ਤੇ ਗਡੀ ਖਲੋਤੀ ਤਾਂ ਲੰਗਰ ਸਿੰਘਾਂ ਨੂੰ ਦੇ ਕੇ ਤੇ ਦੁਧ ਦੇ ਕੇ ਬੀਬੀ ਨੇ ਕਿਹਾ ਭਾਂਡੇ ਤੁਸਾਂ ਮੁੰਬਾਸੇ ਰਖ ਜਾਇਆ ਜੋ ਅਸੀਂ ਆਪੇ ਲੈ ਆਵਾਂਗੇ। ਤੇ ਸੁਭਾ ਮੁੰਬਾਸੇ ਬੰਦਰਗਾਹ ਤੇ ਅਪੜੇ ਤੇ ਪ੍ਰਸ਼ਾਦਾ ਪਾਣੀ ਛਕ ਕੇ ਸਮੁੰਦਰੀ ਜਹਾਜ ਤੇ ਚੜ੍ਹੇ। ਓਸੇ ਤਰ੍ਹਾਂ ਸੋਧ ਦੇ ੧੨ ਡਰੰਮ ਭਰ ਕੇ ਰਖ ਲਏ।

ਇਹ ਸਮੁੰਦਰੀ ਜਹਾਜ ਲੰਡਨ ਤੋਂ ਹੋ ਕੇ ਮੁੜਿਆ ਸੀ। ਜਹਾਜ਼ ਦਾ ਲੰਦਨ ਵਿਚ ਦਫਤਰ ਸੀ। ਜਹਾਜ ਦੇ ਕਪਤਾਨ ਨੇ ਜਾ ਕੇ ਦਫਤਰ ਵਿਚ ਵਡੇ ਅਫਸਰਾਂ ਨਾਲ ਗਲ ਕੀਤੀ ੧੨ ਪਸੰਜਰਾਂ ਨੇ ਸਾਡੇ ਕੋਲੋਂ ਲੰਗਰ ਨਹੀਂ ਖਾਣਾ। ੧੦ ਦਿਨ ਭੁਖੇ ਹੀ ਰਹੇ ਹਨ। ਅਫਸਰਾਂ ਨੇ ਬੜਾ ਅਫਸੋਸ ਕੀਤਾ ਤੇ ਆਖਿਆ ਤੁਸਾਂ ਉਹਨਾਂ ਨੂੰ ਆਪਣੇ ਹਥੀਂ ਲੰਗਰ ਪਕੌਣ ਦੇਣਾ ਸੀ। ਉਹਨਾਂ ਕਿਹਾ ਕਿ ਆਪ ਜੀ ਦਾ ਹੁਕਮ ਨਹੀਂ ਸੀ। ਉਹਨਾਂ ਹੁਕਮ ਕੀਤਾ ਕਿ ਉਹਨਾਂ ਨੂੰ ੧੨ ਵਜੇ ਤੋਂ ੨ ਵਜੇ ਤਕ ਲੰਗਰ ਪਕਾ ਲੈਣ ਦੇਣਾ।

ਉਹਨਾਂ ਨੂੰ ਤਾਕੀਦ ਕੀਤੀ ਤੇ ਕਿਹਾ, "ਸਾਰੀਆਂ ਸਬਜ਼ੀਆਂ ਲੈ ਕੇ ਰਖ ਲਓ ਕੋਲਡ ਸਟੋਰ ਵਿਚ ਤੇ ਅਫਰੀਕਾ ਤੋਂ ਦੇਸੀ ਘਿਓ ਗੱਕਾ ਲੈ ਕੇ ਰੱਖ ਲਓ। ਜੋ ਓਹ ਮੰਗਣ ਤੁਸਾਂ ਜ਼ਰੂਰ ਦੇਣਾ।" ਜੋ ਸਾਨੂੰ ਲੋੜ ਅਨੁਸਾਰ ਲੈਣ ਦੀ ਸਹੂਲਤ ਰਹੀ। ਏਸੇ ਤਰ੍ਹਾਂ ਦਸ ਦਿਨ ਅਸੀਂ ਲੰਗਰ ਕੀਤਾ ਬੰਬਈ ਤਕ।

ਬੰਬਈ ਉਤਰ ਕੇ ਸਾਧ ਸੰਗਤ ਦਿੱਲੀ ਆਪਣੇ ਆਪਣੇ ਘਰੀਂ ਗਏ। ਇਹ ਸੀ ਅਫਰੀਕਾ ਦਾ ਦੌਰਾ ਇਸ ਤੋਂ ਪਿਛੋਂ ਸੰਨ ੧੯੬੨ ਵਿਚ ਹੀ ਥਾਈਲੈਂਡ ਦਾ ਦੌਰਾ ਸੀ ਤੇ ਏਸੇ ਤਰ੍ਹਾਂ ਦੌਰੇ ਚਲਦੇ ਰਹੇ। ਸਚੇ ਪਾਤਸ਼ਾਹ ਦੂਸਰੇ ਦੇਸਾਂ ਦੀ ਸਾਧ ਸੰਗਤ ਨੂੰ ਅਜ ਤਕ ਤਾਰ ਰਹੇ ਹਨ। ਇਹ ਇਕ ਬੂੰਦ ਸਚੇ ਪਾਤਸ਼ਾਹ ਜੀ ਦੇ ਸਮੁੰਦਰ ਵਿਚੋਂ ਦਿਤੀ ਹੈ।

ਸਚੇ ਪਾਤਸ਼ਾਹ ਸਤਿਗੁਰੂ ਜਗਜੀਤ ਸਿੰਘ ਜੀ ਹਸ ਖੇਡ ਕੇ ਬਹੁਤ ਖੁਸ਼ ਰਹਿੰਦੇ ਸਨ। ਅਸੀਂ ਭਾਵੇਂ ਦਿਨੋ ਵੀ ਕਿਸੇ ਕਾਰਨ ਅਵਾਜਾਰ ਹੋਣਾ ਪਰ ਜਦੋਂ ਇਹਨਾਂ ਕੋਲ ਜਾਣਾ ਤਾਂ ਗ਼ਮ ਜਾਂ ਚਿੰਤਾ ਸਾਡੇ ਵੀ ਕਿਸੇ ਦਾ ਨੂੰ ਜਾਣੀ। ਏਹੋ ਜਿਹਾ ਬਚਨ ਕਰਨਾ ਕਿ ਗੁਲਾਬ ਫੁਲ ਵਾਂਗੂੰ ਕਰ ਦੇਣਾ। ਇਹਨਾਂ ਅੰਦਰ ਡਰ ਜਾਂ ਚਿੰਤਾ ਬਿਲਕੁਲ ਹੀ ਨਹੀਂ ਸੀ। ਭਾਵੇਂ ਕੁਝ ਹੋ ਜਾਵੇ ਇਹ ਕਦੀ ਭੀ ਅਵਾਜਾਰ ਨਹੀਂ ਹੋਏ। ਹੁਣ ਤਕ ਜਦੋਂ ਅਸਾਂ ਸਰਦਾਰ ਅਵਤਾਰ ਸਿੰਘ, ਅਮਰ ਸਿੰਘ ਨੰਬਰਦਾਰ, ਮੈਂ ਤੇ ਗੁਰੂ ਜੀ ਹੋਣਾ ਬਸ ਫੇਰ ਹਸ ਹਸ ਕੇ ਵਿਡੀਂ ਪੀੜਾਂ ਪੈ ਜਾਣੀਆਂ। ਹੁਣ ਵੀ ਏਸੇ ਤਰ੍ਹਾਂ ਹੀ ਹਸਣਾ ਖੇਡਣਾ ਹੈ। ਸਚੇ ਪਾਤਸ਼ਾਹ ਜੀ ਫਰਮੌਂਦੇ ਨੇ ਹਸਣ ਖੇਡਣ ਨਾਲ ਸਰੀਰ ਅਰੋਗ ਰਹਿੰਦਾ ਹੈ। ਗਮ ਤੇ ਚਿੰਤਾ ਨਾਲ ਬੀਮਾਰੀਆਂ ਦਾ ਸਰੀਰ ਗੜ੍ਹ ਬਣ ਜਾਂਦਾ ਹੈ।

ਇਕ ਵੇਰ ਦੀ ਗਲ ਹੈ ਸੁਹਾਵੇ ਸਾਹਿਬ ੪੦੦ ਅਖੰਡ ਪਾਠ ਸ਼ੁਰੂ ਸਨ। ਸਤਿਗੁਰੂ ਜੀ ਬੜੇ ਬਾਬਿਆਂ ਦੇ ਰੂਪ ਵਿਚ ਇਹ ਵੀ ਸੁਹਾਵੇ ਸਾਹਿਬ ਸਨ। ਇਹਨਾਂ ਦਾ ਡੇਰਾ ਖੂਹ ਦੇ ਵੱਡੇ ਸਾਰੇ ਚੁਬੱਚੇ ਵਿਚ ਸੀ। ਉਤੇ ਛੌਲਦਾਰੀ ਲਾਈ ਹੋਈ ਸੀ। ਇੱਕ ਬਾਗੜੀ ਇਕ ਹਦਵਾਣਾ ਬਹੁਤ ਵਧੀਆ ਤੇ ਵਡਾ ਸਾਰਾ ਬਾਬਾ ਜੀ ਨੂੰ ਮੱਥਾ ਟੇਕਿਆ। ਮੈ ਤੇ ਚੰਦਰਹਾਸ ਨਾਲ ਸਾਂ ਤਾਂ ਹੁਕਮ ਹੋਇਆ ਕਿ ਸਾਰੇ ਜਣੇ ਰਲਕੇ ਖਾਵਾਂਗੇ ਜਦੋਂ ਰੌਲ ਵਾਲੇ ਆ ਜਾਣਗੇ। ਅਸੀਂ ਸਾਰੇ ਇਕੱਠੇ ਹੋਏ, ਚੰਦਰਹਾਸ ਰੌਲ ਵਿਚ ਲਗਾ ਹੋਇਆ ਸੀ। ਅਸਾਂ ਸਾਰਿਆਂ ਹਦਵਾਣਾ ਖਾ ਲਿਆ, ਦੋਵੇਂ ਖੇਪੇ ਜੋੜ ਕੇ ਤੰਬੇਟੀ ਵਿਚ ਰਖ ਦਿਤੇ, ਜਦੋਂ ਚੰਦਰਹਾਸ ਆਇਆ ਤੇ ਕਹਿਣ ਲਗਾ ਕਿ ਹਦਵਾਣਾ ਖਾਈਏ ਹੁਣ ਸਾਰੇ ਇਕਠੇ ਹੋ ਗਏ ਹਾਂ। ਅਸਾਂ ਕਿਹਾ ਜਾਹ ਲਿਆ ਹਦਵਾਣਾ ਤੰਬੇਟੀ ਵਿਚੋਂ ਤੇ ਵਿਚਾਰਾ ਲੈਣ ਚਲਾ ਗਿਆ। ਜਾ ਕੇ ਹਦਵਾਣੇ ਨੂੰ ਹੱਥ ਪਾਇਆ ਦੋਵੇਂ ਖੇਪੇ ਵਖਰੇ ਹੋ ਗਏ ਉਹ ਮੂੰਹ ਭੈੜਾ ਕਰਕੇ ਬਾਹਰ ਆ ਗਿਆ ਤੇ ਕਹਿਣ ਲਗਾ ਕਿ ਉਹ ਤੁਸੀਂ ਖਾ ਲਿਆ ਹੈ ਤਾਂ ਬਹੁਤ ਹਾਸਾ ਪਿਆ। ਚੰਦਰ ਹਾਸ ਨੂੰ ਹੋਰ ਹਦਵਾਣਾ ਲਿਆ ਕੇ ਦਿਤਾ। ਏਸੇ ਤਰ੍ਹਾਂ ਦੇ ਮਖੌਲ ਚਲਦੇ ਰਹਿੰਦੇ ਸਨ ਤੇ ਹਾਸੇ ਦਾ ਤੂਫਾਨ ਬਣਿਆ ਰਹਿੰਦਾ ਸੀ।

ਸੰਨ ੧੯੬੨ ਵਿਚ ਬੀਬਾ ਜੀ ਦਾ ਜਨਮ ਹੋਣਾ ਸੀ ਤੇ ਪੰਡਤ ਕੁੰਦਨ ਲਾਲ ਜੋਤਸ਼ ਵਿਚ ਬਹੁਤ ਮਾਹਿਰ ਸੀ। ਏਡਾ ਵੱਡਾ ਜੋਤਸ਼ੀ ਅਸਾਂ ਸਾਰੀ ਉਮਰ ਵਿਚ ਨਹੀਂ ਵੇਖਿਆ। ਮੈਂ ਸ: ਅਵਤਾਰ ਸਿੰਘ ਤੇ ਅਪਾਰ ਸਿੰਘ ਨੇ ਜੋਤਸ਼ੀ ਨੂੰ ਕਿਹਾ ਕਿ ਗੁਰੂ ਜੀ ਦੇ ਘਰ ਪੈਦਾ ਹੋਣ ਵਾਲੇ ਜੀਅ ਬਾਰੇ ਜੋਤਸ਼ ਲਾ ਕੇ ਦਸੋ। ਤਾਂ ਉਸਨੇ ਜੋਤਸ਼ ਲਾਇਆ ਬੜੇ ਧਿਆਨ ਨਾਲ ਤੇ ਕਿਹਾ ਕਿ ਗੁਰੂ ਜੀ ਦੇ ਗ੍ਰਿਹਿ ਵਿਖੇ ਕਾਕਾ ਹੋਵੇਗਾ। ਅਸੀਂ ਹਸਦੇ ਹਸਦੇ ਗੁਰੂ ਜੀ ਨੂੰ ਆ ਕੇ ਦੱਸਿਆ ਤਾਂ ਅਗੋਂ ਗੁਰੂ ਜੀ ਨੇ ਸਹਿਜ ਨਾਲ ਕਹਿ ਦਿਤਾ ਕਿ ਜੇ ਮੈਂ ਤੁਹਾਡੇ ਜੋਤਸ਼ੀ ਨੂੰ ਝੂਠਿਆਂ ਕਰ ਦੇਵਾਂ ਤਾਂ। ਅਸੀਂ ਬਹੁਤ ਅਵਾਜਾਰ ਹੋਏ। ਕਿਉਂ ਦਸਣਾ ਸੀ, ਸਚੇ ਪਾਤਸ਼ਾਹ ਜੀ ਇਹ ਸਾਰਾ ਹਾਸੇ ਭਾਣੇ ਹੀ ਕਿਹਾ। ਤਾਂ ਬੀਬੀ ਜੀ ਦਾ ਜਨਮ ਹੋਇਆ। ਅਸਾਂ ਪੰਡਤ ਨੂੰ ਆਖਿਆ ਕਿ ਜੋਤਸ਼ ਤਾਂ ਝੂਠਾ ਹੋਇਆ ਹੈ। ਉਸ ਨੇ ਕਿਹਾ ਕਿ ਗੁਰੂ ਜੀ ਨਾਲ ਜੋਤਸ਼ ਕੀ ਕਰ ਸਕਦਾ ਹੈ। ਉਹਨਾਂ ਰੇਖ ਵਿਚ ਮੇਖ ਮਾਰ ਛੱਡੀ ਸੀ।

ਸੋ ਗੁਰੂ ਜਗਜੀਤ ਸਿੰਘ ਹਸ ਖੇਡ ਕੇ ਬਹੁਤ ਖੁਸ਼ ਰਹਿੰਦੇ ਸਨ, ਪਰ ਇਕ ਰਾਜ ਹੈ ਕਿ ਜਿਹੜੀ ਵੀ ਮਰਯਾਦਾ ਹੈ ਉਸ ਵਿਚ ਫਰਕ ਨਹੀਂ ਆਉਣ ਦੇਂਦੇ। ਤੜਕੇ ੧ ਵਜੇ ਉਠ ਨਿਤਨੇਮ ਕਰਦੇ ਹਨ। ਫੇਰ ਆਸਾ ਦੀ ਵਾਰ, ਫੇਰ ਸਾਰੀ ਦਿਹਾੜੀ ਦਰਸ਼ਨ ਪਾਠ ਤੇ ੧ ਘੰਟਾ ਨੇਮ, ਪਿਛਲੇ ਪਹਿਰ ਦੇ ਦਿਵਾਨ ਤੇ ਰਹਿਰਾਸ ਦਾ ਪਾਠ ਤੇ ਬਿਰਾਜਣ ਲੱਗੇ ਕੀਰਤਨ ਸੋਹਿਲੇ ਦਾ ਪਾਠ। ਸਿਖਾਂ ਵਾਸਤੇ ਭੀ ਇਹੀ ਹੁਕਮ ਕਰਨਾ ਤੇ ਮਹੀਨੇ ਵਿਚ ਇੱਕ ਪਾਠ, ਇਕ ਘਰ ਵਾਸਤੇ ਤੇ ਸੁਚ ਸੋਧ ਦਾ ਖਿਆਲ ਬਹੁਤ ਜਿਆਦਾ ਰਖਣਾ ਆਪ ਜਪਣਾ ਤੇ ਸਿਖਾਂ ਨੂੰ ਜਪੌਣਾ ਇਹ ਹੈ ਗੁਰੂ ਸਾਹਿਬਾਨ ਦੀ ਮਰਯਾਦਾ। ਲਿਖਣਾ ਤਾਂ ਅਜੇ ਬਹੁਤ ਕੁਛ ਹੈ।

■

# ਸਰਬ ਪੱਖੀ ਸ਼ਖ਼ਸੀਅਤ

✍ ਦਲੀਪ ਸਿੰਘ ਨਾਮਧਾਰੀ – ਲੁਧਿਆਣਾ

*ਸਰਬ ਪੱਖੀ ਨਾਇਕ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਬਾਰੇ ੨੪ ਜੁਲਾਈ ੧੯੮੦ ਨੂੰ ਪ੍ਰਸਿਧ ਦੇਸ਼ ਭਗਤ, ਗਾਂਧੀ ਵਾਦੀ, ਪੰ: ਸੁੰਦਰ ਲਾਲ ਜੀ, ਜੋ ਕਿ ੯੪ ਸਾਲ ਦੀ ਆਯੂ ਵਿਚ ਸਨ, ਨੇ ਇਹ ਕਿਹਾ :*

*"ਸਤਿਗੁਰੂ ਜਗਜੀਤ ਸਿੰਘ ਜੀ ਭਾਰਤ ਦੇ ਉਂਗਲੀਆਂ ਤੇ ਗਿਣੇ ਜਾਂਦੇ ਮਹਾਨ ਵਿਅਕਤੀਆਂ ਚੋਂ ਹਨ। ਕੇਵਲ ਮੇਰੇ ਹੀ ਨਹੀਂ ਸਗੋਂ ਸਾਰੇ ਹਿੰਦੁਸਤਾਨ ਤੇ ਫਿਰ ਮਾਨਵਜਾਤੀ ਦੇ ਰਹਿਨੁਮਾ ਹਨ।"*

---

*"ਸਤਿਗੁਰੁ ਮਹਾ ਪੁਰਖੁ ਹੈ ਪਾਰਸੁ*
*ਜੋ ਲਾਗੈ ਸੋ ਫਲੁ ਪਾਵੈਗੋ॥" (ਪੰਨਾ ੧੩੧੧)*

ਥਲ, ਖੰਡ-ਬ੍ਰਹਿਮੰਡ, ਜੀਵ-ਜੰਤੂ, ਫੁੱਲ-ਫਲ ਅਤੇ ਬਨਸਪਤੀ ਭਾਵ ਇਸ ਸਾਰੀ ਸ੍ਰਿਸ਼ਟੀ ਦੇ ਰਚਨਹਾਰ, ਇਸ ਪ੍ਰਕਿਰਤੀ ਦੇ ਸਿਰਜਨਹਾਰ ਨੇ ਸਤੋ, ਤਮੋ ਤੇ ਰਜੋ ਗੁਣ ਜੀਵਾਂ ਵਿਚ ਉਤਪਤੀ ਕਰਕੇ ਨਰ-ਨਾਰ ਬਣਾ ਕੇ ਪ੍ਰਕਿਰਤੀ ਦਾ ਪਾਸਾਰਾ ਕੀਤਾ। ਪਰ ਨਾਲ ਹੀ ਇਸ ਜੀਵ ਨੂੰ ਉਸ ਕਰਤੇ ਦੀ ਕਿਰਤ-ਜਿਸ ਨੇ ਇਹ ਸਾਰੀ ਰਚਨਾ ਰਚੀ, ਨੂੰ ਅਭੁਲ ਯਾਦ ਰਖਣ ਹਿਤ ਸਮੇਂ ਸਮੇਂ ਕਰਤਾ ਪੁਰਖ ਨੇ ਪਾਰਬ੍ਰਹਮ ਦੀ ਲਖਤਾ ਕਰਾਉਣ ਲਈ ਦੇਵੀ-ਦੇਵਤੇ, ਪੀਰ-ਪੈਗੰਬਰ ਤੇ ਗੁਰੂ ਇਸ ਧਰਤੀ ਤੇ ਭੇਜੇ। ਇਸੇ ਪ੍ਰਥਾਏ ਸਤਿਜੁਗ ਵਿਚ ਭਗਵਾਨ ਵਿਸ਼ਨੂੰ ਜੀ, ਤ੍ਰੇਤੇ ਵਿਚ ਭਗਵਾਨ ਰਾਮ ਚੰਦਰ ਜੀ, ਦੁਆਪਰ ਵਿਚ ਭਗਵਾਨ ਕ੍ਰਿਸ਼ਨ ਜੀ ਦਾ ਰੂਪ ਧਾਰ ਕੇ ਅਵਤਾਰ ਲਿਆ। ਫਿਰ ਕਲਿਜੁਗ ਵਿਚ ਨਿਰੰਕਾਰ ਦਾ ਰੂਪ :—

*"ਆਪਿ ਨਰਾਇਣੁ ਕਲਾ ਧਾਰਿ ਜਗ ਮਹਿ ਪਰਵਰਿਯਉ॥*
*ਨਿਰੰਕਾਰਿ ਆਕਾਰੁ ਜੋਤਿ ਜਗ ਮੰਡਲਿ ਕਰਿਯਉ॥"*

ਧਾਰ ਕੇ ਗੁਰੂ ਨਾਨਕ ਦੇਵ ਜੀ ਪ੍ਰਗਟੇ। ਜਿਨ੍ਹਾਂ ਨੇ ਇਸ ਕਲਿਜੁਗ ਦੇ ਸਮੇਂ ਨੂੰ ਪੂਰਾ ਕਰਨ ਹਿਤ ਜਿਵੇਂ ਦੀਵੇ ਤੋਂ ਦੀਵਾ ਜਗਾ ਦੇਈਦਾ ਹੈ, ਦੀ ਤਰ੍ਹਾਂ ਆਪਣਾ ਰੂਪ ਅਗੇ ਤੋਂ ਅਗੇ ਦੇਹਧਾਰੀ ਗੁਰੂ ਬਣਾਕੇ ਤੋਰਦੇ ਰਹੇ। ਗੁਰਬਾਣੀ ਵਿਚ ਲਿਖਿਆ ਹੈ:-

*ਜਹ ਕਹ ਤਹ ਭਰਪੂਰੁ ਸਬਦੁ ਦੀਪਕਿ ਦੀਪਾਯਉ॥*
*ਜਿਹ ਸਿਖਹ ਸੰਗ੍ਰਹਿਓ ਤਤੁ ਹਰਿ ਚਰਣ ਮਿਲਾਯਉ॥*
*ਨਾਨਕ ਕੁਲਿ ਨਿੰਮਲੁ ਅਵਤਰ੍ਯ੍ਯਿਉ ਅੰਗਦ ਲਹਣੇ ਸੰਗਿ ਹੁਅ॥*
*ਗੁਰ ਅਮਰਦਾਸ ਤਾਰਣ ਤਰਣ ਜਨਮ ਜਨਮ ਪਾ ਸਰਣਿ ਤੁਅ॥*
*(ਪੰਨਾ ੧੩੯੫)*

ਇਸੇ ਤਰ੍ਹਾਂ ਇਹ ਗੁਰੂ ਪ੍ਰੰਪਰਾ ਚਲਦੀ ਗੁਰੂ ਗੋਬਿੰਦ ਸਿੰਘ ਜੀ, ਗੁਰੂ ਰਾਮ ਸਿੰਘ ਜੀ ਤੋਂ ਗੁਰੂ ਜਗਜੀਤ ਸਿੰਘ ਜੀ ਤਕ ਪੁਜੀ। ਆਪ ਜੀ ਨੇ ਸਾਰੇ ਸੰਸਾਰ ਦੇ ਜੀਵਾਂ ਨੂੰ ਅਕਾਲ ਪੁਰਖ ਨਾਲ ਇਕ-ਮਿਕ ਹੋਣ ਦੇ ਰਸਤੇ ਤੇ ਤੋਰਿਆ ਹੈ। ਸਾਰਿਆਂ ਨੂੰ ਸਾਂਝਾ ਉਪਦੇਸ਼ ਦਿਤਾ ਹੈ।

*"ਉਪਦੇਸ਼ ਚਹੁੰ ਵਰਨਾ ਕਉ ਸਾਂਝਾ॥"*

ਤੇ ਇਸੇ ਸਾਂਝੇ ਉਪਦੇਸ਼ ਦੀ ਕਸ਼ਿਸ਼ ਸਦਕਾ ਅਜ ਸਾਰੀ ਕਾਇਨਾਤ ਆਪ ਜੀ ਦੀ ਰਿਣੀ ਹੈ। ਸਰਬ ਪੱਖੀ ਨਾਇਕ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਬਾਰੇ ੨੪ ਜੁਲਾਈ ੧੯੮੦ ਨੂੰ ਪ੍ਰਸਿਧ ਦੇਸ਼ ਭਗਤ, ਗਾਂਧੀ ਵਾਦੀ, ਪੰ: ਸੁੰਦਰ ਲਾਲ ਜੀ, ਜੋ ਕਿ ੯੪ ਸਾਲ ਦੀ ਆਯੂ ਵਿਚ ਸਨ, ਨੇ ਇਹ ਕਿਹਾ:—

"ਸਤਿਗੁਰੂ ਜਗਜੀਤ ਸਿੰਘ ਜੀ ਭਾਰਤ ਦੇ ਉਂਗਲੀਆਂ ਤੇ ਗਿਣੇ ਜਾਂਦੇ ਮਹਾਨ ਵਿਅਕਤੀਆਂ ਚੋਂ ਹਨ। ਕੇਵਲ ਮੇਰੇ ਹੀ ਨਹੀਂ ਸਗੋਂ ਸਾਰੇ ਹਿੰਦੁਸਤਾਨ ਤੇ ਫਿਰ ਮਾਨਵਜਾਤੀ ਦੇ ਰਹਿਨੁਮਾ ਹਨ।"

੨੭ ਮਾਰਚ ੧੯੮੧ ਨੂੰ ਦਿੱਲੀ ਦੇ ਵਿਗਿਆਨ ਭਵਨ ਵਿਖੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਤੋਂ ਆਸ਼ੀਰਵਾਦ ਪ੍ਰਾਪਤ ਕਰਦੇ ਹੋਏ ਭਾਰਤ ਦੇ ਪ੍ਰਧਾਨ ਮੰਤਰੀ ਸ੍ਰੀਮਤੀ ਇੰਦਰਾ ਗਾਂਧੀ ਨੇ ਆਖਿਆ:—

"ਮੈਂ ਸਤਿਗੁਰੂ ਜੀ ਦੀ ਅਭਾਰੀ ਹਾਂ। ਕਠਨਾਈ ਸਮੇਂ ਇਹਨਾਂ ਮੈਨੂੰ ਸਾਥ ਦਿਤਾ ਸੀ। ਸਤਿਗੁਰੂ ਜੀ ਭਾਰਤ ਦੇ ਲੋਕਾਂ ਵਾਸਤੇ ਆਪਣੀਆਂ ਦੁਆਵਾਂ ਅਤੇ ਆਸ਼ੀਰਵਾਦ ਦੇਣ। ਇਹੀ ਮੰਗ ਮੈਂ ਮੰਗਣ ਵਾਸਤੇ ਇਥੇ ਆਈ ਹਾਂ।"

ਉਨ੍ਹਾਂ ਹੋਰ ਅਗੇ ਆਖਿਆ:—

"ਮੇਰੀ ਜਾਣਕਾਰੀ ਨਾਮਧਾਰੀ ਆਦਰਸ਼ਾਂ ਬਾਰੇ ਛੋਟੀ ਉਮਰ ਤੋਂ ਹੀ ਹੈ। ਮੈਨੂੰ ਲਾਹੌਰ ਕਾਂਗਰਸ ਵਿਚ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਯੋਗਦਾਨ ਯਾਦ ਹੈ। ਪਿਤਾ ਜੀ (ਪੰ: ਨਹਿਰੂ ਜੀ) ਨੇ ਦਸਿਆ ਸੀ ਕਿ ਕਾਂਗਰਸ ਦੇ ਬਹੁਤ ਸਾਰੇ ਆਦਰਸ਼ ਸਤਿਗੁਰੂ

ਰਾਮ ਸਿੰਘ ਜੀ ਨੇ ਬਹੁਤ ਪਹਿਲਾਂ ਪ੍ਰਚਲਤ ਕਰ ਦਿਤੇ ਸਨ। ਮੁਖ ਚੀਜ਼ ਆਤਮ ਨਿਰਭਰਤਾ ਹੈ। ਹਰ ਪ੍ਰਕਾਰ ਦਾ ਅਸਹਿਯੋਗ, ਸਭ ਤੋਂ ਪਹਿਲਾਂ ਸੁਦੇਸ਼ੀ ਦਾ ਨਾਅਰਾ, ਖਾਦੀ ਪਹਿਨਣਾ, ਉੱਨ ਦੀ ਮਾਲਾ, ਅੰਗ੍ਰੇਜ਼ੀ ਸਕੂਲਾਂ 'ਚ ਨਾ ਜਾਣਾ, ਡਾਕ-ਕਚਹਿਰੀਆਂ ਦਾ ਬਾਈਕਾਟ, ਡਾਕਘਰ ਤੋਂ ਬਿਨਾਂ ਹੀ ਡਾਕ ਵੇਲੇ ਸਿਰ ਪਹੁੰਚਾਂਦੇ ਸਨ। ਆਤਮ ਨਿਰਭਰਤਾ, ਡਸਿਪਲਿਨ ਅਤੇ ਅਨੁਸ਼ਾਸ਼ਨ ਨਾਲ ਚਲਣਾ ਇਹਨਾਂ ਦੇ ਵੱਡੇ ਗੁਣ ਸਨ। ਨਦੀ ਦੇ ਕਿਨਾਰੇ ਨਾ ਹੋਣ ਤਾਂ ਪਾਣੀ ਬੇਕਾਰ ਹੋ ਜਾਂਦਾ ਹੈ ਅਤੇ ਇਵੇਂ ਹੀ ਹਰ ਕੌਮ ਨੂੰ, ਹਰ ਸਮਾਜ ਨੂੰ ਕਿਨਾਰੇ ਅਤੇ ਰਸਤੇ ਬਨਾਉਣੇ ਪੈਂਦੇ ਹਨ, ਜਿਸ ਨਾਲ ਆਪਣੀ ਸ਼ਕਤੀ ਵਧੇ, ਦੇਸ਼ ਕੌਮ ਨੂੰ ਲਾਭ ਪੁਜੇ। ਨਾਮਧਾਰੀਆਂ ਪ੍ਰਤੀ ਸਾਡੇ ਪਰਵਾਰ ਨੂੰ ਅਤੇ ਸਾਰੇ ਕਾਂਗਰਸੀਆਂ ਨੂੰ ਆਦਰ ਸੀ। ਨਾਮਧਾਰੀਆਂ ਨੇ ਮਹਿਲਾਵਾਂ ਨੂੰ ਉੱਚਾ ਸਥਾਨ ਦਿਤਾ ਹੈ। ਜੋ ਸੜਕ ਰਾਸ਼ਟਰਪਤੀ ਭਵਨ ਤੋਂ ਦਖਣ ਵਲ ਜਾਂਦੀ ਹੈ ਉਸ ਦਾ ਨਾਮ ਮਾਈ ਹੁਕਮੀ ਦੇ ਨਾਮ ਤੇ ਰਖਿਆ ਹੈ।"

ਕਰਨਲ ਚਮਲੌਂਗ ਥਾਈ ਸਰਕਾਰ ਦੇ ਪ੍ਰਾਈਮ ਮਨਿਸਟਰ ਦੇ ਸਕੱਤਰ ਰਹੇ ਹਨ। ਉਨ੍ਹਾਂ ਸੰਨ ੧੯੭੨-੭੩ ਤੋਂ ਮਾਸ ਸ਼ਰਾਬ ਤੇ ਹੋਰ ਨਸ਼ੀਲੇ ਪਦਾਰਥਾਂ ਦਾ ਤਿਆਗ ਕੀਤਾ ਹੋਇਆ ਹੈ ਤੇ ਬ੍ਰਹਮਚਰਯ ਦਾ ਜੀਵਨ ਬਤੀਤ ਕਰਦੇ ਹਨ। ਉਨ੍ਹਾਂ ੧੯੯੧ ਦੇ ਮਈ ਮਹੀਨੇ ਥਾਈਲੈਂਡ ਵਿਚ ਜੋ ਸ਼ਬਦ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਸਤਿਕਾਰ ਹਿਤ ਵਰਤੇ ਉਹ ਹਨ :-

"ਸਭ ਤੋਂ ਪਹਿਲਾਂ ਮੈਂ ਸ੍ਰੀ ਸਤਿਗੁਰੂ ਜੀ ਨੂੰ ਸਾਦਰ ਪ੍ਰਣਾਮ ਕਰਦਾ ਹਾਂ ਤੇ ਸਭ ਸੰਗਤ ਨੂੰ ਨਮਸਕਾਰ ਕਰਦਾ ਹਾਂ। ਅਜ ਮੇਰੇ ਵੱਡੇ ਭਾਗ ਹਨ ਜੋ ਮੈਨੂੰ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਕਰਨ ਦਾ ਸੁਭਾਗ ਪ੍ਰਾਪਤ ਹੋਇਆ ਹੈ....ਜੇ ਆਪ ਵਰਗੇ ਧਰਮ ਦੇ ਪ੍ਰਪੱਕ ਸਾਡੇ ਦੇਸ਼ ਵਿਚ ਜ਼ਿਆਦਾ ਗਿਣਤੀ ਵਿਚ ਹੋਣ ਤੇ ਸਾਡੇ ਦੇਸ਼ ਵਿਚ ਚੋਰੀ, ਡਕੈਤੀ, ਖੂਨ ਆਦਿਕ ਖਤਮ ਹੋ ਜਾਵਣ। ਸ਼ਰਾਬ, ਨਸ਼ੀਲੇ ਪਦਾਰਥਾਂ ਦੀ ਵਰਤੋਂ ਨ ਹੋਵੇ ਤੇ ਦੇਸ਼ ਵਿਚ ਸੁੱਖ-ਸ਼ਾਂਤੀ ਦਾ ਵਾਤਾਵਰਨ ਕਾਇਮ ਹੋਵੇ। ਸੋ ਆਪ ਜੀ ਜੈਸੇ ਧਰਮੀ ਤੇ ਦ੍ਰਿੜ ਇਰਾਦੇ ਵਾਲੇ ਸਿੱਖ ਸਾਰੇ ਵਿਸ਼ਵ ਵਿਚ ਬਹੁਗਿਣਤੀ ਦੇ ਹੋਵਣ ਜਿਸ ਨਾਲ ਸੰਸਾਰ ਵਿਚ ਅਮਨ ਤੇ ਸ਼ਾਂਤੀ ਹੋਵੇ।"

ਸੰਤ ਦਰਸ਼ਨ ਸਿੰਘ ਜੀ ਮਹਾਰਾਜ ਰਾਧਾ ਸੁਆਮੀ ਮੱਤ ਵਾਲਿਆਂ ਸ੍ਰੀ ਸਤਿਗੁਰੂ ਜੀ ਦਾ ਸੁਆਗਤ ਕਰਦਿਆਂ ਆਖਿਆ:-

"ਇਹ ਮਿਸ਼ਨ (ਰਾਧਾ ਸੁਆਮੀ) ਇਹਨਾਂ ਦਾ ਆਪਣਾ ਮਿਸ਼ਨ ਹੈ। ਇਹਨਾਂ ਨੇ ਹਜ਼ੂਰ ਸੰਤ ਸਾਵਣ ਸਿੰਘ ਜੀ ਦੇ ਦਰਸ਼ਨ ਕੀਤੇ ਹੋਏ ਹਨ। ਮੈਂ ਤਾਂ ਇਹਨਾਂ ਦੀਆਂ ਖੜਾਵਾਂ ਰਖ ਕੇ ਹੀ ਏਥੇ ਸੇਵਾ ਕਰ ਰਿਹਾ ਹਾਂ।"

ਸਤਿਗੁਰੂ ਪ੍ਰਤਾਪ ਸਿੰਘ ਸ਼ਾਸਤਰੀ ਸੰਗੀਤ ਸੰਮੇਲਨ ਸਮੇਂ ਪ੍ਰਸਿੱਧ ਸਿਤਾਰਵਾਦਕ ਉਸਤਾਦ ਵਲਾਇਤ ਖਾਂ ਜੀ ਕਿਹਾ:—

"ਮੈਂ, ਯਾ ਖੁਦਾ ਕੋ ਮਾਨਤਾ ਹੂੰ ਯਾ ਆਪ ਕੋ ਮਾਨਤਾ ਹੂੰ। ਔਰ ਨ ਕਿਸੀ ਸਰਕਾਰ, ਨਾ ਰਾਜੇ ਮਹਾਰਾਜੇ ਕੇ ਆਗੇ ਮੈਨੇ ਹਾਥ ਫੈਲਾਇਆ ਹੈ। ਬਸ ਅਬ ਤੋ ਯਹੀ ਪ੍ਰਾਰਥਨਾ ਹੈ ਕਿ ਆਪ ਦੁਆ ਕਰੇਂ, ਆਪ ਕੇ ਚਰਨੋਂ ਮੇਂ ਰਹੂੰ।"

ਹੋਰ ਅੱਗੇ ਜਾ ਕੇ ਆਖਦੇ ਹਨ:—

"ਆਪ ਕੋ ਦੇਖ ਕਰ ਤੋ ਤੁਅੱਜੁਬ ਹੋਤਾ ਹੈ, ਇਸ ਉਮਰ ਮੇਂ ਇਤਨੀ ਦੌੜ ਧੂਪ! ਮੈਂ ਤੋ ਆਪ ਕੋ ਏਕ ਦਫ਼ਾ ਦੇਖ ਲੂੰ ਤੋ ਕਈ ਬਰਸੋਂ ਕੇ ਲੀਏ ਤਬੀਅਤ ਬਸ਼ਾਸ਼ ਹੋ ਜਾਤੀ ਹੈ। ਗਾਨੇ ਮੇਂ, ਬਜਾਨੇ ਮੇਂ ਔਰ ਸੇਹਤ ਮੇਂ ਨੁਮਾਇਆ ਅੱਛਾ ਅੱਛਾ ਸਾ ਲਗਦਾ ਹੈ। ਅਲ੍ਹਾ ਨੇ ਆਪ ਕੇ ਦੀਦਾਰ ਕੇ ਨਸ਼ੇ ਕੀ ਆਦਤ ਸੀ ਡਾਲ ਦੀ ਹੈ। ਦੀਦਾਰ ਕਾ ਨਸ਼ਾ ਤੋ ਦਰਕਾਰ ਹੋਤਾ ਹੈ, ਮੈਂ ਅੰਦਰ ਸੇ ਕਹਿ ਰਹਾ ਹੂੰ ਹਜ਼ੂਰ ! ਆਪ ਕੀ ਦੁਆ ਸੇ, ਕ੍ਰਿਪਾ ਸੇ ਮੇਰਾ ਅੰਦਰ ਧੁਲ ਗਿਆ ਹੈ।"

੧੭ ਜੁਲਾਈ ੧੯੯੩ ਨੂੰ ਤੀਜੀ ਵਿਸ਼ਵ ਪੰਜਾਬੀ ਕਾਨਫਰੰਸ ਜੋ ਬੈਂਕੋਕ ਥਾਈਲੈਂਡ ਦੇ ਰਾਮਾ ਟਾਵਰ ਵਿਖੇ ਹੋਈ, ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਲੇਖਕਾਂ-ਵਿਦਵਾਨਾਂ, ਬੁਧੀਜੀਵੀਆਂ ਨੂੰ ਸੰਬੋਧਨ ਕਰਦਿਆਂ ਫੁਰਮਾਇਆ :

*"ਫਰੀਦਾ ਜੇ ਤੂ ਅਕਲਿ ਲਤੀਫੁ ਕਾਲੇ ਲਿਖੁ ਨ ਲੇਖ।।*
*ਆਪਨੜੇ ਗਿਰੀਵਾਨ ਮਹਿ ਸਿਰੁ ਨੀਵਾਂ ਕਰਿ ਦੇਖੁ।।*
*(ਪੰਨਾ ੧੩੭੮)*

ਲਿਖਾਰੀਆਂ ਨੂੰ ਫੁਰਮਾਇਆ: ਲਿਖੋ ਜ਼ਰੂਰ ਪਰ ਇਸ ਤਰ੍ਹਾਂ ਦਾ ਲਿਖੋ ਕਿ ਸਾਡੀ ਸੋਧ ਪੰਜਾਬੀ ਨੂੰ ਉੱਨਤ ਕਰਨ ਵਾਸਤੇ ਹੋਵੇ। ਪੰਜਾਬੀ ਸਾਹਿਤ ਨੂੰ ਉਜਾਗਰ ਕਰਨ ਵਾਸਤੇ ਜੇਕਰ ਇਕ ਦੇ ਕੰਧੇ ਤੇ ਸਾਰਾ ਭਾਰ ਚੁਕਾਉਣ ਦੀ ਬਜਾਏ ਆਪਣੀ ਆਪਣੀ ਲਾਠੀ ਆਪ ਉਠਾ ਲਈਏ ਤਾਂ ਕਿੰਨਾ ਸੁਖਾਲਾ ਹੋ ਜਾਵੇਗਾ।"

ਵਿਸ਼ਵ ਧਰਮ ਸੰਮੇਲਨ ਸਮੇਂ ਥਾਈ ਧਾਰਮਿਕ ਮੁਖੀ ਸ੍ਰੀ ਚੌਫੂਨ ਜੀ ਤੇ ਉਨ੍ਹਾਂ ਦੇ ਨਾਲ ਆਏ ਸਾਧੂ ਗਣਾਂ ਨੂੰ ਸੰਬੋਧਨ ਕਰਦਿਆਂ ਫੁਰਮਾਇਆ:—

"ਮੈਨੂੰ ਬਹੁਤ ਖੁਸ਼ੀ ਹੋਈ ਹੈ ਇਸ ਗਲ ਦੀ ਕਿ ਅਸੀਂ ਵੱਖ ਵੱਖ ਧਰਮਾਂ ਵਾਲੇ ਵੱਖ ਵੱਖ ਦੇਸ਼ਾਂ ਵਾਲੇ ਇਕੱਠੇ ਹੋ ਕੇ ਧਰਮ ਦੀਆਂ ਗੱਲਾਂ ਕੀਤੀਆਂ ਹਨ। ਇਸ ਗੱਲ ਤੇ ਕਿ ਜਿਥੇ ਅਸੀਂ ਜਾਣਾ ਹੈ ਉਥੇ ਵਾਸਤੇ ਜਤਨ ਕਰੀਏ। ਅਸੀਂ ਸਾਰੇ ਜਿਹੜੇ ਇਥੇ ਆਏ ਹਾਂ, ਉਹ ਸਾਰੇ ਹੀ ਮਹਾਤਮਾ ਬੁੱਧ, ਗੁਰੂ ਨਾਨਕ, ਗੁਰੂ ਗੋਬਿੰਦ ਸਿੰਘ ਤੇ ਗੁਰੂ ਰਾਮ ਸਿੰਘ ਜੀ ਦਾ ਸਤਿਕਾਰ ਕਰਦੇ ਹਾਂ, ਇਸ ਕਰਕੇ ਨਹੀਂ ਕਿ ਉਹ ਸਾਨੂੰ ਕਾਰਾਂ-ਕੋਠੀਆਂ ਦੇ ਦਿੰਦੇ ਹਨ ਬਲਕਿ ਇਸ ਕਰਕੇ ਕਿ ਜਿਥੇ ਅਸੀਂ ਜਾਣਾ ਹੈ ਉਥੇ ਜਾਣ ਵਿਚ ਸਾਨੂੰ ਤਕਲੀਫ ਨ ਆਵੇ। ਉਥੇ ਪਹੁੰਚਣ ਵਿਚ ਸਾਨੂੰ ਉਹ

*ਸ੍ਰੀ ਅਨੰਦਪੁਰ ਸਾਹਿਬ ਪੁਜਣ ਤੇ ਇਸ "ਨਾਮਧਾਰੀ ਸੰਤ ਖਾਲਸਾ" ਦੇ ਸਰਬਰਾਹ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਸ੍ਰ: ਪ੍ਰਕਾਸ਼ ਸਿੰਘ ਬਾਦਲ, ਮੁੱਖ ਮੰਤਰੀ ਪੰਜਾਬ ਤੇ ਹੋਰ ਨੇਤਾਗਣਾਂ ਨੇ ਭਰਵਾਂ ਸਵਾਗਤ ਕੀਤਾ। ਸੰਤ ਦਰਸ਼ਨ ਸਿੰਘ ਬੀੜ ਬਾਬਾ ਬੁੱਢਾ ਜੀ ਵਾਲਿਆਂ ਦੀ ਸਟੇਜ ਤੋਂ ਬਾਦਲ ਸਾਹਿਬ ਨੇ ਸ੍ਰੀ ਸਤਿਗੁਰੂ ਜੀ ਤੇ ਨਾਮਧਾਰੀ ਸੰਗਤਾਂ ਦੇ ਇਥੇ ਪੁਜਣ ਤੇ ਜੀ ਆਇਆ ਨੂੰ ਸ਼ਬਦ ਆਖੇ।*

ਸਹਾਈ ਹੋਣ। ਇਹੀ ਗੱਲਾਂ ਅਸੀਂ ਇਥੇ ਸਾਧ ਸੰਗਤ 'ਚ ਆਕੇ ਸਿਖਣੀਆਂ ਹਨ।"

ਭਾਰਤ ਦੀਆਂ ਖੇਡਾਂ ਬਾਰੇ ਅਪਣਾਈ ਨੀਤੀ ਨੂੰ ਕਿਵੇਂ ਨਕਾਰਿਆ ਹੈ, ਬਾਰੇ ਸ੍ਰੀ ਸਤਿਗੁਰੂ ਜੀ ਫੁਰਮਾਂਦੇ ਹਨ :

"ਭਾਰਤ ਨੇ ਇਹ ਲੀਹ ਅਪਣਾਈ ਹੈ ਕਿ ਇਸ ਉਤੇ ਰਾਜ ਕਰਨ ਵਾਲੇ ਵਿਅਕਤੀ ਵੋਟਾਂ ਨਾਲ ਚੁਣੇ ਜਾਣ। ਚੋਣਾਂ ਉਤੇ ਕਰੋੜਾਂ ਰੁਪਏ ਖਰਚ ਹੁੰਦੇ ਹਨ। ਇਸ ਧਨ ਦਾ ਜੇ ਚੌਥਾ ਹਿੱਸਾ ਵੀ ਖਿਡਾਰੀਆਂ ਅਤੇ ਖੇਡਾਂ ਉਤੇ ਖਰਚ ਕਰ ਦੇਈਏ ਤਾਂ ਅਸੀਂ ਛੇਤੀ ਹੀ ਮੂਹਰਲੀ ਕਤਾਰ ਵਿਚ ਆ ਸਕਦੇ ਹਾਂ।

ਹੋ ਇਹ ਰਿਹਾ ਹੈ ਕਿ ਖੇਡਾਂ ਵਿਚ ਰਾਜਨੀਤੀ ਆ ਵੜੀ ਹੈ। ਜਿਸ ਪਾਰਟੀ, ਗਰੁੱਪ ਜਾਂ ਧੜੇ ਦੇ ਲੋਕ ਮਨਿਸਟਰੀਆਂ ਵਿਚ ਆਏ ਉਸੇ ਦੇ ਯੋਗ-ਅਯੋਗ ਖਿਡਾਰੀ ਕੌਮੀ ਕੌਮਾਂਤਰੀ ਟੀਮਾਂ ਵਿਚ ਚੁਣੇ ਗਏ। ਇਹੀ ਦੁਰਭਾਗ ਹੈ। ਲੋੜ ਇਸ ਗਲ ਦੀ ਹੈ ਕਿ ਭਾਵੇਂ ਕਿਸੇ ਵੀ ਧੜੇ ਜਾਂ ਧਰਮ ਦੇ ਜਵਾਨ ਵਧੀਆ ਖੇਡਦੇ ਹਨ, ਬਾਹਰਲੇ ਦੇਸ਼ਾਂ ਵਿਚ ਭੇਜੀਆਂ ਜਾਣ ਵਾਲੀਆਂ ਟੀਮਾਂ ਵਿਚ ਉਹੋ ਖਿਡਾਰੀ ਲਏ ਜਾਣ। ਇਹਨਾਂ ਦੀ ਖਾਧ ਖੁਰਾਕ ਵਲ ਵਧੇਰੇ ਧਿਆਨ ਦਿਤਾ ਜਾਣਾ ਚਾਹੀਦਾ ਹੈ। ਸਾਡੇ ਦੇਸ਼ ਦੀ ਇਕ ਗਲ ਹੋਰ ਵੀ ਚੰਗੀ ਹੈ ਜੁ ਸ਼ਾਕਾਹਾਰੀ ਭੋਜਨ ਖਾ ਕੇ ਵਧੀਆ ਮੱਲਾਂ-ਮਾਰੀਆਂ ਜਾ ਸਕਦੀਆਂ ਹਨ।"

੧੯੧੧ ਵਿਚ ਸ਼ਾਕਾਹਾਰੀ ਨਾਮਧਾਰੀ ਟੀਮ ਢੇਟੀਆਂ (ਲਾਇਲਪੁਰ) ਦੀ ਟੀਮ ਨੇ ਰੱਸਾਕਸ਼ੀ ਮੁਕਾਬਲੇ ਵਿਚ ਜਿੱਤ ਪ੍ਰਾਪਤ ਕੀਤੀ। ਆਨੰਦਪੁਰ ਸਾਹਿਬ ਦੇ ੩੦੦ ਸਾਲਾ ਸਮਾਗਮ ਸਮੇਂ ਵੀ ਨਾਮਧਾਰੀ ਟੀਮ ਜੇਤੂ ਰਹੀ। ਹਾਕੀ ਵਿਚ, ਬੈਡਮਿੰਟਨ ਵਿਚ ਨਾਮਧਾਰੀ ਨੌਜਵਾਨਾਂ ਨੇ ਬਹੁਤ ਹੀ ਜਿੱਤਾਂ ਪ੍ਰਾਪਤ ਕਰਕੇ ਦੁਨੀਆਂ ਵਿਚ ਨਾਂ ਪੈਦਾ ਕੀਤਾ ਹੈ।

੧੮ ਜਨਵਰੀ ੧੯੮੩ ਨੂੰ ਲੁਧਿਆਣੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਕਾਸ਼ ਉਤਸਵ ਸਮੇਂ ਨਾਮਧਾਰੀ ਨੌਜਵਾਨਾਂ ਨੇ ਸਮੂਹ ਨਾਮਧਾਰੀ ਸੰਗਤ, ਨਿਹੰਗ ਸਿੰਘਾਂ, ਦੰਡੀ ਸੁਆਮੀ ਵਾਲੇ ਮਹਾਂਪੁਰਖ ਤੇ ਉਨ੍ਹਾਂ ਦੇ ਅਨੁਯਾਈ ਪੀਲੀਆਂ ਟੋਪੀਆਂ ਪਹਿਨੀ, ਸਨਾਤਨ ਧਰਮ, ਆਰੀਆ ਸਮਾਜੀ, ਕਾਂਗਰਸ ਨੇਤਾਜਨ, ਕਾਂਗਰਸ ਸੇਵਾ ਦਲ, ਅਕਾਲੀ ਜੱਥਾ ਸ਼ਹਿਰੀ, ਇਸਤ੍ਰੀ ਅਕਾਲੀ ਦਲ, ਰਾਮਗੜ੍ਹੀਆ ਫੈਡਰੇਸ਼ਨ, ਮੁਸਲਮਾਨਾਂ ਦਾ ਜੱਥਾ, ਭਾਟੜੇ ਸਿੱਖਾਂ ਦਾ ਜੱਥਾ, ਸੰਤ ਸਿਆੜ੍ਹ ਵਾਲੇ, ਸੰਤ ਸਿਉੜੇ ਸਿਧਸਰ ਵਾਲੇ ਅਤੇ ਹੋਰ ਕਈ ਸਾਧਾਂ-ਮਹਾਂਪੁਰਖਾਂ ਨੇ ਜਥਿਆਂ ਸਮੇਤ ੫ ਕਿਲੋਮੀਟਰ ਲੰਬਾ ਨਗਰ ਕੀਰਤਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਰਹਿਨੁਮਾਈ ਹੇਠ ਕਢਿਆ ਗਿਆ। ਇਸ ਵਿਚ ੨੦੦ ਦੇ ਕਰੀਬ ਕਾਰਾਂ, ਜੀਪਾਂ, ਟ੍ਰੈਕਟਰ-ਟਰਾਲੀਆਂ, ਟੈਂਪੂ ਜੀਪਾਂ ਸ਼ਾਮਲ ਸਨ। ਸਤਿਗੁਰੂ ਰਾਮ ਸਿੰਘ ਮਿਉਨਿਸਪਲ ਪਾਰਕ-ਪ੍ਰਤਾਪ ਨਗਰ ਤੋਂ ਸ਼ੁਰੂ ਹੋ ਕੇ ਗਿੱਲ ਰੋਡ, ਜੀ. ਟੀ. ਰੋਡ, ਘੰਟਾਘਰ, ਚੌੜਾ ਬਾਜ਼ਾਰ, ਬਾਬਾ ਥਾਨ ਸਿੰਘ ਚੌਂਕ, ਸਮਰਾਲਾ ਚੌਂਕ, ਢੋਲੇਵਾਲ ਚੌਂਕ ਤੋਂ ਹੁੰਦਾ ਹੋਇਆ ਵਾਪਸ ਪੁਜਿਆ। ਸਾਰੇ ਸ਼ਹਿਰ ਵਿਚ ੧੦੦ ਦੇ ਕਰੀਬ ਸਵਾਗਤੀ ਗੇਟ ਵੱਖੋ ਵਖਰੇ ਸਨਅਤਕਾਰਾਂ, ਦੁਕਾਨਦਾਰਾਂ ਤੇ ਸਭਾ ਸੁਸਾਇਟੀਆਂ ਵਲੋਂ ਲਗਾਏ ਹੋਏ ਸਨ। ਥਾਂ ਥਾਂ 'ਤੇ ਸਵਾਗਤ ਹੋ ਰਿਹਾ ਸੀ। ਅੱਗੇ ਅੱਗੇ ਨੌਜਵਾਨਾਂ ਦਾ ਸ਼ਬਦੀ ਜੱਥਾ ਤੇ ਉਸ ਪਿਛੇ ਚਿਟੇ ਖੰਡੇ ਵਾਲੇ ਝੰਡੇ ਚੁਕੀ ਪੰਜ ਨੌਜਵਾਨ ਚਲ ਰਹੇ ਸਨ। ਇਸ ਸਮੇਂ ਸ੍ਰੀ ਸਤਿਗੁਰੂ ਜੀ ਸੰਗਤ ਨੂੰ ਸੰਬੋਧਨ ਕਰਦਿਆਂ ਫੁਰਮਾਇਆ ਸੀ:-

"ਇਹ ਜੋ ਗੁਰੂ ਨਾਨਕ ਦੀ ਫੁਲਵਾੜੀ ਹੈ, ਇਸ ਵਿਚ ਕੇਹੇ ਸੋਹਣੇ ਨੀਲੇ-ਕਾਲੇ, ਪੀਲੇ, ਸਫ਼ੈਦ ਤੇ ਕੇਸਰੀ ਰੰਗੇ ਫੁੱਲ ਖਿੜੇ ਹੋਏ ਹਨ। ਸਾਰੇ ਯੁੱਗਾਂ ਨੂੰ ਮਾਨਤਾ ਗੁਰਬਾਣੀ ਵਿਚ ਗੁਰੂ ਸਾਹਿਬਾਂ ਦਿਤੀ ਹੈ ਤੇ ਕਲਜੁਗ ਵਿਚ ਇਨ੍ਹਾਂ ਨੂੰ ਸਤਿਗੁਰਾਂ ਨੇ ਇਕ ਜਗ੍ਹਾ ਇਕਠਿਆ ਕਰ ਦਿਤਾ ਹੈ:—

*ਸਤਿਜੁਗਿ ਤੈ ਮਾਣਿਓ ਛਲਿਓ ਬਲਿ ਬਾਵਨ ਭਾਇਓ॥*
*ਤ੍ਰੇਤੈ ਤੈ ਮਾਣਿਓ ਰਾਮੁ ਰਘੁਵੰਸੁ ਕਹਾਇਓ॥*
*ਦੁਆਪੁਰਿ ਕ੍ਰਿਸਨ ਮੁਰਾਰਿ ਕੰਸੁ ਕਿਰਤਾਰਥੁ ਕੀਓ॥*
*ਉਗ੍ਰਸੈਣ ਕਉ ਰਾਜੁ ਅਭੈ ਭਗਤਹ ਜਨ ਦੀਓ॥*
*ਕਲਿਜੁਗਿ ਪ੍ਰਮਾਣੁ ਨਾਨਕ ਗੁਰੁ ਅੰਗਦੁ ਅਮਰੁ ਕਹਾਇਓ॥*
*ਸ੍ਰੀ ਗੁਰੂ ਰਾਜੁ ਅਬਿਚਲੁ ਅਟਲੁ ਆਦਿ ਪੁਰਖਿ ਫੁਰਮਾਇਓ॥*
*(ਪੰਨਾ ੧੩੯੦)*

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਸ੍ਰੀ ਭੈਣੀ ਸਾਹਿਬ ਵਿਚਲੇ ਇਤਿਹਾਸ ਨਾਲ ਸੰਬੰਧਤ ਮੰਦਰਾਂ ਤੇ ਸਥਾਨਾਂ ਦਾ ਨਿਰਮਾਣ, ਮਲ੍ਹੇਰ ਕੋਟਲਾ ਵਿਖੇ ੬੬ ਫੁਟ ਉੱਚਾ ਖੰਡਾ ਤੇ ਸਮਾਰਕ, ਲੁਧਿਆਣਾ, ਅੰਮ੍ਰਿਤਸਰ ਤੇ ਰਾਏ ਕੋਟ ਦੇ ਸ਼ਹੀਦੀ ਅਸਥਾਨਾਂ ਤੇ ਸਮਾਰਕ ਉਸਾਰਨ ਦਾ ਕੰਮ ਅਰੰਭਿਆ ਹੋਇਆ ਹੈ। ਦੇਸ਼ ਵਿਦੇਸ਼ ਵਿਚ ਅਖੰਡ ਵਰਨੀਆਂ (ਨਾਮ ਸਿਮਰਨ ਦੀਆਂ), ਨਾਮਧਾਰੀ ਇਤਿਹਾਸ ਨਾਲ ਸੰਬੰਧਤ ਪੁਸਤਕਾਂ ਦਾ ਛਪਵਾਉਣਾ, ਦੇਸ਼ ਵਿਦੇਸ਼ ਵਿਚ ਨਾਮਧਾਰੀ ਵਿਦਿਅਕ ਜੱਥੇ ਦੇ ਬੈਨਰ ਹੇਠ ਨਾਮਧਾਰੀ ਨੌਜਵਾਨਾਂ ਲੜਕੇ ਤੇ ਲੜਕੀਆਂ ਨੂੰ ਕੇਂਦਰਤ ਕਰਨਾ, ਨਾਮਧਾਰੀ ਇਤਿਹਾਸ ਨੂੰ ਸਕੂਲਾਂ-ਕਾਲਜਾਂ ਦੀਆਂ ਪਾਠ ਪੁਸਤਕਾਂ ਵਿਚ ਛਪਵਾਉਣਾ, ਗੁਰੂ ਹਰੀ ਸਿੰਘ ਕਾਲਜ-ਸ੍ਰੀ ਜੀਵਨ ਨਗਰ, ਸ਼ਹੀਦ ਬਿਸ਼ਨ ਸਿੰਘ ਮੈਮੋਰੀਅਲ ਸਕੂਲ ਨਵੀਂ ਦਿੱਲੀ, ਸਤਿਗੁਰੂ ਪ੍ਰਤਾਪ ਸਿੰਘ ਅਕੈਡਮੀ-ਸ੍ਰੀ ਭੈਣੀ ਸਾਹਿਬ ਤੇ ਥਾਈਲੈਂਡ ਵਿਖੇ ਇਕ ਇੰਟਰਨੈਸ਼ਨਲ ਸਕੂਲ ਦੀ ਸਥਾਪਨਾ ਇਹ ਦਰਸਾਉਂਦੀ ਹੈ ਕਿ ਬੱਚਿਆਂ ਦੀ ਪੜ੍ਹਾਈ ਇਕ ਕੌਮ ਜਾਂ ਸੰਸਥਾ ਵਾਸਤੇ ਕਿੰਨੀ ਜ਼ਰੂਰੀ ਹੈ। ਸਮੂਹ ਧਰਮਾਂ ਦੇ ਮੁੱਖ ਅਸਥਾਨਾਂ, ਮੁੱਖ ਸਮਾਗਮਾਂ ਤੇ ਪ੍ਰੋਗਰਾਮਾਂ ਵਿਚ ਸ਼ਮੂਲੀਅਤ ਦੀ ਕਸ਼ਿਸ਼ ਸਦਕਾ ਹੀ ਅਜ ਸਮੂਹ ਰਾਜਨੀਤਕਾਂ, ਧਾਰਮਕ ਤੇ ਸਮਾਜਕ ਮੁਖੀਆਂ ਅਤੇ ਹੋਰ ਸਭਾ-ਸੁਸਾਇਟੀਆਂ ਤੇ ਸਰਕਾਰੀ-ਅਰਧ ਸਰਕਾਰੀ ਮਹਿਕਮਿਆਂ ਦੇ ਮੁਖੀ ਆਪ ਜੀ ਦੇ ਚਰਨਾਂ ਵਿਚ ਆਉਣ ਵਿਚ ਸੁਖ ਮਹਿਸੂਸ ਕਰਦੇ ਹਨ। ਸ੍ਰੀ ਸਤਿਗੁਰੂ

**_ਅਜ ਦੇਸ਼ ਵਿਦੇਸ਼ ਤੋਂ ਸੰਤ-ਮਹਾਂਪੁਰਖ, ਯੋਗੀ, ਸੰਨਿਆਸੀ, ਧਾਰਮਕ ਅਸਥਾਨਾਂ ਦੇ ਮੁਖੀ, ਸਮਾਜਕ ਤੇ ਰਾਜਨੀਤਕ ਮੁਖੀ, ਸਾਹਿਤ ਅਕੈਡਮੀਆਂ ਦੇ ਮੁਖ ਪ੍ਰਬੰਧਕ, ਲੇਖਕ, ਕਵੀ, ਬੁਧੀਜੀਵੀ, ਸੰਗੀਤਾਚਾਰਯਾ, ਡਾਕਟਰ ਅਤੇ ਸਨਅਤਕਾਰਾਂ ਤੇ ਹੋਰ ਪ੍ਰਮੁਖ ਸੱਜਣਾਂ ਦਾ ਆਪ ਜੀ ਦੇ ਚਰਨਾਂ ਵਿਚ ਆਉਣਾ ਦਰਸਾਉਂਦਾ ਹੈ ਕਿ ਆਪ ਜੀ (ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ) ਸਰਬ ਪੱਖੀ, ਸਰਬ ਗੁਣ ਸੰਪਨ, ਸਰਬ ਉਪਮਾਯੋਗ, ਸਰਬ ਸ਼ਕਤੀਆਂ ਦੇ ਦਾਤੇ ਅਤੇ ਅਨੰਤ ਕਲਾ ਦੇ ਮਾਲਕ ਹੋ।_**

ਜੀ ਅਮਨ ਦੇ ਪ੍ਰਤੀਕ ਹਨ, ਮਾਨਵਤਾ ਦੇ ਨਾਲ ਪਿਆਰ ਕਰਨ ਵਾਲੇ ਹਨ ਅਤੇ ਕੋਈ ਦੁਖੀਆ ਨਜ਼ਰ ਨ ਆਵੇ—ਇਸ ਲਈ ਉਸਦਾ ਇਲਾਜ ਮਹਿੰਗੇ ਤੋਂ ਮਹਿੰਗਾ ਵੀ ਕਿਉਂ ਨ ਹੋਵੇ, ਕਰਵਾਉਂਦੇ ਹਨ। ਦੁਨੀਆਂ ਵਿਚ ਜੰਗਾਂ ਜੁਧਾਂ ਦਾ ਅੰਤ ਹੋਵੇ, ਵਿਸ਼ਵ ਅਮਨ ਦਾ ਬੋਲਬਾਲਾ ਹੋਵੇ, ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਦੀਦਾਰੇ ਛੇਤੀ ਹੋਵਣ, ਗਊ-ਗ਼ਰੀਬ ਦੇ ਗਲੇ ਤੋਂ ਛੁਰੀ ਲੱਥੇ, ਧਰਮ ਦਾ ਪਸਾਰਾ ਹੋਵੇ, ਵਿਸ਼ਵ ਵਿਚ ਸੁੱਖ-ਸ਼ਾਂਤੀ ਤੇ ਸੱਚ-ਸੁੱਚ ਦਾ ਪਾਲਣ ਹੋਵੇ—ਇਸ ਸਭ ਕਾਸੇ ਲਈ ਆਪ ਜੀ ਨੇ ਕਈ ਵਾਰ ਮਹਾਨ ਹਵਨ-ਯੱਗ ਕਰਵਾਏ ਹਨ, ਆਦਿ ਸ੍ਰੀ ਗ੍ਰੰਥ ਸਾਹਿਬ ਤੇ ਦਸਮ ਗ੍ਰੰਥ ਜੀ ਦੇ ਹਜ਼ਾਰਾਂ ਲੱਖਾਂ ਪਾਠਾਂ ਦੇ ਭੋਗ ਪਵਾਏ ਹਨ ਅਤੇ ਹੋਰ ਕਰਵਾ ਰਹੇ ਹਨ।

੨੮ ਮਾਰਚ ੧੯੯੯ ਨੂੰ ਗੁਰੂ ਗੋਬਿੰਦ ਸਿੰਘ ਜੀ ਦੇ ਖਾਲਸਾ ਸਾਜਨਾ ਦੇ ੩੦੦ ਸਾਲਾ ਸਮਾਗਮ ਸਮੇਂ (ਯਾਦ ਰਹੇ ਕਿ ਗੁਰੂ ਗੋਬਿੰਦ ਸਿੰਘ ਜੀ ਨੇ ੩੦ ਮਾਰਚ ੧੬੯੯ ਦੀ ਵਿਸਾਖੀ ਨੂੰ ਪੰਜ ਸਿੱਖਾਂ ਦੇ ਸਿਰ ਪਿਉਂਦ ਕਰ ਅੰਮ੍ਰਿਤ ਛਕਾ ਕੇ ਖਾਲਸਾ ਪੰਥ ਦੀ ਸਾਜਨਾ ਕੀਤੀ ਸੀ) ਦੇਸ਼-ਵਿਦੇਸ਼ ਤੋਂ ਆਏ ਨਾਮਧਾਰੀ ਸਿੰਘਾਂ ਦੇ ਇਕ ਵਿਸ਼ਾਲ, ਅਮਨ ਭਰਪੂਰ, ਪੂਰੇ ਡਸਿਪਲਿਨ ਵਿਚ ਸਫ਼ੈਦ ਬਸਤਰਾਂ ਵਿਚ ਕਰੀਬ ੩੫ ਕਿਲੋਮੀਟਰ ਲੰਬੇ "ਨਾਮਧਾਰੀ ਸੰਤ-ਖਾਲਸਾ" ਮਾਰਚ ਦੀ ਰਹਿਨੁਮਾਈ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਆਪ ਕੀਤੀ। ਇਸ ਵਿਚ ੧੦੦੦ ਦੇ ਕਰੀਬ ਸਕੂਟਰ-ਮੋਟਰ ਸਾਈਕਲ, ੧੫੦੦ ਦੇ ਕਰੀਬ ਕਾਰਾਂ, ਜਿਪਸੀਆਂ, ਜੀਪਾਂ, ਮਿੰਨੀ ਬੱਸਾਂ, ਟੈਂਪੂ, ਟਰੱਕ, ਬੱਸਾਂ ਦਾ ਕਾਫਲਾ ੨੫-੩੦ ਕਿਲੋਮੀਟਰ ਦੀ ਸਪੀਡ ਤੇ ਤੁਰ ਰਿਹਾ ਸੀ। ਵੱਖੋ ਵੱਖ ਸੰਪਰਦਾਵਾਂ, ਧਰਮਾਂ ਤੇ ਸਭਾ-ਸੁਸਾਇਟੀਆਂ, ਪਿੰਡਾਂ ਦੇ ਸਰਪੰਚਾਂ, ਸ਼੍ਰੋਮਣੀ ਅਕਾਲੀ ਦਲ, ਕਾਂਗਰਸ, ਵਿਸ਼ਵ ਹਿੰਦੂ ਪ੍ਰੀਸ਼ਦ, ਆਰ. ਐਸ. ਐਸ., ਰੋਟਰੀ ਕਲੱਬ, ਲਾਇਨਜ਼ ਕਲੱਬ, ਮੁਸਲਮ ਭਾਈਚਾਰਾ, ਈਸਾਈ ਵੀਰ, ਵੱਖੋ ਵੱਖ ਡੇਰਿਆਂ ਦੇ ਸੰਤ-ਮਹਾਂਪੁਰਖ ਅਤੇ ਸਨਅਤਕਾਰਾਂ-ਦੁਕਾਨਦਾਰਾਂ, ਬੈਂਕਾਂ ਵਾਲਿਆਂ ਵਲੋਂ ਸਵਾਗਤੀ ਗੇਟ ਬਣਾ ਕੇ, ਸਟੇਜਾਂ ਲਾ ਕੇ ਸ੍ਰੀ ਸਤਿਗੁਰੂ ਜੀ ਦਾ ਭਰਵਾਂ ਸੁਆਗਤ ਕੀਤਾ ਗਿਆ। ਥਾਂ ਥਾਂ ਤੇ ਲੱਡੂ-ਬੂੰਦੀ, ਅੰਗੂਰ ਸੰਗਤਾਂ ਨੂੰ ਵਰਤਾਏ ਜਾ ਰਹੇ ਸੀ। ਪਾਣੀ ਦੇ ਤਿੰਨ ਟੈਂਕਰ, ਫ੍ਰੀ-ਡਿਸਪੈਂਸਰੀ, ਮਕੈਨੀਕਲ ਨੁਕਸ ਆਉਣ ਤੇ ਗੱਡੀਆਂ ਸਕੂਟਰ ਠੀਕ ਕਰਨ ਵਾਲੇ ਮਿਸਤ੍ਰੀ ਤੇ ਕਰੇਨਾਂ ਤਾਂ ਹਰ ਵਕਤ, ਹਰ ਥਾਂ ਤਿਆਰ ਬਰ ਤਿਆਰ ਨਜ਼ਰੀਂ ਆ ਰਹੀਆਂ ਸਨ।

ਸ੍ਰੀ ਅਨੰਦਪੁਰ ਸਾਹਿਬ ਪੁਜਣ ਤੇ ਇਸ "ਨਾਮਧਾਰੀ ਸੰਤ ਖਾਲਸਾ" ਦੇ ਸਰਬਰਾਹ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਸ੍ਰ: ਪ੍ਰਕਾਸ਼ ਸਿੰਘ ਬਾਦਲ, ਮੁਖ ਮੰਤਰੀ ਪੰਜਾਬ ਤੇ ਹੋਰ ਨੇਤਾਗਣਾਂ ਨੇ ਭਰਵਾਂ ਸਵਾਗਤ ਕੀਤਾ। ਸੰਤ ਦਰਸ਼ਨ ਸਿੰਘ ਬੀੜ ਬਾਬਾ ਬੁੱਢਾ ਜੀ ਵਾਲਿਆਂ ਦੀ ਸਟੇਜ ਤੋਂ ਬਾਦਲ ਸਾਹਿਬ ਨੇ ਸ੍ਰੀ ਸਤਿਗੁਰੂ ਜੀ ਤੇ ਨਾਮਧਾਰੀ ਸੰਗਤਾਂ ਦੇ ਇਥੇ ਪੁਜਣ ਤੇ ਜੀ ਆਇਆ ਨੂੰ ਸ਼ਬਦ ਆਖੇ।

ਇਸ ਵਿਸ਼ਾਲ ਯਾਤਰਾ ਦੀ ਸ਼ੁਰੂਆਤ ਸਵੇਰੇ ੬ ਵਜੇ ਸ੍ਰੀ ਭੈਣੀ ਸਾਹਿਬ-ਕਟਾਣੀ ਮੋੜ ਤੋਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਆਸ਼ੀਰਵਾਦ ਲੈ ਕੇ ਨੀਲੋਂ ਪੁਲ, ਸਮਰਾਲਾ, ਖਮਾਣੋਂ, ਮੁਰਿੰਡਾ, ਕਾਏਨੌਰ ਰੋਡ ਤੋਂ ਰੋਪੜ, ਸ੍ਰੀ ਕੀਰਤਪੁਰ ਸਾਹਿਬ ਤੋਂ ਹੁੰਦਾ ਹੋਇਆ ਸ੍ਰੀ ਅਨੰਦਪੁਰ ਸਾਹਿਬ ਦੁਪਹਿਰੇ ੨ ਵਜੇ ਪੁਜਾ। ਸਾਰਾ ਅਨੰਦਪੁਰ ਸਾਹਿਬ ਚਿੱਟਾ ਤੇ ਸਾਰੀਆਂ ਸੜਕਾਂ ਤੇ ਆਲਾ ਦੁਆਲਾ ਵੀ ਨਾਮਧਾਰੀ ਸਿੰਘਾਂ ਨਾਲ ਚਿੱਟਾ ਹੋਇਆ ਪਿਆ ਸੀ। ਇਸ ਮਾਰਚ ਦੀ ਵਿਸ਼ੇਸ਼ ਗੱਲ ਇਹ ਸੀ ਕਿ ਇਕ ਤਾਂ ਮਾਈਆਂ-ਬੀਬੀਆਂ ਨੂੰ ਸ਼ਾਮਲ ਨਹੀਂ ਕੀਤਾ ਗਿਆ, ਦੂਜਾ ਨਾਮ ਸਿਮਰਨ ਤੇ ਕੀਰਤਨ ਕਰਦੇ ਹੀ ਸੰਗਤਾਂ ਜਾ ਰਹੀਆਂ ਸਨ।

ਲੰਗਰ ਸਾਰਾ ਦਿਨ ਸ੍ਰੀ ਕੇਸਗੜ੍ਹ ਵਿਖੇ ਸੂਬਾ ਮਨੀ ਸਿੰਘ ਰੋਪੜ ਦੇ ਪਰਵਾਰ ਵਲੋਂ ਚਲਦਾ ਰਿਹਾ। ਸਰਬ ਸਾਂਝੀਵਾਲਤਾ ਦਾ ਉਦੇਸ਼ ਹੀ ਨਜ਼ਰੀ ਪੈ ਰਿਹਾ ਸੀ।

ਇਸ ਤੋਂ ਪਹਿਲਾਂ ਦਸੰਬਰ ੧੯੯੮ ਨੂੰ ਸ੍ਰੀ ਅਨੰਦਪੁਰ ਸਾਹਿਬ ਵਿਖੇ ਸਥਾਪਨਾ ਦਿਵਸ ਮੌਕੇ ਇਕ ਵਿਸ਼ਾਲ ਇਕੱਠ ਵਿਚ ਸ੍ਰੀ ਸਤਿਗੁਰੂ ਜੀ ਦੇ ਆਦੇਸ਼ ਅਨੁਸਾਰ ਇਕ ਸੋਨੇ ਦਾ ਖੰਡਾ ਸ੍ਰ: ਪ੍ਰਕਾਸ਼ ਸਿੰਘ ਬਾਦਲ ਮੁਖ ਮੰਤਰੀ ਪੰਜਾਬ ਨੂੰ ਦਿਤਾ ਗਿਆ।

ਏਸੇ ਤਰ੍ਹਾਂ ਸ੍ਰੀ ਭੈਣੀ ਸਾਹਿਬ ਵਿਖੇ ਵੱਖੋ ਵੱਖ ਆਏ ਮਾਰਚਾਂ ਦਾ ਸਵਾਗਤ ਕੀਤਾ ਗਿਆ ਤੇ ਨਾਮਧਾਰੀ ਸਿੰਘਾਂ ਨੇ ਵੱਖ ਵੱਖ ਸੰਸਥਾਵਾਂ ਵਲੋਂ ਕਢੇ ਗਏ ਮਾਰਚਾਂ ਵਿਚ ਸ਼ਮੂਲੀਅਤ ਕੀਤੀ। ਸ੍ਰੀ ਸਤਿਗੁਰੂ ਜੀ ਵਲੋਂ ਇਸ ਮੌਕੇ ਅਕਾਲ ਤਖਤ ਦੇ ਜਥੇਦਾਰ ਭਾ: ਰਣਜੀਤ ਸਿੰਘ ਜੀ ਤੇ ਬਾਬਾ ਸਰਬਜੋਤ ਸਿੰਘ ਬੇਦੀ ਜੀ ਨੂੰ ੧੦੮ ਮਣਕਿਆਂ ਦੀ ਸੋਨੇ ਦੀ ਮਾਲਾ ਦੀ ਬਖਸ਼ਸ਼ ਕੀਤੀ ਗਈ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਨਾਮ ਤੇ ਇਕ ਚੇਅਰ ਸੰਪੂਰਨਾਨੰਦ ਯੂਨੀਵਰਸਿਟੀ—ਬਨਾਰਸ ਵਿਖੇ ਸਥਾਪਤ ਕੀਤੀ ਗਈ ਅਤੇ ਇਕ ਚੇਅਰ ਗੁਰੂ ਨਾਨਕ ਦੇਵ ਯੂਨੀਵਰਸਿਟੀ ਅੰਮ੍ਰਿਤਸਰ ਵਿਖੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਛਤਰ ਛਾਇਆ ਹੇਠ ਸਥਾਪਤ ਕੀਤੀ ਗਈ ਜਿਸ ਦਾ ਉਦਘਾਟਨ ਸ੍ਰ: ਪ੍ਰਕਾਸ਼ ਸਿੰਘ ਬਾਦਲ ਮੁਖ ਮੰਤਰੀ ਪੰਜਾਬ ਨੇ ਕੀਤਾ। ਹੁਣ ਇਨ੍ਹਾਂ ਚੇਅਰਾਂ ਤੇ ਨਾਮਧਾਰੀ ਇਤਿਹਾਸ ਦੀ ਖੋਜ ਕਰਕੇ ਇਸਨੂੰ ਛਪਵਾਇਆ ਜਾਇਆ ਕਰੇਗਾ। ਬੱਚੇ ਅਤੇ ਬੱਚੀਆਂ ਪੀ. ਐਚ. ਡੀ. ਕਰ ਸਕਿਆ ਕਰਨਗੇ, ਸੈਮੀਨਾਰ ਆਦਿ ਕਰਵਾਏ ਜਾਇਆ ਕਰਨਗੇ।

ਅਜ ਦੇਸ਼ ਵਿਦੇਸ਼ ਤੋਂ ਸੰਤ-ਮਹਾਂਪੁਰਖ, ਯੋਗੀ, ਸੰਨਿਆਸੀ, ਧਾਰਮਕ ਅਸਥਾਨਾਂ ਦੇ ਮੁਖੀ, ਸਮਾਜਕ ਤੇ ਰਾਜਨੀਤਕ ਮੁਖੀ, ਸਾਹਿਤ ਅਕੈਡਮੀਆਂ ਦੇ ਮੁਖ ਪ੍ਰਬੰਧਕ, ਲੇਖਕ, ਕਵੀ, ਬੁਧੀਜੀਵੀ, ਸੰਗੀਤਾਚਾਰਯਾ, ਡਾਕਟਰ ਅਤੇ ਸਨਅਤਕਾਰਾਂ ਤੇ ਹੋਰ ਪ੍ਰਮੁਖ ਸੱਜਣਾਂ ਦਾ ਆਪ ਜੀ ਦੇ ਚਰਨਾਂ ਵਿਚ ਆਉਣਾ ਦਰਸਾਉਂਦਾ ਹੈ ਕਿ ਆਪ ਜੀ (ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ) ਸਰਬ ਪੱਖੀ, ਸਰਬ ਗੁਣ ਸੰਪਨ, ਸਰਬ ਉਪਮਾਯੋਗ, ਸਰਬ ਸ਼ਕਤੀਆਂ ਦੇ ਦਾਤੇ ਅਤੇ ਅਨੰਤ ਕਲਾ ਦੇ ਮਾਲਕ ਹੋ। ਬਸ ਇਤਨਾ ਕੁ ਹੋਰ ਕਹਿਕੇ ਕਿ ਇਸ ਸਮੁੰਦਰ ਜੈਸੇ ਇਤਿਹਾਸ ਵਿਚੋਂ ਇਕ ਕਿਣਕਾ ਕੁ ਚੁਕ ਕੇ ਪਾਠਕਾਂ ਦੇ ਰੂ-ਬਰੂ ਲਿਆਂਦਾ ਹੈ। ਸ੍ਰੀ ਸਤਿਗੁਰੂ ਜੀ ਪ੍ਰਤੀ ਗੁਰਬਾਣੀ ਵਿਚ ਗੁਰੂ ਸਾਹਿਬਾਂ ਦਾ ਕਥਨ ਹੈ:-

*"ਖੇਮ ਸਾਂਤਿ ਰਿਧਿ ਨਵ ਨਿਧਿ॥*
*ਬੁਧਿ ਗਿਆਨੁ ਸਰਬ ਤਹ ਸਿਧਿ॥*
*ਬਿਦਿਆ ਤਪੁ ਜੋਗੁ ਪ੍ਰਭ ਧਿਆਨੁ॥*
*ਗਿਆਨੁ ਸ੍ਰੇਸਟ ਊਤਮ ਇਸਨਾਨੁ॥*
*ਚਾਰਿ ਪਦਾਰਥ ਕਮਲ ਪ੍ਰਗਾਸ॥*
*ਸਭ ਕੈ ਮਧਿ ਸਗਲ ਤੇ ਉਦਾਸ॥*
*ਸੁੰਦਰ ਚਤੁਰੁ ਤਤ ਕਾ ਬੇਤਾ॥*
*ਸਮਦਰਸੀ ਏਕ ਦ੍ਰਿਸਟੇਤਾ॥"*

*—ਮਹੱਲਾ ੫, ਪੰਨਾ ੨੯੫-੨੯੬*

■

# ਗੁਣੀ ਨਿਧਾਨੁ
# ਸ੍ਰੀ ਸਤਿਗੁਰੂ ਜੀ ਦੀ ਨਿਮਰਤਾ

✍ ਸੁਲੱਖਣ ਸਿੰਘ ਯੂ. ਕੇ.

*ਸ੍ਰੀ ਸਤਿਗੁਰੂ ਜੀ ਨੇ ਕਾਗਜ਼ ਤੇ ਲਿਖਿਆ ਸੀ:—*
*੧. ਜਪ ਪ੍ਰਯੋਗ ਵਾਲਿਓ ਮੈਂ ਤੁਹਾਡੀ ਸੇਵਾ ਨਹੀਂ ਕਰ ਸਕਿਆ।*
*੨. ਮੇਰੀਆਂ ਭੁੱਲਾਂ ਨਾ ਚਿਤਾਰਨੀਆਂ।*
*੩. ਫੇਰ ਵੀ ਇਸੇ ਤਰ੍ਹਾਂ ਦਰਸ਼ਨ ਦੇਣੇ।*
*ਸਾਰੀ ਸਾਧ ਸੰਗਤ ਇਹ ਸੁਣ ਕੇ ਵੈਰਾਗੀ ਹੋ ਗਈ।*
*ਬੇਅੰਤ ਪਾਤਸ਼ਾਹ ਜੀ ਦੀ ਨਿਮਰਤਾ ਵੀ ਬੇਅੰਤ ਹੈ। ਇਕ ਤਾਂ ਲੋਕਾਂ ਨੂੰ ਪ੍ਰੇਰ ਪ੍ਰੇਰ ਕੇ ਨਾਮ ਸਿਮਰਨ ਕਰਵਾਉਂਦੇ ਹਨ। ਉਹਨਾਂ ਦੀ ਸੇਵਾ ਕਰਦੇ ਹਨ। ਉਹਨਾਂ ਦਾ ਹਰ ਤਰਾਂ ਦਾ ਸੁਖ ਅਰਾਮ ਦਾ ਇੰਤਜ਼ਾਮ ਕਰਦੇ ਹਨ। ਉਤੋਂ ਦੀ ਮੁਆਫੀ ਮੰਗਦੇ ਹਨ।*

ਸ੍ਰੀ ਸਤਿਗੁਰੂ ਜੀ ਦੀ ਉਪਮਾ, ਗੁਣਾਂ, ਸਮਰੱਥਾ ਨੂੰ ਜਾਂ ਤਾਂ ਉਹ ਆਪ ਜਾਣਦੇ ਹਨ ਜਾਂ ਉਹ ਜਾਣਦਾ ਹੈ ਜਿਸ ਨੂੰ ਸਤਿਗੁਰੂ ਜੀ ਆਪ ਕ੍ਰਿਪਾ ਕਰਕੇ ਜਣਾ ਦੇਵਣ। ਆਪਣੀ ਚਤੁਰਾਈ ਅਤੇ ਅਕਲ-ਨਾਲ ਸ੍ਰੀ ਸਤਿਗੁਰੂ ਜੀ ਦੀ ਪਹਿਚਾਣ ਕੋਈ ਨਹੀਂ ਕਰ ਸਕਦਾ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਸੱਚੇ ਪਾਤਸ਼ਾਹ ਜੀ ਇਸੇ ਸੰਬੰਧ ਵਿਚ ਇੱਕ ਪ੍ਰਮਾਣ ਦਿਆ ਕਰਦੇ ਸਨ ਕਿ ਜਿਸ ਤਰ੍ਹਾਂ ਅਕਾਸ਼ ਵਿਚ ਪੰਛੀ ਉੱਡਦੇ ਹਨ, ਕਿਸੇ ਪੰਛੀ ਦੀ ਕਿੰਨੀ ਉਡਾਰੀ ਹੈ, ਕਿਸੇ ਦੀ ਕਿੰਨੀ। ਕੋਈ ਬਹੁਤ ਉਚਾ ਉੱਡ ਲੈਂਦੇ ਹਨ। ਹੁਣ ਹਵਾਈ ਜਹਾਜ਼ ਜਾਂ ਰਾਕਟ ਵੀ ਬੜੀ ਸਪੀਡ ਨਾਲ ਭਜਾ ਕੇ ਬੜਾ ਉੱਚਾ ਲੈ ਜਾਂਦੇ ਹਨ ਪਰ ਉਹ ਹਵਾਈ ਜਹਾਜ਼ ਜਾਂ ਰਾਕਟ ਚਲਾਉਣ ਵਾਲੇ ਦੱਸਦੇ ਹਨ ਕਿ ਅਕਾਸ਼ ਅਥਾਹ ਹੈ। ਅਸੀਂ ਕਿਤਨਾ ਵੀ ਉਚਾ ਚਲੇ ਜਾਈਏ ਫਿਰ ਵੀ ਉਸ ਤੋਂ ਅੱਗੇ ਹੋਰ ਪਤਾ ਨਹੀਂ ਕਿਤਨਾ ਕੁ ਅਕਾਸ਼ ਹੈ।

ਇਸੇ ਤਰ੍ਹਾਂ ਅਟੱਲ ਪ੍ਰਤਾਪੀ ਸ੍ਰੀ ਸਤਿਗੁਰੂ ਜੀ ਆਖਿਆ ਕਰਦੇ ਸਨ, ਕਿ ਸਤਿਗੁਰੂ ਜੀ ਅਕਾਸ਼ ਤੋਂ ਵੱਡੇ ਹਨ। ਅਸੀਂ ਕਿਤਨੀ ਵੀ ਉਚੀ ਉਡਾਰੀ ਮਾਰੀਏ ਫਿਰ ਵੀ ਕੋਈ ਸਤਿਗੁਰੂ ਜੀ ਦਾ ਅੰਤ ਨਹੀਂ ਪਾ ਸਕਦਾ ਉਹ 'ਬੇਅੰਤ' ਹੀ ਹਨ।

ਸ੍ਰੀ ਸਤਿਗੁਰੂ ਨਾਨਕ ਦੇਵ ਜੀ ਨੇ 'ਮਿੱਠਾ ਬੋਲਣਾ ਅਤੇ ਨਿਮਰਤਾ' ਨੂੰ ਸਾਰੇ ਗੁਣਾਂ ਅਤੇ ਚੰਗਿਆਈਆਂ ਦਾ ਨਿਚੋੜ ਲਿਖਿਆ ਹੈ:-

*"ਮਿਠਤੁ ਨੀਵੀ ਨਾਨਕਾ ਗੁਣ ਚੰਗਿਆਈਆ ਤਤੁ॥"*
*(ਸਲੋਕ ਮਹਲਾ ੧, ਆਸਾ ਦੀ ਵਾਰ)*

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਜੀਵਨ ਵਿਚ ਮਿਠਾ ਬੋਲਣਾ ਅਤੇ ਨਿਮਰਤਾ ਭਾਵ ਕਿਤਨਾ ਕੁ ਹੈ, ਇਸ ਦਾ ਅੰਦਾਜ਼ਾ ਤੁਸੀਂ ਹੇਠ ਲਿਖੇ ਬਚਨ ਪੜ੍ਹ ਕੇ ਆਪ ਲਗਾ ਸਕਦੇ ਹੋ।

ਗਿਆਨ ਮਾਰਤੰਡ ਪੰਡਿਤ ਗੋਪਾਲ ਸਿੰਘ ਜੀ ਨੇ ਇਕ ਬਚਨ ਸੁਣਾਇਆ ਕਿ ਸ੍ਰੀ ਸਤਿਗੁਰੂ ਜੀ ਇਕ ਵਾਰ ਸਾਧ ਸੰਗਤ ਵਿਚ ਸੁਭਾਇਮਾਨ ਸਨ, ਤੇ ਕਿਸੇ ਹੋਰ ਸੰਸਥਾ ਦੇ ਬੰਦੇ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਨੂੰ ਚਲ ਕੇ ਆਏ। ਸਾਰੀ ਸਾਧ ਸੰਗਤ ਦੇ ਵੀ ਚਿੱਟੇ ਬਸਤ੍ਰ, ਸਿੱਧੀਆਂ ਦਸਤਾਰਾਂ ਅਤੇ ਸ੍ਰੀ ਸਤਿਗੁਰੂ ਜੀ ਦੇ ਵੀ ਉਸੇ ਤਰਾਂ ਦੇ ਬਸਤ੍ਰ ਪਹਿਨੇ ਹੋਏ ਸਨ। ਉਹਨਾਂ ਵਿਚ ਇਕ ਸੱਜਣ ਇਹ ਦੇਖ ਕੇ ਹੈਰਾਨ ਹੋਇਆ ਕਿ ਜਿਸ ਸਤਿਗੁਰੂ ਜੀ ਦੇ ਹੁਕਮ ਵਿਚ ਲੱਖਾਂ ਸਿੱਖ ਹੱਥ ਬੰਨ੍ਹੀ ਹੁਕਮ ਦੀ ਉਡੀਕ ਕਰਦੇ ਹਨ, ਉਹਨਾਂ ਦਾ ਇਤਨਾ ਸਾਦਾ ਲਿਬਾਸ। ਇਹ ਕਿਸ ਤਰ੍ਹਾਂ ਦੀ ਗੱਲ ਹੈ? ਆਖਿਰ ਉਸ ਸੱਜਣ ਪਾਸੋਂ ਰਿਹਾ ਨਾ ਗਿਆ, ਉਸਨੇ ਸ੍ਰੀ ਸਤਿਗੁਰੂ ਜੀ ਨੂੰ ਨਮਸਕਾਰ ਕਰਕੇ ਅਰਜ਼ ਦੇ ਰੂਪ ਵਿਚ ਇੱਕ ਪ੍ਰਸ਼ਨ ਕੀਤਾ, "ਕਿ ਸਤਿਗੁਰੂ ਜੀ ਜਿਸ ਤਰ੍ਹਾਂ ਦਾ ਪਹਿਰਾਵਾ ਅਤੇ ਦਸਤਾਰ ਤੁਸਾਂ ਦੇ ਹਨ ਉਸੇ ਤਰ੍ਹਾਂ ਸਾਰੀ ਸਾਧ ਸੰਗਤ ਦੇ ਹਨ, ਜਿਸ ਤਰ੍ਹਾਂ ਦੀ ਮਾਲਾ ਤੁਹਾਡੇ ਗਲੇ ਵਿਚ ਸੁਸ਼ੋਭਿਤ ਹੈ ਉਸੇ ਤਰ੍ਹਾਂ ਦੀਆਂ ਮਾਲਾ ਸਾਰੀ ਸਾਧ ਸੰਗਤ ਨੇ ਆਪਣੇ ਗਲੇ ਵਿਚ ਸਜਾਈਆਂ ਹੋਈਆਂ ਹਨ, ਜਿਸ ਤਰ੍ਹਾਂ ਲੋਹੇ ਦਾ ਕੜਾ ਸਾਰੇ ਸਿੱਖਾਂ ਦੇ ਹੈ ਉਸੇ ਤਰ੍ਹਾਂ ਦਾ ਤੁਸੀਂ ਪਹਿਨਿਆ ਹੈ। ਪਰ ਮੈਨੂੰ ਸਮਝ ਨਹੀਂ ਆਈ ਕਿ ਬਾਕੀ ਦੇ ਸਿੱਖਾਂ ਵਿਚ ਅਤੇ ਤੁਹਾਡੇ ਵਿਚ ਫਰਕ ਕੀ ਹੈ?"

ਇਸ ਗੱਲ ਦਾ ਉੱਤਰ ਜੋ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਿੱਤਾ ਉਹ ਸੁਣ ਕੇ ਉਹ ਆਦਮੀ ਹੈਰਾਨ ਰਹਿ ਗਿਆ ਕਿ ਜੇ ਸਤਿਗੁਰੂ ਜੀ ਵਿਚ ਇਤਨੀ ਮਿੱਠਤੁ ਅਤੇ ਨਿਮਰਤਾ ਹੈ ਤਾਂ ਸਿੱਖਾਂ ਵਿਚ ਕਿਤਨੀ ਨਿਮਰਤਾ ਹੋਵੇਗੀ।

ਸ੍ਰੀ ਸਤਿਗੁਰੂ ਜੀ ਆਖਣ ਲਗੇ ਕਿ ਜੋ ਸ਼ੁੱਭ ਗੁਣ ਇਹਨਾਂ ਸਿੱਖਾਂ ਵਿਚ ਹਨ ਉਹ ਗੁਣ ਮੇਰੇ ਵਿਚ ਨਹੀਂ।

*ਕਿਸੇ ਹੋਰ ਸੰਸਥਾ ਦੇ ਬੰਦੇ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਨੂੰ ਚਲ ਕੇ ਆਏ। ਸਾਰੀ ਸਾਧ ਸੰਗਤ ਦੇ ਵੀ ਚਿੱਟੇ ਬਸਤ੍ਰ, ਸਿੱਧੀਆਂ ਦਸਤਾਰਾਂ ਅਤੇ ਸ੍ਰੀ ਸਤਿਗੁਰੂ ਜੀ ਦੇ ਵੀ ਉਸੇ ਤਰਾਂ ਦੇ ਬਸਤ੍ਰ ਪਹਿਨੇ ਹੋਏ ਸਨ। ਉਹਨਾਂ ਵਿਚ ਇਕ ਸੱਜਣ ਇਹ ਦੇਖ ਕੇ ਹੈਰਾਨ ਹੋਇਆ ਕਿ ਜਿਸ ਸਤਿਗੁਰੂ ਜੀ ਦੇ ਹੁਕਮ ਵਿਚ ਲੱਖਾਂ ਸਿੱਖ ਹੱਥ ਬੰਨ੍ਹੀ ਹੁਕਮ ਦੀ ਉਡੀਕ ਕਰਦੇ ਹਨ, ਉਹਨਾਂ ਦਾ ਇਤਨਾ ਸਾਦਾ ਲਿਬਾਸ। ਇਹ ਕਿਸ ਤਰ੍ਹਾਂ ਦੀ ਗੱਲ ਹੈ? ਆਖਿਰ ਉਸ ਸੱਜਣ ਪਾਸੋਂ ਰਿਹਾ ਨਾ ਗਿਆ, ਉਸਨੇ ਸ੍ਰੀ ਸਤਿਗੁਰੂ ਜੀ ਨੂੰ ਨਮਸਕਾਰ ਕਰਕੇ ਅਰਜ਼ਾਂ ਦੇ ਰੂਪ ਵਿਚ ਇੱਕ ਪ੍ਰਸ਼ਨ ਕੀਤਾ, "ਕਿ ਸਤਿਗੁਰੂ ਜੀ ਜਿਸ ਤਰ੍ਹਾਂ ਦਾ ਪਹਿਰਾਵਾ ਅਤੇ ਦਸਤਾਰ ਤੁਸਾਂ ਦੇ ਹਨ ਉਸੇ ਤਰ੍ਹਾਂ ਸਾਰੀ ਸਾਧ ਸੰਗਤ ਦੇ ਹਨ ਜਿਸ ਤਰ੍ਹਾਂ ਦੀ ਮਾਲਾ ਤੁਹਾਡੇ ਗਲੇ ਵਿਚ ਸੁਸ਼ੋਭਿਤ ਹੈ ਉਸੇ ਤਰ੍ਹਾਂ ਦੀਆਂ ਮਾਲਾ ਸਾਰੀ ਸਾਧ ਸੰਗਤ ਨੇ ਆਪਣੇ ਗਲੇ ਵਿਚ ਸਜਾਈਆਂ ਹੋਈਆਂ ਹਨ। ਜਿਸ ਤਰ੍ਹਾਂ ਲੋਹੇ ਦਾ ਕੜਾ ਸਾਰੇ ਸਿੱਖਾਂ ਦੇ ਹੈ ਉਸੇ ਤਰ੍ਹਾਂ ਦਾ ਤੁਸੀਂ ਪਹਿਨਿਆ ਹੈ। ਪਰ ਮੈਨੂੰ ਸਮਝ ਨਹੀਂ ਆਈ ਕਿ ਬਾਕੀ ਦੇ ਸਿੱਖਾਂ ਵਿਚ ਅਤੇ ਤੁਹਾਡੇ ਵਿਚ ਫਰਕ ਕੀ ਹੈ?"*

ਧੰਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਜੋ ਸਾਰੇ ਗੁਣਾਂ ਦੇ ਸਾਗਰ ਹੁੰਦੇ ਹੋਏ ਵੀ ਇਤਨੀ ਨਿਮਰਤਾ ਰੱਖਦੇ ਹਨ। . . .

ਸੰਨ ੧੯੮੮ ਦੇ ਜਪ ਪ੍ਰਯੋਗ ਦੇ ਭੋਗ ਸਮੇਂ ਦਾਸ ਸ੍ਰੀ ਭੈਣੀ ਸਾਹਿਬ ਵਿਖੇ ਸੀ। ੧੯੮੭ ਤੋਂ ਜੋ ਇੱਕ ਸਾਲ ਵਾਸਤੇ ਜਪ ਪ੍ਰਯੋਗ ਚੱਲ ਰਹੇ ਸਨ, ਉਹਨਾਂ ਦੀ ਸਮਾਪਤੀ ਦੀ ਅਰਦਾਸ ਕੀਤੀ ਗਈ ਅਤੇ ਹੋਰ ਸਾਲ ਵਾਸਤੇ ਜਪ ਪ੍ਰਯੋਗ (ਨਾਮ ਸਿਮਰਨ) ਦੇ ਪ੍ਰਾਰੰਭ ਦੀ ਅਰਦਾਸ ਨਾਲ ਹੀ ਕਰ ਦਿਤੀ। ਭਾਵ ਰੋਜ਼ ੮-੮ ਘੰਟੇ ਵਾਸਤੇ ਸਾਧ ਸੰਗਤ ਅੰਮ੍ਰਿਤ ਵੇਲੇ ੨ ਵਜੇ ਤੋਂ ੬ ਵਜੇ ਤਕ ਅਤੇ ਦੁਪਹਿਰ ੧੨ ਵਜੇ ਤੋਂ ਸ਼ਾਮ ੪ ਵਜੇ ਤਕ ਨਾਮ ਸਿਮਰਨ ਕਰਦੀ ਸੀ। ਜਿਹੜੇ ਸਰੀਰ ਸਾਰਾ ਸਾਲ ਨਾਮ ਸਿਮਰਨ ਕਰਕੇ ਸ੍ਰੀ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਸ੍ਰੀ ਭੈਣੀ ਸਾਹਿਬ ਰਹੇ, ਸ੍ਰੀ ਸਤਿਗੁਰੂ ਜੀ ਨੇ ਚਾਹਿਆ ਕਿ ਆਪ ਜੀ ਉਹਨਾਂ ਸਭ ਦਾ ਧੰਨਵਾਦ ਕਰਨ।

ਸ਼ਾਮ ਦੇ ਦਿਵਾਨ ਤੋਂ ਬਾਅਦ ਜੋਟੀਆਂ ਦੇ ਸ਼ਬਦ ਪੜ੍ਹੇ ਜਾਂਦੇ ਸਨ। ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਨੌਜਵਾਨਾਂ ਨੇ ਸ਼ਬਦ ਪੜ੍ਹਿਆ। ਉਪਰੰਤ ਅਰਦਾਸ ਹੋਈ ਅਤੇ ਸਭ ਨੂੰ ਬੈਠ ਜਾਣ ਦਾ ਹੁਕਮ ਹੋਇਆ।

ਸ੍ਰੀ ਸਤਿਗੁਰੂ ਜੀ ਨੌਜਵਾਨਾਂ ਨੂੰ ਧੰਨਵਾਦ ਦੇ ਕੁਝ ਸ਼ਬਦ ਆਖਣਾ ਚਾਹੁੰਦੇ ਸਨ। ਸਭ ਦੀ ਨਿਗਾਹ ਸਤਿਗੁਰੂ ਜੀ ਦੇ ਮੁਖਾਰਬਿੰਦ ਉਪਰ ਸੀ ਕਿ ਹੁਣ ਕੁਝ ਬਚਨ ਕਰਨਗੇ।

ਸਤਿਗੁਰੂ ਜੀ ਬੋਲਣਾ ਚਾਹੁੰਦੇ ਹੋਏ ਵੀ ਨਾ ਬੋਲ ਸਕੇ ੩-੪ ਮਿੰਟ ਜਾਂ ਸ਼ਾਇਦ ਇਸ ਤੋਂ ਜ਼ਿਆਦਾ ਸਮਾਂ ਹੋਇਆ ਤਾਂ ਸ੍ਰੀ ਸਤਿਗੁਰੂ ਜੀ ਦੇ ਨੇਤਰ ਸੱਜਲ ਹੋਏ ਦੇਖੇ ਗਏ। ਅਤੇ ਸ੍ਰੀ ਸਤਿਗੁਰੂ ਜੀ ਜਲਦੀ ਦੇਣੀ ਉੱਠ ਕੇ ਨਾਲ ਦੇ ਕਮਰੇ ਵਿਚ ਚਲੇ ਗਏ।

ਸਾਧ ਸੰਗਤ ਹੈਰਾਨ ਸੀ ਕਿ ਇਹ ਕੀ ਕੌਤਕ ਹੈ ਕਿਸੇ ਨੂੰ ਕੋਈ ਸਮਝ ਨਹੀਂ ਆ ਰਿਹਾ ਸੀ। ਆਖਿਰ ੫-੭ ਮਿੰਟ ਬਾਅਦ ਪੰਡਿਤ ਜੀ, ਸੰਤ ਤਰਸੇਮ ਸਿੰਘ, ਪੂਰਬਾ ਜੀ ਸ੍ਰੀ ਸਤਿਗੁਰੂ ਜੀ ਦੇ ਮਗਰ ਗਏ। ਅੰਦਰ ਜਾ ਕੇ ਕੀ ਦੇਖਦੇ ਹਨ ਕਿ ਸ੍ਰੀ ਸਤਿਗੁਰੂ ਜੀ ਵੈਰਾਗੀ ਦਸ਼ਾ ਵਿਚ ਹਨ। ਇਸ਼ਾਰੇ ਨਾਲ ਸ੍ਰੀ ਸਤਿਗੁਰੂ ਨੇ ਕਾਗਜ਼ ਤੇ ਪੈੱਨ ਮੰਗਵਾਇਆ ਅਤੇ ਲਿਖ ਕੇ ਦਿਤਾ ਕਿ ਬਾਹਰ ਜਾ ਕੇ ਸਾਧ ਸੰਗਤ ਨੂੰ ਸੁਣਾ ਦਿਉ। ਪੰਡਿਤ ਗੁਪਾਲ ਸਿੰਘ ਜੀ ਅਤੇ ਸੰਤ ਤਰਸੇਮ ਸਿੰਘ ਕਮਰੇ ਤੋਂ ਬਾਹਰ ਆਏ ਅਤੇ ਪੰਡਿਤ ਜੀ ਪੜ੍ਹ ਕੇ ਸ੍ਰੀ ਸਤਿਗੁਰੂ ਜੀ ਦਾ ਹੁਕਮ ਸੁਣਾਉਣ ਲੱਗੇ ਤੇ ਪੰਡਿਤ ਜੀ ਵੀ ਵੈਰਾਗੀ ਹੋ ਗਏ। ਉਹਨਾਂ ਉਹ ਕਾਗਜ਼ ਸੰਤ ਤਰਸੇਮ ਸਿੰਘ ਨੂੰ ਫੜਾ ਦਿੱਤਾ। ਉਹਨਾਂ ਪੜ੍ਹਨਾ ਸ਼ੁਰੂ ਕੀਤਾ ਤਾਂ ਉਹਨਾਂ ਦੀਆਂ ਵੀ ਧਾਹਾਂ ਨਿਕਲ ਗਈਆਂ। ਸ੍ਰੀ ਸਤਿਗੁਰੂ ਜੀ ਨੇ ਕਾਗਜ਼ ਤੇ ਲਿਖਿਆ ਸੀ:—

੧. ਜਪ ਪ੍ਰਯੋਗ ਵਾਲਿਓ ਮੈਂ ਤੁਹਾਡੀ ਸੇਵਾ ਨਹੀਂ ਕਰ ਸਕਿਆ।
੨. ਮੇਰੀਆਂ ਭੁੱਲਾਂ ਨਾ ਚਿਤਾਰਨੀਆਂ।
੩. ਫੇਰ ਵੀ ਇਸੇ ਤਰ੍ਹਾਂ ਦਰਸ਼ਨ ਦੇਣੇ।

ਸਾਰੀ ਸਾਧ ਸੰਗਤ ਇਹ ਸੁਣ ਕੇ ਵੈਰਾਗੀ ਹੋ ਗਈ।

ਬੇਅੰਤ ਪਾਤਸ਼ਾਹ ਜੀ ਦੀ ਨਿਮਰਤਾ ਵੀ ਬੇਅੰਤ ਹੈ। ਇਕ ਤਾਂ ਲੋਕਾਂ ਨੂੰ ਪ੍ਰੇਰ ਪ੍ਰੇਰ ਕੇ ਨਾਮ ਸਿਮਰਨ ਕਰਵਾਉਂਦੇ ਹਨ। ਉਹਨਾਂ ਦੀ ਸੇਵਾ ਕਰਦੇ ਹਨ। ਉਹਨਾਂ ਦਾ ਹਰ ਤਰਾਂ ਦਾ ਸੁਖ ਅਰਾਮ ਦਾ ਇੰਤਜ਼ਾਮ ਕਰਦੇ ਹਨ। ਉਤੋਂ ਦੀ ਮੁਆਫੀ ਮੰਗਦੇ ਹਨ। ਐਸੇ ਮਿੱਠਬੋਲੜੇ ਨਿਮਰਤਾ ਵਾਲੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਹਨ। ■

*ਸਣੇਕੇਸੀਂ ਇਸ਼ਨਾਨ ਕਰਕੇ ਸਵੇਰੇ ਹਰ ਘਰ ਵਿਚ ਬੈਠਣਾ ਜ਼ਰੂਰੀ ਐ। ਹਰ ਧਰਮ ਵਿਚ ਤੜਕੇ ਉਠਣਾ ਜ਼ਰੂਰੀ ਐ, ਹਰ ਧਰਮ ਵਿਚ ਦਇਆ ਜ਼ਰੂਰੀ ਐ। ਧਰਮ ਬਹੁਤ ਜ਼ਰੂਰੀ ਹੈ। ਧਰਮ ਤੋਂ ਬਿਨਾਂ ਮਨੁੱਖ ਇਸ ਤਰ੍ਹਾਂ ਹੈ ਜਿਵੇਂ ਦਰੱਖਤ ਦੀਆਂ ਥਲਿਉਂ ਜੜ੍ਹਾਂ ਕਟ ਦਿੱਤੀਆਂ ਜਾਣ ਤੇ ਉਤੋਂ ਵੱਢਣ ਦੀ ਲੋੜ ਨਹੀਂ ਆਪਣੇ ਆਪ ਹੀ ਉਹ ਸੁੱਕ ਜਾਂਦੈ। ਧਰਮ ਦੇ ਰਾਹੀਂ ਸਾਨੂੰ ਪਤਾ ਲਗਦੈ ਪਈ ਕਿਸੇ ਦੇ ਹੱਕ ਤੇ ਛਾਪਾ ਨਹੀਂ ਮਾਰਨਾ, ਜੇ ਹੋ ਸਕੇ ਤਾਂ ਕਿਸੇ ਦੇ ਹੱਕ ਦੀ ਰਾਖੀ ਕਰਨੀ ਐ ਤੇ ਆਪਣੇ ਹੱਕ ਦਾ ਕੁਛ ਦਾਨ ਕਰਨੈ।*

*ਸਾਰੇ ਅੰਮ੍ਰਿਤ ਵੇਲੇ ਉਠਿਆ ਕਰੋ। ਜਿਸ ਜਿਸ ਨੇ ਕਿਸੇ ਤੋਂ ਜੋ ਜੋ ਨਾਮ ਲਿਐ ਉਹ ਤੜਕੇ ਉਠ ਕੇ ਨਾਮ ਜਪਿਆ ਕਰੋ।*

*–ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ*

# ਮਹਾਂ ਨਾਇਕ

ਅਜੀਤ ਸਿੰਘ ਲਾਇਲ

*ਸਤਿਗੁਰੂ ਜਗਜੀਤ ਸਿੰਘ ਜੀ ਨੇ ਪਿੰਡ ਪਿੰਡ, ਨਗਰ ਨਗਰ ਆਪ ਜਾ ਕੇ ਨਾਮਧਾਰੀ ਬੱਚਿਆਂ ਅਤੇ ਨੌਜਵਾਨਾਂ ਨੂੰ ਰੋਜ਼ਾਨਾਂ ਗੁਰਬਾਣੀ ਦਾ ਪਾਠ ਕਰਨ, ਭਜਨ ਕਰਨ ਅਤੇ ਸੋਧ ਰੱਖਣ ਲਈ ਉਤਸ਼ਾਹਤ ਕੀਤਾ। ਇਕ ਘੰਟਾ ਨਾਮ-ਸਿਮਰਨ ਦੀ ਪ੍ਰਪਾਟੀ ਜਿਹੜੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਵਕਤ ਤੋਂ ਚੱਲੀ ਆ ਰਹੀ ਸੀ, ਜਦੋਂ ਇਸ ਵਿਚ ਜਰਾ ਢਿਲ ਆਉਂਦੀ ਵੇਖੀ ਤਾਂ ਸਤਿਗੁਰੂ ਜੀ ਨੇ ਇਕ ਅਚੰਭੇਜਨਕ ਕ੍ਰਿਸ਼ਮੇਂ ਨਾਲ, ਇਸ ਵਿਚ ਰੌਚਕਤਾ ਪੈਦਾ ਕਰ ਦਿਤੀ, ਉਹ ਸੀ ਨਾਮ-ਸਿਮਰਨ ਵਾਲੇ ਇਕ ਘੰਟੇ ਵਿਚ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਪਵਿੱਤਰ ਟੇਪ-ਉਪਦੇਸ਼ਾਂ ਦਾ ਪ੍ਰਸਾਰਨ ਜਾਰੀ ਕਰਨਾ। ਜਿਸ ਰਾਹੀਂ ਬਹੁਤ ਹੀ ਅਮੁੱਲੀ, ਇਤਿਹਾਸਕ ਤੇ ਧਾਰਮਕ ਜਾਣਕਾਰੀ ਸੰਗਤਾਂ ਤੱਕ ਪੁੱਜਣ ਲੱਗੀ।*

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਸਮਾਜਿਕ, ਧਾਰਮਿਕ ਅਤੇ ਰਾਜਨੀਤਕ ਖੇਤਰਾਂ ਵਿੱਚ ਜੋ ਇਨਕਲਾਬੀ ਬੀੜਾ ਚੁੱਕਿਆ, ਭਾਵੇਂ ਅੰਗਰੇਜੀ ਬਸਤੀ-ਬਾਦ ਹਕੂਮਤ ਦੀਆਂ ਦਮਨ-ਚੱਕਰ ਦੀਆਂ ਨੀਤੀਆਂ ਕਾਰਨ, ਉਹ ਪ੍ਰੀਪੂਰਨ ਨਹੀਂ ਹੋ ਸਕੇ, ਪਰ ਸਤਿਗੁਰੂ ਹਰੀ ਸਿੰਘ ਜੀ ਨੇ ਸਤਿਗੁਰੂ ਰਾਮ ਸਿੰਘ ਜੀ ਦੁਆਰਾ ਭੇਜੇ ਜਾਂਦੇ ਹੁਕਮਨਾਮਿਆਂ ਦੀ ਰਹਿਨਮੁਾਈ ਸਦਕਾ, ਉਨ੍ਹਾਂ ਦਿਨਾਂ ਵਿਚ ਵੀ, ਉਸੇ ਸਪਿਰਟ ਨੂੰ ਜਿੰਦਾ ਰੱਖਿਆ, ਜਦੋਂ ਭੈਣੀ ਸਾਹਿਬ ਅੰਗਰੇਜ਼ਾਂ ਦੀਆਂ ਸਖ਼ਤੀਆਂ ਕਾਰਨ, ਬੰਦੀ-ਖਾਨੇ ਦੇ ਰੂਪ ਵਿਚ ਵਟਿਆ ਹੋਇਆ ਸੀ।

ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਜਿਥੇ ਉਪਰੋਕਤ ਮਿਸ਼ਨ ਨੂੰ ਕਾਇਮ ਰੱਖਿਆ, ਉੱਥੇ ਨਾਮਧਾਰੀ ਸਮਾਜ ਅਤੇ ਸਮੁੱਚੀ ਮਨੁੱਖਤਾ ਦੀ ਭਲਾਈ ਲਈ ਨਵੇਂ ਪ੍ਰੋਗਰਾਮ ਉਲੀਕੇ ਅਤੇ ਉਨ੍ਹਾਂ ਨੂੰ ਅਮਲੀ ਜਾਮਾ ਪਹਿਨਾਇਆ। ਪਰ ਅੰਗਰੇਜ਼ੀ ਹਕੂਮਤ ਵਿਰੁਧ ਵਿੱਢੇ ਸੰਘਰਸ਼ ਕਾਰਨ, ਸਭੋ ਕੁੱਝ ਉਵੇਂ ਨਹੀਂ ਹੋ ਸਕਿਆ ਜਿਵੇਂ ਸਤਿਗੁਰੂ ਜੀ ਨੇ ਚਿਤਵਿਆ ਸੀ। ਤੇ ਫਿਰ ਦੇਸ਼ ਦੀ ਆਜ਼ਾਦੀ ਦੇ ਨਾਲ ਹੀ ਵੰਡ ਦੇ ਉਜਾੜੇ ਤੇ ਉਸ ਦੇ ਪੁਨਰ ਵਸੇਵੇਂ ਨੇ, ਉਨ੍ਹਾਂ ਅਨੇਕਾਂ ਵਰ੍ਹਿਆਂ ਨੂੰ ਨਿਗਲ ਲਿਆ ਜੋ ਨਾਮਧਾਰੀ ਪੰਥ ਦੀ ਉਨਤੀ ਅਤੇ ਵਿਕਾਸ ਵਿਚ ਲੱਗਣੇ ਸਨ। ਸਤਿਗੁਰੂ ਜਗਜੀਤ ਸਿੰਘ ਜੀ ਨੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਹਜ਼ੂਰੀ ਵਿਚ ਰਹਿੰਦਿਆਂ, ਇਹ ਸਭ ਕੁਝ ਬੜਾ ਨੇੜਿਓਂ ਡਿੱਠਾ ਸੀ। ਸਤਿਗੁਰੂ ਜਗਜੀਤ ਸਿੰਘ ਜੀ ਨੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਉਨਾਂ ਸੁਪਨਿਆਂ ਨੂੰ, ਤਜਵੀਜ਼ਾਂ ਨੂੰ, ਪ੍ਰੋਗਰਾਮਾਂ ਨੂੰ ਸਾਕਾਰ ਕਰਨ ਦੀ ਸੋਚ ਰੱਖੀ ਸੀ ਜੋ ਸਤਿਗੁਰੂ ਪਿਤਾ ਦੇ ਨਾਲ ਰਹਿੰਦਿਆਂ, ਬਹਿੰਦਿਆਂ ਉਠਦਿਆਂ ਆਪਣੇ ਅਚੇਤ ਮਨ ਵਿਚ ਵਸਾ ਲਏ ਸਨ।

ਸਭ ਤੋਂ ਪਹਿਲਾਂ ਸਤਿਗੁਰੂ ਜਗਜੀਤ ਸਿੰਘ ਜੀ ਨੇ ਪਿੰਡ ਪਿੰਡ, ਨਗਰ ਨਗਰ ਆਪ ਜਾ ਕੇ ਨਾਮਧਾਰੀ ਬੱਚਿਆਂ ਅਤੇ ਨੌਜਵਾਨਾਂ ਨੂੰ ਰੋਜ਼ਾਨਾਂ ਗੁਰਬਾਣੀ ਦਾ ਪਾਠ ਕਰਨ, ਭਜਨ ਕਰਨ ਅਤੇ ਸੋਧ ਰੱਖਣ ਲਈ ਉਤਸ਼ਾਹਤ ਕੀਤਾ। ਇਕ ਘੰਟਾ ਨਾਮ-ਸਿਮਰਨ ਦੀ ਪ੍ਰਪਾਟੀ ਜਿਹੜੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਵਕਤ ਤੋਂ ਚੱਲੀ ਆ ਰਹੀ ਸੀ, ਜਦੋਂ ਇਸ ਵਿਚ ਜਰਾ ਢਿਲ ਆਉਂਦੀ ਵੇਖੀ ਤਾਂ ਸਤਿਗੁਰੂ ਜੀ ਨੇ ਇਕ ਅਚੰਭੇਜਨਕ ਕ੍ਰਿਸ਼ਮੇਂ ਨਾਲ, ਇਸ ਵਿਚ ਰੌਚਕਤਾ ਪੈਦਾ ਕਰ ਦਿਤੀ ਉਹ ਸੀ ਨਾਮ-ਸਿਮਰਨ ਵਾਲੇ ਇਕ ਘੰਟੇ ਵਿਚ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਪਵਿੱਤਰ ਟੇਪ-ਉਪਦੇਸ਼ਾਂ ਦਾ ਪ੍ਰਸਾਰਨ ਜਾਰੀ ਕਰਨਾ। ਜਿਸ ਰਾਹੀਂ ਬਹੁਤ ਹੀ ਅਮੁੱਲੀ, ਇਤਿਹਾਸਕ ਤੇ ਧਾਰਮਕ ਜਾਣਕਾਰੀ ਸੰਗਤਾਂ ਤੱਕ ਪੁੱਜਣ ਲੱਗੀ। ਚੰਗੀ ਜੀਵਨ-ਜਾਚ ਲਈ ਰਹਿਨੁਮਾਈ ਜੋ ਟੇਪ-ਉਪਦੇਸ਼ਾਂ ਤੋਂ ਪ੍ਰਾਪਤ ਹੋ ਸਕਦੀ ਹੈ, ਉਸਦਾ ਅੱਜ ਵੀ ਕੋਈ ਮੁਕਾਬਲਾ ਨਹੀ। ਅੱਜ ਕੋਈ ਵੀ ਬਸ਼ਰ ਘੱਟੋ ਘੱਟ ਇਸ ਇੱਕ ਘੰਟੇ ਨੂੰ ਨਹੀਂ ਖੁੰਝਾਉਂਦਾ। ਜਿਸ ਵਿਚ ਸਾਖਿਆਤ ਸਤਿਗੁਰੂ ਦਰਸ਼ਨਾਂ ਦੇ ਨਾਲ ਨਾਲ ਉਪਰੋਕਤ ਕਿਸਮ ਦੀ ਜਾਣਕਾਰੀ ਵੀ ਪ੍ਰਾਪਤ ਹੁੰਦੀ ਹੈ।

ਸਤਿਗੁਰੂ ਜਗਜੀਤ ਸਿੰਘ ਜੀ ਦੇ ਗੱਦੀ ਤੇ ਬਿਰਾਜਮਾਨ ਹੋਣ ਵਕਤ ਨਾਮਧਾਰੀਆਂ ਤੇ ਵਿਰੋਧੀਆਂ ਵਲੋਂ ੨੨ ਮੁਕੱਦਮੇ ਚੱਲ ਰਹੇ ਸਨ। ਹਜ਼ੂਰ ਸਤਿਗੁਰੂ ਜੀ ਨੇ ਇਨਾਂ ਮੁਕੱਦਮਿਆਂ ਦੇ ਮੂਲ ਮੁੱਦਿਆਂ ਨੂੰ ਸੁਲਝਾ, ਠੰਢ ਵਰਤਾ ਦਿੱਤੀ। ਪੈਸਾ, ਜ਼ਮੀਨ, ਪਦਵੀ ਜੋ ਕੁਝ ਵੀ ਕਿਸੇ ਦੀ ਲੋੜ ਸੀ। ਲੋੜੀਂਦਾ ਢੰਗ ਵਰਤ ਕੇ ਸ੍ਰੀ ਜੀਵਨ ਨਗਰ ਦੇ ਇਲਾਕੇ ਵਿਚ ਇਕ ਸੁੱਖ ਦਾ ਵਾਤਾਵਰਨ ਪੈਦਾ ਕਰ ਦਿੱਤਾ।

ਸਾਰਿਆਂ ਦੀ ਹੈਰਾਨੀ ਦੀ ਹੱਦ ਨਾ ਰਹੀ, ਜਦੋਂ ਨਾਮਧਾਰੀਆਂ ਲਈ "ਬਰਤਾਨਵੀ ਰਾਜ" ਬਣਿਆਂ ਪੰਜਾਬ ਦਾ ਮੁੱਖ ਮੰਤਰੀ ਸ੍ਰ: ਪ੍ਰਤਾਪ ਸਿੰਘ ਕੈਰੋਂ, ਆਬਕਾਰੀ ਮੰਤਰੀ ਸ੍ਰ: ਗਿਆਨ ਸਿੰਘ ਰਾੜੇਵਾਲਾ ਨਾਲ ਬਾਜਾ-ਖਾਨੇ ਦੇ ਹੋਲੇ ਤੇ ੨੪ ਮਾਰਚ ੧੯੬੨ ਨੂੰ ਪੁੱਜਾ

ਅਤੇ ਫਿਰ ੧੩ ਜੂਨ ੧੯੬੨ ਨੂੰ ਸ੍ਰੀ ਜੀਵਨ-ਨਗਰ ਇਕ ਵਿਸ਼ੇਸ਼ ਇਨਾਮ-ਵੰਡ ਸਮਾਗਮ ਵਿਚ ਵੀ ਪਹੁੰਚਿਆ। ਨਾਮਧਾਰੀ ਅਤੇ ਹੋਰ ਇਨਾਮ-ਜੇਤੂ ਲੋਕਾਂ ਨੂੰ ਪੁਰਸਕਾਰ ਪਰਦਾਨ ਕਰਨ ਉਪਰੰਤ ਸਤਿਗੁਰੂ ਜਗਜੀਤ ਸਿੰਘ ਜੀ ਦੀ ਭਰਪੂਰ ਪ੍ਰਸੰਸਾ ਕੀਤੀ।

੧੯੬੨ ਵਿਚ ਹੀ ਜਦੋਂ ਅਕਤੂਬਰ ਦੇ ਪਹਿਲੇ ਹਫਤੇ ਸ੍ਰੀ ਜੀਵਨ ਨਗਰ ਦੇ ਇਲਾਕੇ ਵਿਚ ਸੰਤ-ਨਗਰ, ਹਰੀਪੁਰ, ਦਮਦਮਾ, ਕਰੀਵਾਲਾ, ਤਲਵਾੜਾ, ਮਿਰਜਾਪੁਰ, ਪ੍ਰਤਾਪ ਨਗਰ, ਅਮਰਾਸਰ ਭਿਆਨਕ ਹੜ੍ਹਾਂ ਦੀ ਲਪੇਟ ਵਿਚ ਆ ਗਏ ਤਾਂ ਸਤਿਗੁਰੂ ਜੀ ਨੇ ਇਕ ਦਮ ਆਪਣੇ ਸਾਰੇ ਪ੍ਰੋਗਰਾਮ ਕੈਂਸਲ ਕਰ ਦਿੱਤੇ ਅਤੇ ਸਾਧਨ ਨਾ ਹੋਣ ਦੇ ਬਾਵਜੂਦ ਕੜਾਹੇ ਵਿਚ ਬੈਠ, ਪਾਣੀ ਵਿਚ ਘਿਰੇ ਪਿੰਡ ਵਾਸੀਆਂ ਦੀ ਖਬਰ ਸਾਰ ਲੈਣ ਪੁੱਜੇ ਤਾਂ ਪਾਣੀ ਵਿਚ ਘਿਰੇ ਸਿੰਘਾਂ ਦੇ ਮਾਯੂਸ ਚੇਹਰਿਆਂ ਤੇ ਇਕਦਮ ਖੁਸ਼ੀ ਦੀ ਬਹਾਰ ਆ ਗਈ ਅਤੇ ਜੈਕਾਰੇ ਗੂੰਜ ਉਠੇ। ਸਤਿਗੁਰੂ ਜੀ ਦਿਨ ਰਾਤ ਇਲਾਕਾ ਨਿਵਾਸੀਆਂ ਦੇ ਨਾਲ ਰਹੇ, ਉਤਸ਼ਾਹ ਦੇਂਦੇ ਰਹੇ ਅਤੇ ਪਾਣੀ ਦੀ ਮਾਰ ਤੋਂ ਬਚਾਅ ਲਈ ਉਪਰਾਲੇ ਕਰਵਾਂਦੇ ਰਹੇ।

੧੯੬੨ ਦੇ ਬਾਜਾਖਾਨੇ ਦੇ ਹੋਲੇ ਦਾ ਹੀ ਵਾਕਿਆ ਹੈ। ਨਾਮਧਾਰੀ ਦਰਬਾਰ ਦੀ ਮੀਟਿੰਗ ਹੋ ਰਹੀ ਸੀ। ਆਨੰਦਾਂ ਤੋਂ ਪਹਿਲੋਂ ਕੁੜਮਾਈ ਛੁਹਾਰੇ ਦੀ ਰਸਮ ਸਬੰਧੀ ਵਿਚਾਰ ਚੱਲ ਰਹੀ ਸੀ। ਕੋਈ ਆਖ ਰਿਹਾ ਸੀ ਕੇਵਲ ਅਰਦਾਸ ਕੀਤੀ ਜਾਵੇ, ਕਿਸੇ ਦਾ ਵਿਚਾਰ ਸੀ ਕੜਾਹ-ਪ੍ਰਸ਼ਾਦ ਤਿਆਰ ਕਰ ਲਿਆ ਜਾਵੇ। ਤਾਂ ਸਤਿਗੁਰੂ ਜੀ ਨੇ ਹੁਕਮ ਕੀਤਾ, "ਅਰਦਾਸ ਕਰਨ ਦੀ ਆਗਿਆ ਵੀ ਨਹੀਂ ਦਿੱਤੀ ਜਾ ਸਕਦੀ। ਏਥੋਂ ਹੀ ਰਸਮ ਬਣਨ ਦੀ ਸ਼ੁਰੂਆਤ ਹੁੰਦੀ ਏ। ਅਸੀਂ ਮੰਗਣੇ ਨੂੰ ਰਸਮੀ ਨਹੀਂ ਰਹਿਣ ਦੇਣਾ।

੧੯੬੨ ਦੇ ਬਾਜਾਖਾਨੇ ਦੇ ਹੋਲੇ ਦਾ ਹੀ ਵਾਕਿਆ ਹੈ। ਨਾਮਧਾਰੀ ਦਰਬਾਰ ਦੀ ਮੀਟਿੰਗ ਹੋ ਰਹੀ ਸੀ। ਆਨੰਦਾਂ ਤੋਂ ਪਹਿਲੋਂ ਕੁੜਮਾਈ ਛੁਹਾਰੇ ਦੀ ਰਸਮ ਸਬੰਧੀ ਵਿਚਾਰ ਚੱਲ ਰਹੀ ਸੀ। ਕੋਈ ਆਖ ਰਿਹਾ ਸੀ ਕੇਵਲ ਅਰਦਾਸ ਕੀਤੀ ਜਾਵੇ, ਕਿਸੇ ਦਾ ਵਿਚਾਰ ਸੀ ਕੜਾਹ-ਪ੍ਰਸ਼ਾਦ ਤਿਆਰ ਕਰ ਲਿਆ ਜਾਵੇ। ਤਾਂ ਸਤਿਗੁਰੂ ਜੀ ਨੇ ਹੁਕਮ ਕੀਤਾ, "ਅਰਦਾਸ ਕਰਨ ਦੀ ਆਗਿਆ ਵੀ ਨਹੀਂ ਦਿੱਤੀ ਜਾ ਸਕਦੀ। ਏਥੋਂ ਹੀ ਰਸਮ ਬਣਨ ਦੀ ਸ਼ੁਰੂਆਤ ਹੁੰਦੀ ਏ। ਅਸੀਂ ਮੰਗਣੇ ਨੂੰ ਰਸਮੀ ਨਹੀਂ ਰਹਿਣ ਦੇਣਾ।

੫ ਦਸੰਬਰ ੧੯੬੨ ਨੂੰ ਹਜ਼ੂਰ ਸਤਿਗੁਰੂ ਜੀ ਨੇ ਸ੍ਰੀ ਜੀਵਨ ਨਗਰ ਪ੍ਰਵਚਨ ਕਰਦਿਆਂ ਫੁਰਮਾਇਆ, "ਮੈਨੂੰ ਭਾਵੇਂ ਇਕੱਲੇ ਨੂੰ ਗੜਵਾ ਫੜਕੇ ਤੁਰਨਾ ਪਵੇ, ਪਰ ਮੈਂ ਮੰਗਣੀਆਂ ਮੁਕਲਾਵਿਆਂ ਦਾ ਖਰਚ ਜਰੂਰ ਰੋਕਾਂਗਾ। ਸਤਿਗੁਰੂ ਕਿਰਪਾ ਕਰਨਗੇ, ਮੈਨੂੰ ਸਫਲਤਾ ਮਿਲੇਗੀ।"

ਭਾਵੇਂ ੧੯੬੩ ਵਿਚ ਜੂਨ ਦੇ ਮਹੀਨੇ ਸਤਿਗੁਰੂ ਰਾਮ ਸਿੰਘ ਜੀ ਨੇ ਸ੍ਰੀ ਆਦਿ ਗ੍ਰੰਥ ਸਾਹਿਬ ਤੋਂ ਲਾਵਾਂ ਦਾ ਪਾਠ ਉਚਾਰ ਕੇ ਖੋਟਿਆਂ ਵਿਚ ਸਮੂਹਿਕ ਅੰਤਰ ਜਾਤੀ ਅਨੰਦ ਕਰਨ ਦੀ ਪ੍ਰਪਾਟੀ ਚਲਾਈ ਸੀ ਪਰ ੨-੩ ਜੂਨ ੧੯੬੩ ਨੂੰ ਜਦੋਂ ਖੋਟਿਆਂ ਵਿਚ ਹੀ ਸ਼ਤਾਬਦੀ ਮਨਾਉਂਦਿਆਂ ੧੪੯ ਆਨੰਦ-ਕਾਰਜ ਕੀਤੇ ਗਏ ਤਾਂ ਇਸ ਅਲੋਕਾਰਤਾ ਨੂੰ ਪ੍ਰਚਾਰਨ ਲਈ ਜਰਮਨੀ ਇੰਗਲੈਂਡ ਤੇ ਹੋਰ ਦੇਸ਼ਾਂ ਦੀਆਂ ਅਖਬਾਰਾਂ ਦੁਆਰਾ ਜਾਣਕਾਰੀ ਦਿਤੀ ਗਈ ਅਤੇ ਟੀ. ਵੀ. ਤੇ ਵੀ ਵਿਖਾਇਆ ਗਿਆ।

ਸਕੂਲ ਕਾਲਜਾਂ ਵਿਚ ਪੜ੍ਹ ਰਹੇ ਨਾਮਧਾਰੀ ਬੱਚਿਆਂ ਦੇ ਮਾਪੇ ਬੜੇ ਚਿੰਤਾ ਵਿਚ ਸਨ, ਕਿ ਜਿਹੋ ਜਿਹੇ ਮਹੌਲ ਵਿੱਚ ਸਾਡੇ ਬੱਚੇ ਵਿਚਰ ਰਹੇ ਹਨ ਤੇ ਜਿਹੋ ਜਿਹੀ ਲੋਕ-ਚਾਰੀ ਵਿਚ ਉਨ੍ਹਾਂ ਨੂੰ ਦਿਨ ਭਰ ਰਹਿਣਾ ਪੈਂਦਾ ਏ, ਕਿਤੇ ਨਾਮਧਾਰੀਪੁਣੇ ਨੂੰ ਕੋਈ ਆਂਚ ਨਾ ਆਵੇ। ਕਿਉਂਕਿ ਨਾਮਧਾਰੀ ਮਾਪਿਆਂ ਦੇ ਪੜ੍ਹਾਕੂ ਬੱਚਿਆਂ ਦਾ ਅੰਗਰੇਜ਼ੀ ਤਰਜ਼ ਦੀਆਂ ਪਤਲੂਣਾ ਅਤੇ ਪਟਿਆਲੇ ਸ਼ਾਹੀ ਪੱਗਾਂ ਵੱਲ ਝੁਕਾਅ ਵਧ ਰਿਹਾ ਸੀ। ਕਵੀ ਪ੍ਰੀਤਮ ਸਿੰਘ ਨੇ ਬੀਤੇ ਦੀਆਂ ਪੈੜਾਂ-੧ ਵਿਚ ਜਿਕਰ ਵੀ ਕੀਤਾ ਹੈ। ਜੀਵਨ ਨਗਰ ਦੀ ਇਕ ਇਕੱਤਰਤਾ ਵਿਚ ਸਤਿਗੁਰੂ ਜਗਜੀਤ ਸਿੰਘ ਇਹੋ ਜਿਹੀ ਸਮੱਸਿਆ ਵੱਲ ਹੀ ਧਿਆਨ ਦੁਆਉਂਦਿਆਂ ਹੁਕਮ ਕੀਤਾ, "ਨਾਮਧਾਰੀ ਨੌਜਵਾਨ ਸੰਬਲੇਦਾਰ ਪੱਗਾਂ ਅਤੇ ਧੱਬਲੀਆਂ ਬੰਨਣੋਂ ਮਾਪਿਆਂ ਦੀ ਪ੍ਰੇਰਨਾ ਨਾਲ ਰੋਕੇ ਜਾ ਸਕਦੇ ਹਨ।"

ਤੇ ਉਦੋਂ ਮਾਪਿਆਂ ਦੀ ਚਿੰਤਾ ਮੁੱਕੀ ਜਦੋਂ ੧੯੬੪ ਵਿਚ ਸਤਿਗੁਰੂ ਜੀ ਨੇ ਆਪਣਿਆਂ ਦੌਰਿਆਂ ਦੌਰਾਨ ਦੇਸ਼ ਦੇ ਵੱਖ ਵੱਖ ਭਾਗਾਂ ਵਿਚ ਜਾ ਕੇ ਉਚੇਰਿਆਂ ਪੜ੍ਹੇ ਲਿਖੇ ਨੌਜਵਾਨਾਂ ਨੂੰ ਦਰਸ਼ਨ ਦੇਣੇ ਸ਼ੁਰੂ ਕੀਤੇ ਅਤੇ ਉਨ੍ਹਾਂ ਨੂੰ ਇਕ ਹਫਤੇ ਲਈ ਸ੍ਰੀ ਭੈਣੀ ਸਾਹਿਬ ਪੁਜਣ ਲਈ ਪ੍ਰੇਰਿਆ। ਇਹ ਪਹਿਲੀ ਵਾਰ ਸੀ ਜਦੋਂ ੫੦੦ ਤੋਂ ਵੱਧ ਜੁਆਨ ਨਾਮਧਾਰੀਆਂ ਨੇ ਆਪਣੇ ਸਤਿਗੁਰੂ ਦੇ ਨਿਕਟ ਬੈਠਣ ਦਾ ਸੁੱਖ ਮਾਣਿਆ। ਉਨ੍ਹਾਂ ਮਨ ਆਏ ਸ਼ੰਕੇ ਖੁਲੇ ਦਿਲ ਨਾਲ ਇਕੱਤਰਤਾ ਵਿਚ ਰੱਖ ਕੇ ਉਨ੍ਹਾਂ ਦੇ ਸਮਾਧਾਨ ਦੀ ਮੰਗ ਕੀਤੀ। ਸਤਿਗੁਰੂ ਜੀ ਨੇ ਧੀਰਜ ਅਤੇ ਪਿਆਰ ਨਾਲ ਇਤਿਹਾਸਿਕ ਤੱਥਾਂ ਦੇ ਆਧਾਰ ਤੇ ਉਨ੍ਹਾਂ ਸ਼ੰਕਿਆਂ ਦੀ ਨਵਿਰਤੀ ਕਰ ਮਨ ਸ਼ੀਸ਼ੇ ਵਾਂਗ ਸਾਫ ਕਰ ਦਿੱਤੇ।

ਨੌਜਵਾਨਾਂ ਨੂੰ ਨਾਮਧਾਰੀ ਕਾਟ ਦੇ ਬਸਤਰ ਪਾਣ, ਨਾਮਧਾਰੀ ਦਸਤਾਰ ਸਜਾਣ ਲਈ ਪ੍ਰੇਰਿਆ। ਜਿਹੜੇ ਨੌਜਵਾਨ ਨਾਮਧਾਰੀ ਪਹਿਰਾਵਾ ਨਹੀਂ ਸਨ ਪਹਿਰਦੇ, ਉਨ੍ਹਾਂ ਨੂੰ ਕੋਲ ਬਿਠਾ ਬੜੇ ਪਿਆਰ ਨਾਲ ਪ੍ਰੇਰਿਆ। ਕਿਸੇ ਨੂੰ ਸਕੂਲ ਕਾਲਜ ਤੋਂ ਵਾਪਸ ਆ ਸ਼ਾਮ ਨੂੰ ਪਹਿਰਨ ਲਈ ਮਨਾਇਆ। ਕਿਸੇ ਨੂੰ ਐਤਵਾਰ ਦੇ ਦਿਨ ਵਾਸਤੇ, ਕਿਸੇ ਨੂੰ ਹਫਤੇ ਵਿਚ ਦੋ ਦਿਨ ਕਿਸੇ ਨੂੰ ਚਾਰ ਦਿਨ ਲਈ ਤਿਆਰ ਕੀਤਾ। ਤੇ ਇਹ ਸਾਰਾ ਰਿਕਾਰਡ ਨਾਲ ਨਾਲ ਹੀ ਪ੍ਰਬੰਧਕਾਂ ਵਲੋਂ ਨੋਟ ਕਰ ਸੰਭਾਲ ਲਿਆ ਜਾਂਦਾ ਸੀ। ਇਵੇਂ ਸਤਿਗੁਰੂ ਜੀ ਨੇ ਨੌਜਵਾਨਾਂ ਦਾ ਮਨ ਮੋਹ ਲਿਆ। ਇਸ ਲਈ ਸਾਰੇ ਤਿਆਰ ਸਨ ਕਿ ਸਾਲ ਵਿਚ ਇਵੇਂ ਹੀ ਇਕ ਵਾਰ ਸਤਿਗੁਰੂ ਜੀ ਦੀ ਨਿਕਟਤਾ ੧੦ ਕੁ ਦਿਨ ਵਾਸਤੇ ਜਰੂਰ ਮਿਲਣੀ ਚਾਹੀਦੀ ਹੈ। ਤੇ ਫਿਰ ਆਗਾਜ਼ ਹੋਇਆ "ਨਾਮਧਾਰੀ ਵਿਦਿਅਕ ਜਥੇ" ਦਾ ਜਿਸਦੇ ਪਹਿਲੇ ਪ੍ਰਧਾਨ

ਦੀ ਸੇਵਾ ਸਤਿਕਾਰ ਯੋਗ ਮਾਸਟਰ ਨਿਹਾਲ ਸਿੰਘ ਜੀ ਨੂੰ ਸੰਭਾਲੀ ਗਈ।

ਸਕੂਲਾਂ ਕਾਲਜਾਂ ਦੀਆਂ ਗਰਮੀਆਂ ਦੀਆਂ ਛੁੱਟੀਆਂ ਦਾ ਸਦ-ਉਪਯੋਗ ਕਰਨ ਲਈ ਜੂਨ ਦੇ ਮਹੀਨੇ ਦਾ ਆਖਰੀ ਹਫਤਾ ਸਤਿਗੁਰੂ ਜੀ ਨੇ ਕੇਵਲ ਨਾਮਧਾਰੀ ਨੌਜਵਾਨਾਂ ਲਈ ਰਾਖਵਾਂ ਕਰ ਦਿੱਤਾ। ਜਿਸ ਵਿਚ ਨੌਜਵਾਨ ਨਾਮਧਾਰੀ ਮਰਯਾਦਾ ਵਿਚ ਰਹਿਣ ਦੀ ਅਮਲੀ ਸਿਖਲਾਈ ਲਿਆ ਕਰਦੇ ਸਨ। ਰੋਜ਼ਾਨਾ ਅੰਮ੍ਰਿਤ ਵੇਲੇ ਸਣ-ਕੇਸੀ ਇਸ਼ਨਾਨ ਕਰ ਆਸਾ ਜੀ ਦੀ ਵਾਰ ਦਾ ਕੀਰਤਨ ਸਰਵਣ ਕਰਨਾਂ, ਨਿਤਨੇਮ ਦੀਆਂ ਬਾਣੀਆਂ ਦਾ ਪਾਠ, ਸਮੂਹਕ ਨਾਮ ਸਿਮਰਨ ਲਈ ਇਕ ਘੰਟਾ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਸਮਾਧੀ ਸਥਿਤ ਹੋਣਾ ਚਾਹ, ਕਾਫੀ, ਕੋਕਾ ਕੋਲਾ ਤੋਂ ਪ੍ਰਹੇਜ। ਇਸ ਸਭ ਕਾਸੇ ਨੇ ਨਾਮਧਾਰੀ ਨੌਜਵਾਨਾਂ ਦੀ ਕਾਇਆ ਕਲਪ ਕਰਨ ਲਈ ਕ੍ਰਿਸ਼ਮਾ ਕਰ ਵਿਖਾਇਆ।

ਸਤਿਗੁਰੂ ਜੀ ਨੇ ਨੌਜਵਾਨਾਂ ਨੂੰ ਜੀਣ ਥੀਣ ਦੇ ਅਸਲੀ ਅਰਥ ਸਮਝਾਂਦਿਆਂ ਹੁਕਮ ਕੀਤਾ "ਜਿੰਦਗੀ ਵਿਚ ਜਿਸਨੇ ਕੁੱਝ ਕਰਨਾ ਹੈ, ਉਹ ਕੰਡਿਆਂ ਥੋਰਾਂ ਤੋਂ ਨਾ ਡਰੇ। ਉਹ ਤਾਂ ਸਾਰੀਆਂ ਰੋਕਾਂ ਉਲੰਘਦਾ ਹੀ ਜਾਵੇ ਜਿਵੇਂ ਵੇਗਵਾਨ ਨਦੀ ਪੱਥਰਾਂ, ਚਟਾਨਾਂ ਦੇ ਹੇਠਾਂ ਦੀ, ਉਪਰੋਂ ਦੀ, ਪਾਸਿਓਂ ਦੀ ਰਾਹ ਬਣਾਂਦੀ ਤੁਰੀ ਜਾਂਦੀ ਏ। ਸਸਤੀ ਸਫਲਤਾ ਨਹੀਂ ਮਿਲਦੀ ਹੈ ਤੇ ਜੇ ਕਿਤੇ ਝੋਲੀ ਪੈ ਵੀ ਜਾਵੇ ਤਾਂ ਖੁਸਦਿਆਂ ਦੇਰ ਨਹੀਂ ਲਗਦੀ।"

ਅਮਲਾਂ ਨੂੰ ਵਡਿਆਂਦਿਆਂ ਸਮਝਾਇਆ, "ਮੈਨੂੰ ਜ਼ਬਾਨੀ-ਕਲਾਮੀ ਵਧੇਰੇ ਪ੍ਰਸੰਸਾ ਕਰਨ ਵਾਲੇ ਨਹੀਂ ਜਚਦੇ। ਅਸਲੀ ਪ੍ਰਸੰਸਕ ਤਾਂ ਉਹ ਹਨ ਜੋ ਮੇਰੀ ਇੱਛਾ ਨੂੰ ਸਮਝ ਕੇ ਸਾਰੇ ਕੰਮ ਕਰਦੇ ਹਨ। ਉਨ੍ਹਾਂ ਦੇ ਸਧਾਰਨ ਸ਼ਬਦਾਂ ਵਿਚ ਹੀ ਸੱਚ ਪਰਗਟ ਹੁੰਦਾ ਰਹਿੰਦਾ ਹੈ।"

ਇਕ ਵਾਰ ਸ੍ਰੀ ਸਤਿਗੁਰੂ ਜੀ ਨੇ ਦੀਵਾਨ ਦੀ ਸਮਾਪਤੀ ਉਪਰੰਤ ਹਜ਼ੂਰੀ ਰਾਗੀ ਸੰਤ ਦਰਸ਼ਨ ਸਿੰਘ, ਸੰਤ ਖਜਾਨ ਸਿੰਘ ਹੁਰਾਂ ਵੱਲ ਇਸ਼ਾਰਾ ਕਰਦਿਆਂ ਫੁਰਮਾਇਆ, "ਸਤਿਗੁਰੂ ਕ੍ਰਿਪਾ ਕਰਨ ਇਹ ਹਜ਼ਾਰ ਸਾਲ ਜਿਊਣ, ਸਾਧ-ਸੰਗਤ ਜਰਾ ਧਿਆਨ ਦੇਵੇ, ਜੇ ਇਨ੍ਹਾਂ ਵਿਚੋਂ ਇਕ ਵੀ ਤੁਰ ਗਿਆ ਤਾਂ ਸਾਡੇ ਕੋਲ ਹੋਰ ਕੋਈ ਹੈ ਜੋ ਕੀਰਤਨ ਕਰ ਸਕੇ, ਜੋੜੀ ਵਜਾ ਸਕੇ, ਵਾਜਾ ਵਜਾ ਸਕੇ।" ਗੁਰਬਾਣੀ ਵਿਚ ਵਰਨਣ ਹੈ:-

***ਆਹਰ ਸਭਿ ਕਰਦਾ ਫਿਰੈ ਆਹਰੁ ਇਕ ਨਾ ਹੋਇ।।***
***ਨਾਨਕ ਜਿਤੁ ਆਹਰਿ ਜਗੁ ਉਧਰੈ ਵਿਰਲਾ ਬੂਝੈ ਕੋਇ।।***

ਫਿਰ ਇਨ੍ਹਾਂ ਤੁਕਾਂ ਨੂੰ ਰੂਪ-ਮਾਨ ਕਰਨ ਦਾ ਵਕਤ ਆਇਆ। ਸਤਿਗੁਰੂ ਜੀ ਬਚਨ ਕੀਤਾ, "ਮੈਂ ਵਿਹਲਾ ਨਹੀਂ ਬੈਠ ਸਕਦਾ, ਸੋ ਕੁਝ ਨਾ ਕੁਝ ਕਰਨਾ ਤਾਂ ਹੁੰਦਾ ਹੀ ਹੈ, ਮੈਂ ਸੋਚਿਆ ਚਲੋ ਨਾਮਧਾਰੀ ਬੱਚਿਆਂ ਨੂੰ ਸੰਗੀਤ ਵਿਚ ਹੀ ਪਾਰੰਗਤ ਕਰੀਏ।"

ਪ੍ਰਸਿਧ ਚਿੰਤਕ ਅਤੇ ਵਿਦਵਾਨ ਡਾ: ਅਮਰ ਭਾਰਤੀ ਜੀ ਲਿਖਦੇ ਹਨ, "ਉਸ ਨੂੰ ਆਪ ਗਾਉਂਦਿਆਂ ਅਤੇ ਗਾਣ ਸੁਣਦਿਆਂ, ਕੁਦਰਤ ਦੇ ਰੰਗਾਂ ਰੂਪਾਂ ਨਾਲ ਇਕ ਸਾਰ ਹੁੰਦਿਆਂ ਵੇਖਿਆ ਜਾ ਸਕਦਾ ਹੈ।.....ਨੀਂਦ ਅਤੇ ਸੰਗੀਤ ਵੇਲੇ ਉਹ ਬੇ-ਨੇਮਾਂ ਹੈ, ਪਰ ਸਾਧਨਾਂ-ਭਜਨ ਪੱਖੋਂ ਪੱਕਾ ਨਿਤਨੇਮੀ। ਉਹ ਅਣਥੱਕ ਯਾਤਰੀ ਹੈ, ਸਜਗ ਦ੍ਰਸ਼ਟਾ ਅਤੇ ਪ੍ਰੇਮ-ਪਿਆਰ ਦਾ ਸ੍ਰੇਸ਼ਟਾ ਹੈ।"

ਪੁਰਾਤਨ ਹਵਾਲੇ ਦੱਸਦੇ ਹਨ ਕਿ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ, ਸ਼ਾਸਤਰੀ-ਸੰਗੀਤ ਅਤੇ ਗੁਰਮਤਿ ਸੰਗੀਤ ਦੀ ਦੀਕਸ਼ਾ

> ***ਸਤਿਗੁਰੂ ਜੀ ਨੇ ਸ਼ਾਸਤ੍ਰੀ ਸੰਗੀਤ ਦੇ ਖੇਤਰ ਵਿਚ ਨਵੇਂ ਨਵੇਂ ਤਜਰਬੇ ਵੀ ਕੀਤੇ ਹਨ ਜਿਵੇਂ ਪੌਣੀਆਂ-ਸਵਾਈਆਂ ਮਾਤਰਾਂ ਈਜਾਦ ਕਰਨਾਂ। ਇਸ ਬਾਰੇ ਉਸਤਾਦ ਅਮਜਦ ਅਲੀ ਸਾਹਿਬ ਦੀ ਰਾਇ ਸੀ, "ਪੌਣੇ ਚੌਦਾਂ, ਪੌਣੇ ਪੰਦਰਾਂ ਮਾਤਰਾਂ ਭਾਰਤ ਨੂੰ ਸਤਿਗੁਰੂ ਜੀ ਦੀ ਦੇਣ ਹੈ। ਮੈਂ ਭੀ ਇਨ੍ਹਾਂ ਤੋਂ ਸਮਝ ਕੇ ਪੌਣੇ ਪੰਦਰਾਂ ਮਾਤਰਾ ਵਜਾਣ ਦਾ ਕੁਝ ਯਤਨ ਕੀਤਾ ਹੈ।"***

ਸਤਿਗੁਰੂ ਜਗਜੀਤ ਸਿੰਘ ਜੀ ਨੂੰ ਬਾਲ-ਪਨ ਤੋਂ ਹੀ ਪ੍ਰਸਿਧ ਉਸਤਾਦਾਂ ਤੋਂ ਦਿਵਾਣੀ ਸ਼ੁਰੂ ਕਰ ਦਿੱਤੀ ਸੀ। ਜਿਨ੍ਹਾਂ ਉਸਤਾਦਾਂ ਵਿੱਚੋਂ ਭਾਈ ਹਰਨਾਮ ਸਿੰਘ ਚਵਿੰਡਾ, ਉਸਤਾਦ ਊਧੋ ਖਾਂ ਸਾਹਿਬ, ਰਹਿਮਤ ਖਾਂ ਸਾਹਿਬ, ਜਨਾਬ ਕਲੰਤ ਕਵਾਲ, ਭਾਈ ਤਾਬਾ ਜੀ, ਭਾਈ ਨਸੀਰ ਜੀ ਦਾ ਨਾਮ ਲਿਆ ਜਾ ਸਕਦਾ ਹੈ।

ਜੱਸ ਜੀਵਨ ਦੇ ਕਰਤਾ ਤਰਨ ਸਿੰਘ ਜੀ ਵਹਿਮੀ ਲਿਖਦੇ ਹਨ: "ਵੱਡੇ ਬਾਬਾ ਜੀ (ਸਤਿਗੁਰੂ ਜਗਜੀਤ ਸਿੰਘ ਜੀ) ਤੋਂ ਰੀਤ ਸੁਣ, ਸਤਿਗੁਰੂ ਜੀ ਬੜੇ ਖੁਸ਼ ਹੋਏ ਤੇ ਬਚਨ ਕੀਤਾ ੪ ਸਾਲ ਦੀ ਉਮਰ ਵਿਚ ਰਾਗ ਵੱਲ ਲੱਗੇ ਹਨ। ਇਹ ਰੀਤ ਹੁਣ ਸਿੱਖੀ ਨੇ। ਹੁਣ ੩੯ਵੇਂ ਸਾਲ ਵਿਚ ਹਨ ਤੇ ਕਿਹਾ ਸੰਸਾਰ ਤੇ ਕੋਈ ਇਨ੍ਹਾਂ ਜਿਹਾ ਨਹੀਂ।"

ਫਿਰ ਇਹੀਓ ਸਰਗਮ ਦੀਆਂ ਸੁਰਾਂ ਸ੍ਰੀ ਭੈਣੀ ਸਾਹਿਬ ਦੇ ਖੁਸ਼-ਗਵਾਰ ਮਹੌਲ ਵਿਚ ਗੂੰਜਣ ਲੱਗੀਆਂ। ਫਿਰ ਇਨ੍ਹਾਂ ਦੀ ਗੂੰਜ ਸਤਰੰਗੀ ਪੀਂਘਾਂ ਦੇ ਰੰਗਾਂ 'ਚ ਵਟ ਕੇ ਕੁਲ ਆਲਮ ਨੂੰ ਆਪਣੀ ਬੁਕਲ ਵਿਚ ਸਮੋ ਲਿਆ ਤੇ ਹਰ ਬਸ਼ਰ ਨੂੰ ਆਪਣੇ ਰੰਗਾਂ ਵਿਚ ਰੰਗ ਦਿਤਾ। ਕਵੀ ਜਨ ਪੁਕਾਰ ਉਠੇ:-

*ਜਿਥੇ ਹਰ ਪਲ ਸਰਗਮ ਗੂੰਜੇ*
*ਹਰ ਗ਼ਮ ਦਏ ਨਿਵਾਰ।।*
*ਅਥਰੂ ਜਿਥੇ ਚੜ੍ਹਨ ਚੜ੍ਹਾਵਾ*
*ਜਾ ਸਿਸਕੀ ਜਾਂ ਹਉਕਾ ਹਾਵਾ*
*ਦੁਖੜੇ ਦੇ ਕੇ ਮੁਖੜੇ ਲੈ ਜਾਓ*
*ਗੀਤਾਂ ਦਾ ਸ਼ਿੰਗਾਰ।।*

ਕਿਸੇ ਆਖਿਆ :-

*ਸੁਰਾਂ ਦਾ ਨਾਚ ਸਰਗਮ ਤੇ ਸੁਰੀਲੀ ਰਾਗਨੀ ਵਰਗਾ।।*
*ਖਲਾਅ ਵਿਚ ਗੂੰਜਦਾ ਹੈ ਬੋਲ ਕੋਈ ਬੰਦਗੀ ਵਰਗਾ।।*
*ਕੋਈ ਨੂਰੀ ਜਿਹਾ ਚਿਹਰਾ ਜਾਂ ਜੁਗਨੂੰ ਕੁੱਝ ਤਾਂ ਹੋਣੈ*
*ਹਨੇਰੇ ਵਿਚ ਜੋ ਦਿਸਦਾ ਪਿਆ ਹੈ ਰੋਸ਼ਨੀ ਵਰਗਾ।।*

ਸ੍ਰੀ ਭੈਣੀ ਸਾਹਿਬ ਦੇ ਇਕ ਸਮਾਗਮ ਦੀ ਆਸਾ ਦੀ ਵਾਰ ਦਾ ਜਿਕਰ ਹੈ:-

"ਅੱਜ ਦੀਵਾਨ ਵਿਚ ਪੰਜ ਤਬਲੇ, ਤਿੰਨ ਦਿਲਰੁਬਾ, ਦੋ ਸਿਤਾਰਾਂ, ਇਕ ਸਰੋਦ ਤੇ ਦੋ ਹਰਮੋਨੀਅਮ ਸਨ। ਸਤਿਗੁਰੂ ਜੀ, ਠਾਕੁਰ ਉਦੇ ਸਿੰਘ, ਸ੍ਰੀ ਗੁਰਦੇਵ ਸਰੋਦ, ਉਸਤਾਦ ਹਰਭਜਨ ਸਿੰਘ, ਸ: ਮਹਿੰਦਰ ਸਿੰਘ ਅੰਮ੍ਰਿਤਸਰੀ, ਸ੍ਰੀ ਧਰਮਵੀਰ, ਸ੍ਰੀ ਹਰਪਾਲ ਸਿੰਘ,

ਸ੍ਰੀ ਚਰਨ ਸਿੰਘ ਜੰਮੂ, ਸੁਖਦੇਵ ਸਿੰਘ, ਸ਼ੇਰ ਸਿੰਘ, ਸੁਖਦੇਵ ਸਿੰਘ ਭੈਣੀ ਸਾਹਿਬ ਕੀਰਤਨ ਕਰਦੇ ਰਹੇ। ਸਤਿਗੁਰੂ ਜੀ ਦੱਸ ਦੱਸ ਕੇ ਸ਼ਬਦ, ਛੱਕੇ ਅਤੇ ਰਾਗ ਆਦਿ ਬਦਲੀ ਕਰਦੇ ਰਹੇ।"

ਇਕ ਸੰਗੀਤ ਬੈਠਕ ਜਿਸ ਵਿਚ ਸਰੋਦ ਦੇ ਬਾਦਸ਼ਾਹ ਉਸਤਾਦ ਅਮਜਦ ਅਲੀ ਸਾਹਿਬ ਅਤੇ ਉਨ੍ਹਾਂ ਦੀ ਸੁਪਤਨੀ ਸੁਬਾ ਲਕਸ਼ਮੀ ਵੀ ਸ਼ਾਮਲ ਸਨ, ਬਸੰਤ ਰਾਗ ਵਿਚ ਸਾਢੇ ੧੩ ਮਾਤਰਾ ਚ ਗਾਵੀਂ ਜਾ ਰਹੀ ਅਦਭੁਤ ਸ਼ਬਦ ਰੀਤ ਸੁਣਨ ਉਪਰੰਤ ਖਾਂ ਸਾਹਿਬ ਨੇ ਆਪਣੀ ਸੁਪਤਨੀ ਨੂੰ ਸੰਬੋਧਨ ਕਰਦਿਆਂ ਕਿਹਾ, "ਸਤਿਗੁਰੂ ਜੀ ਐਸੀ ਐਸੀ ਲੈਅ ਵਿਚ ਸ਼ਬਦ ਗਾਇਨ ਕਰਵਾ ਦਿੰਦੇ ਹਨ ਜੋ ਦੂਜਿਆਂ ਨੂੰ ਸਮਝ ਹੀ ਨਾ ਆਵੇ। ਸਿਰ ਦਰਦੀ ਦਾ ਕੰਮ ਏਨੀ ਆਸਾਨੀ ਨਾਲ ਕਰ ਜਾਂਦੇ ਹਨ ਕਿ ਹੈਰਤ ਗੁੰਮ ਹੋ ਜਾਂਦੀ ਹੈ।"

ਪਖਾਵਜ਼ ਦੇ ਸਮਰਾਟ ਪੰ: ਕਿਸ਼ਨ ਮਹਾਰਾਜ ਜੀ ਦਾ ਕਥਨ ਹੈ:- "ਸਤਿਗੁਰੂ ਜੀ ਸੰਗੀਤ ਦੇ ਸਮੁੰਦਰ ਹੀ ਨਹੀਂ ਸ਼ਾਸ਼ਤ੍ਰੀ ਸੰਗੀਤ ਦੇ ਸੰਰਖਿਅਕ ਵੀ ਹਨ। ਪੱਚੀਸੋਂ ਉਸਤਾਦਾਂ ਪਾਸ ਇਹਨਾਂ ਬੱਚੇ, ਸੰਗੀਤ ਸਿਖਿਆ ਲਈ ਭੇਜੇ ਹਨ। ਸਤਿਗੁਰੂ ਜੀ ਨੇ ਸਾਰੇ ਸੰਸਾਰ ਦੀ ਸ਼ੋਭਾ ਵਸਤੂ ਗ੍ਰਹਿਣ ਕਰਕੇ ਸਰਬ ਗੁਣ ਆਪਣੇ ਵਿਚ ਸਮੋ ਲਏ ਹਨ। ਇੰਝ ਭਾਰਤ ਭਰ ਦੇ ਉਸਤਾਦਾਂ ਤੋਂ ਗੁਣ ਇਕੱਤਰ ਕਰਕੇ ਸਤਿਗੁਰੂ ਜੀ ਆਪਣੀ ਸੰਸਥਾ ਵਿਚ ਲੈ ਆਏ ਹਨ।

ਸਤਿਗੁਰੂ ਜੀ ਨੇ ਸ਼ਾਸਤ੍ਰੀ ਸੰਗੀਤ ਦੇ ਖੇਤਰ ਵਿਚ ਨਵੇਂ ਨਵੇਂ ਤਜਰਬੇ ਵੀ ਕੀਤੇ ਹਨ ਜਿਵੇਂ ਪੌਣੀਆਂ-ਸਵਾਈਆਂ ਮਾਤਰਾਂ ਈਜਾਦ ਕਰਨਾਂ। ਇਸ ਬਾਰੇ ਉਸਤਾਦ ਅਮਜਦ ਅਲੀ ਸਾਹਿਬ ਦੀ ਰਾਇ ਸੀ, "ਪੌਣੇ ਚੌਦਾਂ, ਪੌਣੇ ਪੰਦਰਾਂ ਮਾਤਰਾਂ ਭਾਰਤ ਨੂੰ ਸਤਿਗੁਰੂ ਜੀ ਦੀ ਦੇਣ ਹੈ। ਮੈਂ ਭੀ ਇਨ੍ਹਾਂ ਤੋਂ ਸਮਝ ਕੇ ਪੌਣੇ ਪੰਦਰਾਂ ਮਾਤਰਾ ਵਜਾਣ ਦਾ ਕੁਝ ਯਤਨ ਕੀਤਾ ਹੈ।"

ਇਕ ਸੰਗੀਤ ਸੰਮੇਲਨ ਤੇ ਅਜਿਹਾ ਹੀ ਕ੍ਰਿਸ਼ਮਾ ਵੇਖ ਕੇ ਬੰਸਰੀ ਵਾਦਕ ਸ੍ਰੀ ਅੰਨਾ ਅਤੇ ਤਬਲਾ ਵਾਦਕ ਸ੍ਰੀ ਕਾਂਸ਼ੀ ਨਾਥ, ਵਿਸਮਾਦ ਵਿਚ ਪੁਕਾਰ ਉਠੇ, "ਹਜ਼ੂਰ ਕੈਸੀ ਰਚਨਾ ਕੀ ਆਪ ਨੇ! ਪਹਿਲੇ ਤੋ ਕਭੀ ਪੌਣੇ-ਪੰਦਰਾਂ ਮਾਤਰਾ ਨਹੀਂ ਸੁਨੀ। ਬੱਚੋਂ ਨੇ ਤਬਲਾ ਕਿਤਨਾ ਜਾਨਦਾਰ ਵਜਾਇਆ ਹੈ ਔਰ ਵਜਾਈ ਭੀ ਪੌਣੇ ਪੰਦਰਾ ਮਾਤਰਾ।"

ਸੰਗੀਤ ਕਲਾਕਾਰ ਸੁਨੀਤਾ ਧੰਨ-ਧੰਨ ਕਰ ਉੱਠੀ, ਸਤਿਗੁਰੂ ਜੀ ਦੇ ਸਨਮੁੱਖ ਹੱਥ ਜੋੜ ਆਖਿਓਨ, "ਜੋ ਕੁਛ ਆਪ ਸੰਗੀਤ ਕੇ ਲੀਏ ਕਰ ਰਹੇ ਹੋ ਅਭੂਤ-ਪੂਰਬ ਹੈ। ਜੈਸੇ ਯਹ ਬੱਚੇ ਆਪ ਨੇ ਤਿਆਰ ਕੀਏ ਹੈਂ, ਇਨ ਕੋ ਸੁਨ ਕਰ ਮੇਰਾ ਮਨ ਆਪ ਕੇ ਚਰਨ ਛੂਨੇ ਕੋ ਵਿਆਕੁਲ ਹੋ ਗਯਾ ਹੈ।"

ਸਿਤਾਰ ਦੇ ਬਾਦਸ਼ਾਹ ਉਸਤਾਦ ਵਲਾਇਤ ਹੁਸੈਨ ਖਾਂ ਸਾਹਿਬ ਵਜਦ ਵਿਚ ਆ ਕੇ ਆਖਿਆ, "ਯਹ ਸਰ ਜਾਂ ਖੁਦਾ ਕੇ ਆਗੇ ਝੁਕ ਸਕਤਾ ਹੈ ਜਾਂ ਆਪ ਕੇ ਆਗੇ। ਮੈਂ ਅਪਨੇ ਸਾਜ਼ੋਂ ਕਾ ਖਜ਼ਾਨਾ ਭੈਣੀ ਸਾਹਿਬ ਕੇ ਇਲਾਵਾ ਕਿਸੀ ਕੋ ਨਹੀਂ ਸੌਂਪ ਸਕਤਾ।"

ਸਰੋਦ ਘਰ ਗਵਾਲੀਅਰ ਵਿਖੇ ਉਸਤਾਦ ਅਮਜਦ ਅਲੀ ਖਾਂ ਸਾਹਿਬ ਨੇ, ਉਸਤਾਦ ਹਾਫ਼ਿਜ਼ ਅਲੀ ਮੈਮੋਰੀਅਲ ਐਵਾਰਡ ਨਾਲ ਸ੍ਰੀ ਸਤਿਗੁਰੂ ਜੀ ਨੂੰ ਸਨਮਾਨਿਤ ਕੀਤਾ ਅਤੇ ਸੰਗੀਤ-ਕਾਰਾਂ ਦੀ ਮਹਿਫਲ ਨੂੰ ਸੰਬੋਧਨ ਕਰਦਿਆਂ ਆਖਿਆ, "ਹਮਾਰੇ ਪਿਤਾ ਜੀ ਕਹਾ ਕਰਤੇ ਥੇ, ਸੰਗੀਤ ਕੋ ਬਾਦਸ਼ਾਹ ਸੰਭਾਲਤਾ ਹੈ ਜਾਂ ਫਕੀਰ। ਆਜ ਫ਼ਕੀਰੋਂ ਕੀ ਇਸ ਝੌਂਪੜੀ ਮੇਂ ਸੰਗੀਤ ਕੇ ਬਾਦਸ਼ਾਹ ਪਧਾਰੇਂ ਹੈਂ। ਆਪ ਏਕ ਐਸੀ ਰੋਸ਼ਨੀ ਹੈਂ ਜੋ ਪੂਰੇ ਹਿੰਦੁਸਤਾਨ ਕੋ ਰਾਸਤਾ ਦਿਖਾ ਰਹੀ ਹੈ। ਸਿਖਾ ਰਹੇ ਹੈਂ ਕਿ ਸ਼ਾਸ਼ਤਰੀ ਸੰਗੀਤ ਕਿਆ ਹੈ। ਆਜ ਹਿੰਦੋਸਤਾਨ ਕਾ ਹਰ ਸੰਗੀਤਕਾਰ ਸਤਿਗੁਰੂ ਜੀ ਸੇ ਜੁੜਾ ਹੂਆ ਹੈ। ਔਰ ਸਭ ਸੇ ਬੜੀ ਬਾਤ ਯਹ ਹੈ ਕਿ ਆਜ ਦੇਸ਼ ਕਾ ਕੋਈ ਭੀ ਸੰਗੀਤਕਾਰ, ਜਬ ਵੁਹ ਪ੍ਰੇਸ਼ਾਨੀ ਮੇਂ ਹੋਤਾ ਹੈ, ਸਤਿਗੁਰੂ ਜੀ ਕਾ ਦਰਵਾਜਾ ਖਟਖਟਾਤਾ ਹੈ। ਔਰ ਜੋ ਭੀ ਉਸਕੀ ਤਕਲੀਫ ਹੋ ਵੁਹ ਦੂਰ ਹੋ ਜਾਤੀ ਹੈ। ਦਵਾ ਭੀ ਹੈ ਔਰ ਦੁਆ ਭੀ, ਦੋਨੋਂ ਚੀਜ਼ੇ ਹੈਂ।"

ਸਿੰਘ ਬੰਧੂ ਇਕ ਸਮਾਗਮ ਤੇ ਦੱਸ ਰਹੇ ਸਨ, "ਸਤਿਗੁਰੂ ਜਗਜੀਤ ਸਿੰਘ ਜੀ ਧੰਨ ਹਨ ਜਿਨਾਂ ਪੂਰੇ ਸੰਸਾਰ ਵਿਚ ਸ਼ਾਸਤਰੀ-ਸੰਗੀਤ ਦੀ ਪਲਾਂਟੇਸ਼ਨ ਲਗਾ ਦਿੱਤੀ ਹੈ।"

ਅਕਸਰ ਸੰਗੀਤ-ਸੰਮੇਲਨ ਲੰਮੇਰੇ ਹੁੰਦੇ ਹਨ ਪਰ ਧੰਨ ਹਨ ਸਤਿਗੁਰੂ ਜੀ ਕਿ ਏਨੀ ਲੰਬੀ ਬੈਠਕ ਤੇ ਜਰਾ ਵੀ ਥਕਾਨ ਮਹਿਸੂਸ ਨਹੀਂ ਕਰਦੇ ਕਿਉਂਕਿ–

*"ਰੱਬ ਖਾਂਦਾ ਰਾਗ ਨਿਆਮਤਾਂ"*

*ਯੇਹ ਨੂਰ ਉਸਕਾ, ਯੇਹ ਜਹੂਰ ਉਸਕਾ।।*
*ਗਰ ਤੂੰ ਨਾ ਦੇਖੇ, ਤੋ ਕਸੂਰ ਕਿਸਕਾ।*

---

ਹਵਾਲੇ


| | | |
|---|---|---|
| ੧. ਸਤਿਗੁਰੂ ਜਗਜੀਤ ਸਿੰਘ ਇਕ ਪਰਿਵਰਤਨ | ੬ | ਪ੍ਰੀਤਮ ਸਿੰਘ ਕਵੀ |
| ੨. ਉਹੀ | ੮ | ਓਹੀ |
| ੩. ਓਹੀ | ੯ | ਓਹੀ |
| ੪. ਬੀਤੇ ਦੀਆਂ ਪੈੜਾਂ—੧ | ੧੨੬ | ਓਹੀ |
| ੫. ਓਹੀ | ੧੦੮ | ਓਹੀ |
| ੬. ਓਹੀ | ੧੪੦ | ਓਹੀ |
| ੭. ਸਤਿਗੁਰੂ ਜਗਜੀਤ ਸਿੰਘ ਇਕ ਪਰਿਵਰਤਨ | ੨੨ | ਓਹੀ |
| ੮. ਬੀਤੇ ਦੀਆਂ ਪੈੜਾਂ | | ਓਹੀ |
| ੯. ਓਹੀ ੧ | ੧੭੭ | ਓਹੀ |
| ੧੦. ਓਹੀ ੧ | ੧੫੩ | ਓਹੀ |
| ੧੧. ਸ੍ਰੀ ਆਦਿ ਗ੍ਰੰਥ ਸਾਹਿਬ | ੯੬੫ | ਮਹਲਾ ੪ |
| ੧੨. ਬੀਤੇ ਦੀਆਂ ਪੈੜਾਂ-੧ | ੧੫੬ | ਪ੍ਰੀਤਮ ਸਿੰਘ ਕਵੀ |
| ੧੩. ਅਲਹੁ ਵਰਸਉ ਮੇਹੁ | | ਡਾ. ਅਮਰ ਭਾਰਤੀ |
| ੧੪. ਜਸ-ਜੀਵਨ | | ਤਰਨ ਸਿੰਘ ਵਹਿਮੀ |
| ੧੫. ਲਫਜ਼ਾਂ ਦੀ ਦਰਗਾਹ | | ਸੁਰਜੀਤ ਪਾਤਰ |
| ੧੬. ਔਧੀ ਸਦੀ ਦੀ ਮਹਿਕ (ਸੰਪਾਦਨ) | | ਗੁਰਨਾਮ ਗਿੱਲ |
| ੧੭. ਬੀਤੇ ਦੀਆਂ ਪੈੜਾਂ—੧ | ੧੯੩ | ਪ੍ਰੀਤਮ ਸਿੰਘ ਕਵੀ |
| ੧੮. ਓਹੀ —੩ | ੩੭੩ | ਓਹੀ |
| ੧੯. ਓਹੀ — ੨ | ੧੧੭ | ਓਹੀ |
| ੨੦. ਓਹੀ — ੨ | ੩੪੩ | ਓਹੀ |
| ੨੧. ਓਹੀ — ੨ | ੩੪੨ | ਓਹੀ |
| ੨੨. ਓਹੀ — ੨ | ੩੪੨ | ਓਹੀ |
| ੨੩. ਵਰਿਆਮ | ੧੯ | ਦਸੰਬਰ ੧੯੯੯ |
| ੨੪. ਵਰਿਆਮ ਸਤੰਬਰ ੧੯੯੯ | ੨੨ | ਜਗਦੀਸ਼ ਸਿੰਘ |

# ਸਾਹਿਤਕਾਰਾਂ ਦੇ ਪ੍ਰੇਮੀ

ਸੂਬਾ ਸੁਰਿੰਦਰ ਕੌਰ ਖਰਲ

**ਸ੍ਰੀ ਸਤਿਗੁਰੂ ਜੀ ਸਾਹਿਤਕਾਰਾਂ ਦੀ ਸਰਪ੍ਰਸਤੀ ਕਰਦੇ ਹਨ। ਜਿਥੇ ਕਿਧਰੇ ਸਾਹਿਤਕਾਰਾਂ ਦਾ ਕੋਈ ਵਡਾ ਸਮਾਗਮ ਹੋ ਰਿਹਾ ਹੋਵੇ, ਖਾਸ ਕਰ ਪੰਜਾਬੀ ਦਾ, ਚਾਹੇ ਉਹ ਕੇਂਦਰੀ ਲੇਖਕ ਸਭਾ ਦਾ ਹੋਵੇ ਜਾਂ ਪੰਜਾਬੀ ਸਾਹਿਤ ਅਕੈਡਮੀ ਦਾ ਤੇ ਜਾਂ ਵਿਸ਼ਵ ਪੰਜਾਬੀ ਕਾਨਫਰੰਸ ਹੋਵੇ, ਸ੍ਰੀ ਸਤਿਗੁਰੂ ਜੀ ਹਰ ਤਰ੍ਹਾਂ ਦੀ ਸਹਾਇਤਾ ਦੇ ਨਾਲ ਸਹਿਯੋਗ, ਦਰਸ਼ਨ ਅਤੇ ਅਸ਼ੀਰਵਾਦ ਦਿੰਦੇ ਹਨ। ਹਜ਼ੂਰ ਖ਼ੁਦ ਵੀ ਸਮੇਂ ਸਮੇਂ 'ਤੇ ਸਾਹਿਤਕ ਸਮਾਗਮ ਕਰਵਾਉਂਦੇ ਰਹਿੰਦੇ ਹਨ।**

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਸਾਹਿਤ-ਸਰਪ੍ਰਸਤ ਹਨ ਅਤੇ ਜਿਵੇਂ ਜੌਹਰੀ ਨੂੰ ਹੀਰੇ ਦੀ ਕਦਰ ਹੁੰਦੀ ਹੈ, ਆਪ ਲੇਖਕਾਂ, ਸਾਹਿਤਕਾਰਾਂ ਦੀ ਕਦਰ ਕਰਦੇ ਹਨ। ਉਹਨਾਂ ਦੇ ਪ੍ਰੇਮੀ ਹਨ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਖੁਦ ਵੀ ਕਵਿਤਾ ਰਚਦੇ ਰਹੇ ਹਨ। ਵਿਦਿਆਰਥੀ ਕਾਲ ਵਿਚ ਆਪ ਜੀ ਨੇ ਉਸਤਾਦ ਸੰਤ ਸਿੰਘ ਕੋਲੋਂ ਪਿੰਗਲ ਸਿੱਖਿਆ। ਆਪ ਆਪਣੀ ਰੋਜ਼ਾਨਾ ਡਾਇਰੀ ਵੀ ਲਿਖਦੇ ਰਹੇ। ਆਪ ਜੀ ਨੇ ਕਬਿਤ ਵੀ ਲਿਖੇ। ਨਮੂਨੇ ਵਜੋਂ ਇਕ ਕਬਿਤ ਪੇਸ਼ ਹੈ। ਇਹ ਕਬਿਤ ਸੰਨ ੧੯੭੧ 'ਚ ਅੰਮ੍ਰਿਤਸਰ ਵਿਖੇ ਹੋਏ ਸ਼ਹੀਦੀ ਸਮਾਗਮ ਦਾ ਭੋਗ ਪੈਣ ਉਪ੍ਰੰਤ ਰਚਿਆ, ਜਿਸ ਵਿਚੋਂ ਆਪ ਜੀ ਦੇ ਧਾਰਮਕ, ਆਦਰਸ਼ਕ ਅਤੇ ਦੇਸ਼ ਭਗਤੀ ਨਾਲ ਪਰਿਪੂਰਣ ਵਿਚਾਰਾਂ ਦੀ ਝਲਕ ਮਿਲਦੀ ਹੈ। ਕਬਿਤ ਇਸ ਪ੍ਰਕਾਰ ਹੈ:—

*"ਘੜੀ ਮੁੜੀ ਵੇਖੇ ਘੜੀ, ਰਤਨ ਨੂੰ ਛੇਤੀ ਬੜੀ*
*ਗੱਡੀ ਚੜ੍ਹ ਉਸ ਚਲੇ ਜਾਣਾ ਏ ਜਲੰਧਰ ਨੂੰ।*
*ਇਸੇ ਛੇਤੀ ਕਾਰਨ, ਗਿਆ ਰਣਬੀਰ ਚਲਾ*
*ਯਾਦ ਕਰ ਅਜ, ਆਏ ਸੱਚੇ ਪੈਗੰਬਰ ਨੂੰ।*
*ਜਿਹਨੂੰ ਯਾਦ ਸਭੇ ਰੱਖ, ਜੀਵਨ ਬਿਤਾਣ ਸੋਹਣਾ*
*ਜਿਹੜਾ ਯਾਦ ਰਹਿੰਦਾ ਸਦਾ, ਜਿਮੀਂ ਅਤੇ ਅੰਬਰ ਨੂੰ*
*ਆਓ ਰਲ ਗਾਈਏ ਗੁਣ, ਜੀਹਨੇ ਲਾਹੇ ਗੋਰੇ ਘੁਣ*
*ਬਹੁਤ ਸੁਣ ਲਿਆ, ਭੁੱਝ ਧਾਰੋ ਹੁਣ ਅੰਦਰ ਨੂੰ।"*

ਸ੍ਰੀ ਸਤਿਗੁਰੂ ਜੀ ਸਾਹਿਤਕਾਰਾਂ ਦੀ ਸਰਪ੍ਰਸਤੀ ਕਰਦੇ ਹਨ। ਜਿਥੇ ਕਿਧਰੇ ਸਾਹਿਤਕਾਰਾਂ ਦਾ ਕੋਈ ਵਡਾ ਸਮਾਗਮ ਹੋ ਰਿਹਾ ਹੋਵੇ, ਖਾਸ ਕਰ ਪੰਜਾਬੀ ਦਾ, ਚਾਹੇ ਉਹ ਕੇਂਦਰੀ ਲੇਖਕ ਸਭਾ ਦਾ ਹੋਵੇ ਜਾਂ ਪੰਜਾਬੀ ਸਾਹਿਤ ਅਕੈਡਮੀ ਦਾ ਤੇ ਜਾਂ ਵਿਸ਼ਵ ਪੰਜਾਬੀ ਕਾਨਫਰੰਸ ਹੋਵੇ, ਸ੍ਰੀ ਸਤਿਗੁਰੂ ਜੀ ਹਰ ਤਰ੍ਹਾਂ ਦੀ ਸਹਾਇਤਾ ਨਾਲ ਸਹਿਯੋਗ, ਦਰਸ਼ਨ ਅਤੇ ਅਸ਼ੀਰਵਾਦ ਦਿੰਦੇ ਹਨ। ਹਜ਼ੂਰ ਖ਼ੁਦ ਵੀ ਸਮੇਂ ਸਮੇਂ 'ਤੇ ਸਾਹਿਤਕ ਸਮਾਗਮ ਕਰਵਾਉਂਦੇ ਰਹਿੰਦੇ ਹਨ।

ਵਿਸ਼ਵ ਪੰਜਾਬੀ ਕਾਨਫਰੰਸ ਕਰਨਾ ਕੋਈ ਸੌਖਾ ਕੰਮ ਨਹੀਂ। ਸੰਨ ੧੯੮੩ ਵਿਚ ਬੈਂਕਾਕ (ਥਾਈਲੈਂਡ) ਵਿਖੇ ਹੋਈ ਤੀਜੀ ਵਿਸ਼ਵ ਪੰਜਾਬੀ ਕਾਨਫਰੰਸ ਦਾ ਖਰਚਾ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਕੀਤਾ। ਇਸ ਕਾਨਫਰੰਸ ਦੇ ਪ੍ਰਧਾਨ ਸ੍ਰ. ਹਰਵਿੰਦਰ ਸਿੰਘ ਹੰਸਪਾਲ ਐਮ. ਪੀ. ਅਤੇ ਉਨ੍ਹਾਂ ਰਾਹੀਂ ਸਾਰੀ ਟੀਮ ਨੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਬੇਨਤੀ ਕਰ ਕੇ ਥਾਈਲੈਂਡ ਦੀ ਰਾਜਧਾਨੀ ਬੈਂਕਾਕ ਵਿਚ ਕਾਨਫਰੰਸ ਕਰਨ ਦਾ ਆਸ਼ੀਰਵਾਦ ਪ੍ਰਾਪਤ ਕੀਤਾ। ਬੈਂਕਾਕ ਦੇ ਨਾਮਧਾਰੀ ਸੇਠ ਸੁਰਅੰਮ੍ਰਿਤ ਸਿੰਘ ਦੇ ਪੰਜ-ਤਾਰਾ 'ਰਾਮਾ ਹੋਟਲ' ਵਿਚ ਇਹ ਕਾਨਫਰੰਸ ਹੋਈ। ਉਥੋਂ ਦੀ ਨਾਮਧਾਰੀ ਸੰਗਤ ਦੇ ਮਾਇਕ ਸਹਿਯੋਗ ਅਤੇ ਦਿਨ-ਰਾਤ ਦੀ ਸੇਵਾ ਨੇ ਇਸ ਕਾਨਫਰੰਸ ਨੂੰ ਯਾਦਗਾਰੀ ਬਣਾਇਆ। ਇਸ ਕਾਨਫਰੰਸ ਦੇ ਸਥਾਨਕ ਚੇਅਰਮੈਨ ਬੈਂਕਾਕ ਦੇ ਪ੍ਰਸਿੱਧ ਨਾਮਧਾਰੀ ਗਿਆਨੀ ਹਰਬੰਸ ਸਿੰਘ ਸਨ, ਜਿਹੜੇ ਉਥੋਂ ਦੇ ਬੁੱਧੀਜੀਵੀ ਅਤੇ ਸਾਹਿਤ-ਪ੍ਰੇਮੀ ਹਨ।

ਇਸੇ ਤਰ੍ਹਾਂ ੯ ਤੋਂ ੧੧ ਅਪ੍ਰੈਲ ਸੰਨ ੧੯੯੩ ਵਿੱਚ ਦਿੱਲੀ ਵਿਖੇ ਹੋਈ ਚੌਥੀ ਵਿਸ਼ਵ ਪੰਜਾਬੀ ਕਾਨਫਰੰਸ ਦਾ ਸਾਰਾ ਖਰਚਾ ਵੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਇੱਛਾ ਮੁਤਾਬਕ ਨਾਮਧਾਰੀ ਪੰਥ ਨੇ ਹੀ ਕੀਤਾ। ਇਸ ਕਾਨਫਰੰਸ ਦੀ ਕਾਰਜ ਸਾਧਕ ਕਮੇਟੀ ਦੇ ਪ੍ਰਧਾਨ ਸ੍ਰੀ ਹਰਵਿੰਦਰ ਸਿੰਘ ਹੰਸਪਾਲ ਐਮ. ਪੀ. ਸਨ।

ਜੁਲਾਈ ਸੰਨ ੧੯੯੭ ਨੂੰ ਵਿਸਕਾਂਸਨ ਯੂਨੀਵਰਸਿਟੀ ਮਿਲਵਾਕੀ ਯੂ. ਐਸ. ਏ. (ਅਮਰੀਕਾ) ਵਿਖੇ ਹੋਈ। ਪੰਜਵੀਂ ਵਿਸ਼ਵ ਪੰਜਾਬੀ ਕਾਨਫਰੰਸ, ਅਮਰੀਕਾ ਦੇ ਹੀ ਸ੍ਰ. ਦਰਸ਼ਨ ਸਿੰਘ ਧਾਲੀਵਾਲ ਸਪੁੱਤਰ ਸ੍ਰ: ਕਰਤਾਰ ਸਿੰਘ ਧਾਲੀਵਾਲ ਦੇ ਖਰਚੇ ਨਾਲ ਹੋਈ।

ਇਸ ਕਾਨਫਰੰਸ ਵਿਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਆਦਰ ਸਹਿਤ ਮੁਖ ਮਹਿਮਾਨ ਵਜੋਂ ਬੁਲਾਇਆ ਗਿਆ ਸੀ।

੧੯ ਮਈ ੧੯੯੯ ਨੂੰ ਇੰਗਲੈਂਡ ਦੇ ਸ਼ਹਿਰ ਬਰਮਿੰਘਮ ਵਿਚ, ਪ੍ਰਸਿੱਧ ਲੇਖਕ ਤੇ ਪੱਤਰਕਾਰ ਸਵਰਗੀ ਜੇ. ਐਸ. ਚੌਹਾਨ ਟ੍ਰੱਸਟ ਵਲੋਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਨਾਂ 'ਤੇ ਇਕ ਅੰਤਰ-ਰਾਸ਼ਟਰੀ ਐਵਾਰਡ ਦੇਣ ਦਾ ਪਹਿਲਾ ਸਮਾਗਮ ਕੀਤਾ ਗਿਆ। ਸਵੀਡਨ ਰਹਿੰਦੇ ਲੇਖਕ ਜਨਾਬ ਸਈਯਦ ਆਸਫ ਸ਼ਾਹਕਾਰ ਜੋ ਇਸ ਟ੍ਰੱਸਟ ਦੇ ਪ੍ਰਧਾਨ ਹਨ, ਨੇ ਇਸ ਟ੍ਰੱਸਟ ਵਲੋਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਬੇਨਤੀ ਕੀਤੀ ਕਿ ਹਜ਼ੂਰ ਇਸ ਸਮਾਗਮ 'ਤੇ ਦਰਸ਼ਨ ਦੇਣ ਅਤੇ ਆਪਣੇ ਕਰ ਕਮਲਾਂ ਨਾਲ ਇਹ ਐਵਾਰਡ ਦੇਣ। ਸ੍ਰੀ ਸਤਿਗੁਰੂ ਜੀ ਇਸ ਸਮਾਗਮ 'ਤੇ ਨਾਮਧਾਰੀ ਵਿਦਵਾਨਾਂ ਸਮੇਤ ਗਏ। 'ਸਤਿਗੁਰੂ ਰਾਮ ਸਿੰਘ ਅਜ਼ਾਦੀ ਐਵਾਰਡ' ਕ੍ਰੀਬ ੮੦ ਪੁਸਤਕਾਂ ਦੇ ਰਚੇਤਾ ਪਾਕਿਸਤਾਨ ਦੇ ਮਸ਼ਹੂਰ ਲੇਖਕ ਤੇ ਸ਼ਾਇਰ ਜਨਾਬ ਅਹਿਮਦ ਸਲੀਮ ਨੂੰ ਦਿਤਾ ਗਿਆ। 'ਪੰਜਾਬੀ ਸਪੁੱਤਰ ਐਵਾਰਡ' ਪਾਕਿਸਤਾਨ ਦੇ ਮਸ਼ਹੂਰ ਕਹਾਣੀਕਾਰ ਤੇ ਕਵੀ ਜਨਾਬ ਅਫਜ਼ਲ ਅਹਿਸਨ ਰੰਧਾਵਾ ਨੂੰ ਅਤੇ 'ਸਾਂਝ ਸਾਥ ਐਵਾਰਡ' ਡਾ: ਜਤਿੰਦਰਪਾਲ ਸਿੰਘ ਜੌਲੀ, ਸੀਨੀਅਰ ਲੈਕਚਰਾਰ ਗੁਰੂ ਨਾਨਕ ਦੇਵ ਯੂਨੀਵਰਸਿਟੀ ਅੰਮ੍ਰਿਤਸਰ ਨੂੰ ਦਿੱਤਾ ਗਿਆ।

ਇਸ ਸਮਾਗਮ ਵਿਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ ਕਈ ਦੇਸ਼ਾਂ ਦੇ ਵਿਦਵਾਨ, ਸਾਹਿਤਕਾਰ ਬੁਧੀਜੀਵੀ ਇੰਗਲੈਂਡ ਦੀ ਧਰਤੀ 'ਤੇ ਇਕੱਠੇ ਮਿਲ ਬੈਠੇ ਤੇ ਵਿਚਾਰ ਵਟਾਂਦਰਾ ਕੀਤਾ।

ਸਮਾਗਮ ਉਪ੍ਰੰਤ ਹੋਏ ਕਵੀ-ਦਰਬਾਰ ਵਿਚ, ਸ੍ਰੀ ਸਤਿਗੁਰੂ ਜੀ ਨਾਲ ਭਾਰਤ ਤੋਂ ਗਏ ਸਰਵ ਸ੍ਰੀ ਜਗਦੀਸ਼ ਸਿੰਘ ਵਰਿਆਮ, ਕਰਤਾਰ ਸਿੰਘ ਪੰਛੀ ਅਤੇ ਮੈਂ (ਸੂਬਾ ਸੁਰਿੰਦਰ ਕੌਰ ਖਰਲ) ਡਾ. ਜਤਿੰਦਰਪਾਲ ਸਿੰਘ ਜੌਲੀ ਨੇ ਵੀ ਸ਼ਿਰਕਤ ਕੀਤੀ।

ਪੰਜਾਬੀ ਸਾਹਿਤ ਅਕਾਦਮੀ ਲੁਧਿਆਣਾ ਵਾਲੇ ਆਪਣੇ ਸਾਲਾਨਾ ਅਤੇ ਮੁੱਖ ਸਾਹਿਤਕ ਸਮਾਗਮਾਂ 'ਤੇ ਸ੍ਰੀ ਸਤਿਗੁਰੂ ਜੀ ਨੂੰ ਯਾਦ ਕਰਦੇ ਰਹਿੰਦੇ ਹਨ। ੮ ਨਵੰਬਰ ਸੰਨ ੧੯੯੨ ਨੂੰ ਪੰਜਾਬੀ ਸਾਹਿਤ ਅਕਾਦਮੀ ਨੇ ਆਪਣੇ ਸਿਲਵਰ ਜੁਬਲੀ ਸਮਾਰੋਹ ਦੇ ਮੌਕੇ ਤੇ ਪੰਜਾਬੀ ਭਵਨ ਲੁਧਿਆਣਾ ਵਿਖੇ ਸ੍ਰੀ ਸਤਿਗੁਰੂ ਜੀ ਨੂੰ ਮੁਖ ਮਹਿਮਾਨ ਵਜੋਂ ਬੁਲਾਇਆ। ਇਸ ਸਮਾਗਮ 'ਤੇ ਕੇਂਦਰੀ ਵਿੱਤ ਮੰਤਰੀ ਡਾ. ਮਨਮੋਹਨ ਸਿੰਘ ਤੇ ਮੁਖ ਮੰਤਰੀ ਪੰਜਾਬ ਸ੍ਰ. ਬੇਅੰਤ ਸਿੰਘ ਅਤੇ ਹੋਰ ਮੰਤਰੀ ਵੀ ਪਧਾਰੇ ਸਨ। ਇਸ ਸਮਾਗਮ 'ਤੇ ਹਰ ਵਾਰ ਦੀ ਤਰ੍ਹਾਂ ਸ੍ਰ. ਕਰਤਾਰ ਸਿੰਘ ਧਾਲੀਵਾਲ ਐਵਾਰਡ ਦਿਤੇ ਗਏ। ਸਭ ਤੋਂ ਵੱਡਾ ੫੧੦੦੦ ਰੁਪੈ ਦਾ ਐਵਾਰਡ ਸ੍ਰ. ਸੰਤ ਸਿੰਘ ਸੇਖੋਂ ਨੂੰ ਦਿਤਾ ਗਿਆ।

ਇਸ ਸਮਾਗਮ 'ਤੇ ਸਭ ਦਾ ਧੰਨਵਾਦ ਕਰਦਿਆਂ ਡਾ. ਪਰਮਿੰਦਰ ਸਿੰਘ ਨੇ ਆਖਿਆ ਕਿ ਜਦੋਂ ਦੀ ਪੰਜਾਬੀ ਸਾਹਿਤ ਅਕਾਦਮੀ ਬਣੀ ਹੈ, ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ, ਸਭ ਸਮਾਗਮਾਂ 'ਤੇ ਸਾਨੂੰ ਮਦਦ ਦੇਂਦੇ ਤੇ ਉਤਸ਼ਾਹ ਦਿੰਦੇ ਆਏ ਹਨ।

ਅਕਾਦਮੀ ਦੇ ਪ੍ਰਧਾਨ ਡਾ. ਸਰਦਾਰਾ ਸਿੰਘ ਜੌਹਲ ਨੇ ਸ੍ਰੀ ਸਤਿਗੁਰੂ ਜੀ ਦੇ ਸਨਮਾਨ ਵਿਚ ਇਹ ਸ਼ਬਦ ਆਖੇ, "ਤੁਸੀਂ ਮੰਨ ਨਹੀਂ ਸਕਦੇ ਕਿ ਜਦੋਂ ਅਸੀਂ ਸਤਿਗੁਰੂ ਜੀ ਨੂੰ ਮਿਲੇ ਤਾਂ ਪਿਆਰ ਦਾ ਪ੍ਰਵਾਹ ਹੀ ਵਹਿ ਤੁਰਿਆ।...ਜਿਥੇ ਵੀ ਬੈਠੇ ਸੀ ਥਾਈਲੈਂਡ, ਬੰਗਲੌਰ, ਇੰਗਲੈਂਡ, ਦਿੱਲੀ, ਸਾਡਾ ਪੂਰਾ ਧਿਆਨ ਰਖਿਆ ਤੇ ਭਰਪੂਰ ਉਤਸ਼ਾਹ ਦਿਤਾ।"

ਡਾ. ਜੌਹਲ ਨੇ ਦੱਸਿਆ ਕਿਵੇਂ ਸਤਿਗੁਰੂ ਜੀ ਹਮੇਸ਼ਾ ਸਾਨੂੰ ਮਾਣ ਬਖਸ਼ਦੇ ਰਹੇ ਹਨ, ਆਰਥਕ ਮਦਦ ਦੇ ਕੇ ਵੀ ਤੇ ਹੋਰ ਹਰ ਤਰ੍ਹਾਂ ਦੀ ਅਗਵਾਈ ਅਤੇ ਸਹਿਯੋਗ ਦੇ ਕੇ ਵੀ। ਇਹ ਵੀ ਆਖਿਆ ਕਿ ਜਦੋਂ ਮੱਥਾ ਟੇਕੀਦੇ ਤਾਂ ਪ੍ਰਸ਼ਾਦ ਮਿਲਦਾ ਹੈ, ਅੱਜ ਅਸੀਂ ਸਤਿਗੁਰਾਂ ਨੂੰ ਮਥਾ ਟੇਕਿਆ ਤਾਂ ਉਨ੍ਹਾਂ ਨੇ ਸਾਨੂੰ ੫੧੦੦੦ ਰੁਪਏ ਦਿਤੇ ਹਨ।

ਸ੍ਰੀ ਸਤਿਗੁਰੂ ਜੀ ਨੇ ਅਕਾਦਮੀ ਦੇ ਉਸਾਰੂ ਯਤਨਾਂ ਦੀ ਭਾਰੀ ਸ਼ਲਾਘਾ ਕੀਤੀ। ਆਪ ਜੀ ਨੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੁਆਰਾ ਹੁਕਮਨਾਮਿਆਂ ਰਾਹੀਂ ਪੰਜਾਬੀ ਬੋਲੀ ਪ੍ਰਤੀ ਸਨੇਹ, ਪਿਆਰ ਅਤੇ ਸਤਿਕਾਰ ਨੂੰ ਵੇਰਵਿਆਂ ਸਹਿਤ ਦੱਸਿਆ। ਇਹ ਵੀ ਦੱਸਿਆ ਕਿ ਕਿਵੇਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਜਦੋਂ ਅੰਮ੍ਰਿਤਸਰ ਵਿਖੇ ਸਾਹਿਤ ਅਕਾਦਮੀ ਦੀ ਚੌਥੀ ਕਾਨਫਰੰਸ ਹੋਈ ਸੀ, ਉਦੋਂ ਸਾਹਿਤ ਅਕਾਦਮੀ ਨੂੰ ਇਹ ਲੁਧਿਆਣੇ ਵਾਲੀ ਜਗ੍ਹਾ ਦੇਣ ਲਈ ਸਰਕਾਰ ਨੂੰ ਆਖਿਆ ਸੀ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਸਮੇਂ ਸਮੇਂ 'ਤੇ ਕੇਂਦਰੀ ਪੰਜਾਬੀ ਲੇਖਕ ਸਭਾ (ਰਜਿ.) ਦੀ ਵੀ ਆਰਥਿਕ ਤੌਰ 'ਤੇ ਮਦਦ ਕੀਤੀ ਅਤੇ ਉਤਸ਼ਾਹ ਦਿਤਾ ਹੈ। ਸੰਨ ੧੯੯੮ ਵਿਚ ਜਦੋਂ ਕੇਂਦਰੀ ਲੇਖਕ ਸਭਾ ਦੇ ਪ੍ਰਧਾਨ ਸ੍ਰੀ ਸੰਤੋਖ ਸਿੰਘ ਧੀਰ ਦੇ ਅਰਜ਼ ਕਰਨ 'ਤੇ ਸ੍ਰੀ ਸਤਿਗੁਰੂ ਜੀ ਨੇ ਉਨ੍ਹਾਂ ਨੂੰ ਮਾਇਕ ਸਹਾਇਤਾ ਦੇ ਕੇ ਉਤਸ਼ਾਹਿਤ ਕੀਤਾ ਤੇ ਮੁੜ ਪੈਰਾਂ 'ਤੇ ਖੜਾ ਕੀਤਾ। ਸ੍ਰੀ ਸੰਤੋਖ ਸਿੰਘ ਧੀਰ ਨੇ ਇਸ ਗੱਲ ਦਾ ਕਈ ਵਾਰ ਸਮਾਗਮਾਂ ਵਿਚ ਜ਼ਿਕਰ ਕੀਤਾ ਕਿ ਸ੍ਰੀ ਸਤਿਗੁਰੂ ਜੀ ਕਿਵੇਂ ਕਿਰਪਾ ਕਰਦੇ ਹਨ ਤੇ ਲੇਖਕਾਂ ਦੀ ਮਦਦ ਕਰਦੇ ਹਨ।

ਧੀਰ ਜੀ ਦੱਸਦੇ ਹਨ ਕਿ ਸ੍ਰੀ ਸਤਿਗੁਰੂ ਜੀ ਵਲੋਂ ਬਖਸ਼ੀ ਹੋਈ ਮਾਇਆ ਦੀ ਇੰਨੀ ਬਰਕਤ ਹੋਈ ਕਿ ਸਮਾਗਮ ਉਪ੍ਰੰਤ ਉਨ੍ਹਾਂ ਕੋਲ ਪੌਣੇ ਤਿੰਨ ਲੱਖ ਰੁਪਿਆ ਬਚ ਗਿਆ।

ਸੰਨ ੧੯੯੦ ਤੋਂ ੯੨ ਦੇ ਸਾਲਾਂ ਵਿਚ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਅਵਤਾਰ ਸ਼ਤਾਬਦੀ ਮਨਾਈ ਗਈ, ਜਿਸ ਵਿਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਰਹਿਨੁਮਾਈ ਹੇਠ, ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਬਾਰੇ ਕਈ ਪੁਸਤਕਾਂ ਛਾਪੀਆਂ ਗਈਆਂ ਅਤੇ ਸਾਹਿਤਕ ਸਮਾਗਮ ਕਰਵਾਏ ਗਏ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਅਵਤਾਰ ਸ਼ਤਾਬਦੀ ਕਮੇਟੀ ਵਲੋਂ ੮ ਦਸੰਬਰ ਸੰਨ ੧੯੯੦ ਨੂੰ ਨਵੀਂ ਦਿੱਲੀ ਵਿਖੇ ਤਾਨਸੈਨ ਮਾਰਗ ਸਥਿਤ ਫੈਡਰੇਸ਼ਨ ਹਾਊਸ ਵਿਚ, ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ ਇਕ ਕਾਮਯਾਬ ਸਾਹਿਤਕ ਗੋਸ਼ਟੀ ਕੀਤੀ ਗਈ। ਇਸ ਵਿਚ ਅਨੇਕ ਵਿਦਵਾਨਾਂ, ਲੇਖਕਾਂ, ਪੱਤਰਕਾਰਾਂ, ਇਤਿਹਾਸਕਾਰਾਂ ਅਤੇ ਬੁੱਧੀਜੀਵੀਆਂ ਨੇ ਭਾਗ ਲਿਆ, ਪੇਪਰ ਪੜ੍ਹੇ ਗਏ। ਇਸ ਸਾਹਿਤਕ ਸਮਾਗਮ ਵਿਚ ਭਾਰਤ ਦੇ ਉਪਰਾਸ਼ਟਰਪਤੀ ਸ੍ਰੀ ਸ਼ੰਕਰ ਦਿਆਲ ਸ਼ਰਮਾ ਵੀ ਪਧਾਰੇ।

੩-੪ ਜੂਨ ਸੰਨ ੧੯੬੩ ਨੂੰ ਪਿੰਡ ਖੋਟੇ ਜ਼ਿਲਾ ਫਿਰੋਜ਼ਪੁਰ ਵਿਖੇ ਅਨੰਦ-ਕਾਰਜ ਸ਼ਤਾਬਦੀ ਵੱਡੇ ਪੱਧਰ 'ਤੇ ਮਨਾਈ ਗਈ। ਸੰਨ ੧੯੭੨ ਵਿਚ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਪ੍ਰਦੇਸ ਗਵਨ ਸ਼ਤਾਬਦੀ ਮਨਾਈ ਗਈ। ਸ੍ਰੀ ਗੁਰੂ ਨਾਨਕ ਦੇਵ ਜੀ ਦਾ ੫੦੦ ਸਾਲਾ ਆਗਮਨ ਦਿਵਸ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ੩੦੦ ਸਾਲਾ ਆਗਮਨ ਦਿਵਸ ਅਤੇ ਸ੍ਰੀ ਗੁਰੂ ਤੇਗ ਬਹਾਦਰ ਜੀ ਦਾ

੩੦੦ ਸਾਲਾ ਸ਼ਹੀਦੀ ਦਿਵਸ ਮਨਾਏ ਗਏ। ਸੂਬਾ ਸਾਹਿਬ ਸਿੰਘ ਦਾ ੧੦੦ਵਾਂ ਸ਼ਹੀਦੀ ਦਿਵਸ ਮਨਾਇਆ ਗਿਆ। ਇਨ੍ਹਾਂ ਸਭ ਸਮਾਗਮਾਂ 'ਤੇ ਸਾਹਿਤਕ ਗਤੀਵਿਧੀਆਂ ਹੋਈਆਂ ਅਤੇ ਸਮੇਂ ਅਨੁਸਾਰ ਸਾਹਿਤ ਛਾਪਿਆ ਗਿਆ।

੨੯-੩੦ ਅਪ੍ਰੈਲ ਸੰਨ ੧੯੯੫ ਨੂੰ ੧੦ ਰਾਊਜ਼ ਐਵੇਨਿਊ ਨਵੀਂ ਦਿੱਲੀ ਵਿਚ ਨਵੇਂ ਉਸਾਰੇ ਪੰਜਾਬੀ ਭਵਨ ਦਿੱਲੀ ਵਿਚ ਮਹਾਨ ਸਾਹਿਤਕਾਰ ਸ੍ਰ: ਗੁਰਬਖਸ਼ ਸਿੰਘ ਪ੍ਰੀਤਲੜੀ ਸ਼ਤਾਬਦੀ ਸਮਾਰੋਹ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਅਤੇ ਆਸ਼ੀਰਵਾਦ ਨਾਲ ਸ਼ੁਰੂ ਹੋਇਆ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਵਲੋਂ ਸਾਹਿਤਕਾਰਾਂ, ਸੰਤ ਇੰਦਰ ਸਿੰਘ ਚਕ੍ਰਵਰਤੀ, ਸੰਤ ਨਿਧਾਨ ਸਿੰਘ ਆਲਿਮ, ਸੰਤ ਤਰਨ ਸਿੰਘ ਵਹਿਮੀ, ਸ੍ਰ. ਨਾਹਰ ਸਿੰਘ ਆਦਿ ਦੀ ਯਾਦ ਵਿਚ ਵੀ ਸਮੇਂ ਸਮੇਂ 'ਤੇ ਸਾਹਿਤਕ ਸਮਾਗਮ ਕਰਵਾਏ ਜਾਂਦੇ ਰਹਿੰਦੇ ਹਨ। ਸ੍ਰੀ ਭੈਣੀ ਸਾਹਿਬ ਵਿਖੇ ਸ੍ਰੀ ਸਤਿਗੁਰੂ ਜੀ ਵਲੋਂ ਲੇਖਕ ਭਵਨ ਉਸਾਰੇ ਜਾਣ ਦਾ ਵੀ ਵਿਚਾਰ ਹੈ।

ਸ੍ਰੀ ਸਤਿਗੁਰੂ ਜੀ ਸਾਹਿਤਕਾਰਾਂ ਅਤੇ ਕਵੀਆਂ ਨੂੰ ਸਨਮਾਨਤ ਕਰਦੇ ਰਹਿੰਦੇ ਹਨ ਅਤੇ ਉਨ੍ਹਾਂ ਦੀਆਂ ਲੋੜਾਂ ਨੂੰ ਧਿਆਨ ਵਿਚ ਰਖਦਿਆਂ, ਵਖ ਵਖ ਸਮੇਂ ਤੇ ਵੱਖ ਵੱਖ ਲੇਖਕਾਂ ਦੀ ਚਾਹੇ ਉਹ ਨਾਮਧਾਰੀ ਹੋਣ ਜਾਂ ਗੈਰਨਾਮਧਾਰੀ, ਲੋੜ ਅਨੁਸਾਰ ਸਹਾਇਤਾ ਕਰਦੇ ਰਹਿੰਦੇ ਹਨ। ਅਨੇਕ ਲੇਖਕਾਂ ਵਲ ਉਦਾਰਤਾਪੂਰਨ ਰਵੱਈਆ ਰਖ ਕੇ, ਸ੍ਰੀ ਸਤਿਗੁਰੂ ਜੀ ਨੇ ਉਨ੍ਹਾਂ ਦੀ ਕਲਮ ਦੀ ਕਦਰ ਪਾਈ ਹੈ।

ਭਾਰਤ ਸਰਕਾਰ ਤੋਂ ਪਦਮ ਸ੍ਰੀ ਐਵਾਰਡ ਨਾਲ ਸਨਮਾਨੇ ਅਤੇ ਪੰਜਾਬ ਸਰਕਾਰ, ਸਾਹਿਤ ਅਕਾਦਮੀ, ਭਾਰਤੀ ਭਾਸ਼ਾ ਪਰਿਸ਼ਦ ਤੋਂ ਪੁਰਸਕਾਰ ਪ੍ਰਾਪਤ ਕਰਨ ਵਾਲੇ ਪੰਜਾਬੀ ਸਾਹਿਤ ਦੇ 'ਬਾਬਾ ਬੋਹੜ' ਆਖੇ ਜਾਂਦੇ ਪ੍ਰਸਿੱਧ ਬਜ਼ੁਰਗ ਸਾਹਿਤਕਾਰ ਪ੍ਰਿੰਸੀਪਲ ਸੰਤ ਸਿੰਘ ਸੇਖੋਂ ਸੰਨ ੧੯੯੭ ਵਿਚ ਆਪਣੇ ਆਖਰੀ ਦਿਨਾਂ ਵਿਚ ਸਰੀਰਕ ਪੱਖੋਂ ਕਾਫੀ ਬੀਮਾਰ ਰਹੇ। ਉਹ ਪਟਿਆਲੇ ਆਪਣੀ ਛੋਟੀ ਸਪੁੱਤਰੀ ਅਲਖ ਜੋਤ ਦੇ ਘਰ ਠਹਿਰੇ ਹੋਏ ਸਨ। ਅਖਬਾਰਾਂ ਵਿਚ ਵੀ ਉਹਨਾਂ ਦੇ ਇਲਾਜ ਵਾਸਤੇ ਸਹਾਇਤਾ ਦੀਆਂ ਅਪੀਲਾਂ ਛਪ ਰਹੀਆਂ ਸਨ ਅਤੇ ਪੰਜਾਬੀ ਸਾਹਿਤ ਜਗਤ ਫਿਕਰਾਂ ਵਿਚ ਸੀ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਪਤਾ ਲੱਗਾ ਤਾਂ ਆਪ ਜੀ ਨੇ ਤੁਰੰਤ, ਬੁੱਧੀਜੀਵੀ ਸਿੱਖਾਂ ਦਾ ਇਕ ਜਥਾ ਸੇਖੋਂ ਸਾਹਿਬ ਦੀ ਖਬਰ ਸੁਰਤ ਲੈਣ ਭੇਜਿਆ, ਇਹੀ ਨਹੀਂ ਪੱਚੀ ਹਜ਼ਾਰ ਰੁਪਏ ਨਕਦ ਸਹਾਇਤਾ ਭੇਜ ਕੇ ਸਿਹਤਯਾਬੀ ਲਈ ਕਾਮਨਾ ਕਰਦਿਆਂ ਅਸ਼ੀਰਵਾਦ ਵੀ ਭੇਜਿਆ। ਸਤਿਗੁਰੂ ਜੀ ਦੀ ਇਧ ਭਾਵਨਾ ਅਤੇ ਪਹੁੰਚ ਦੀ ਇਸ ਗਲ ਤੋਂ ਸੇਖੋਂ ਜੀ ਅਤੀ ਪ੍ਰਭਾਵਿਤ ਅਤੇ ਹੈਰਾਨ ਹੋਏ ਕਿ ਮੈਂ ਤਾਂ ਨਾਸਤਕ ਹਾਂ, ਸਤਿਗੁਰਾਂ ਬਾਰੇ ਕਦੇ ਕੁਝ ਲਿਖਿਆ ਵੀ ਨਹੀਂ, ਨਾ ਜਾਣਦਾ ਹਾਂ, ਇਨ੍ਹਾਂ ਨੂੰ ਮੇਰਾ ਖਿਆਲ ਕਿਵੇਂ ਆਇਆ? ਇਨ੍ਹਾਂ ਨੇ ਮੇਰੀ ਮਦਦ ਕਿਉਂ ਕੀਤੀ?

ਸੇਖੋਂ ਸਾਹਿਬ ਨੇ ਕਿਹਾ ਕਿ ਉਹ ਤੰਦਰੁਸਤ ਹੁੰਦੇ ਹੀ ਸਤਿਗੁਰੂ ਜੀ ਦੇ ਦਰਸ਼ਨ ਕਰਨ ਸ੍ਰੀ ਭੈਣੀ ਸਾਹਿਬ ਜਾਣਗੇ ਅਤੇ ਧੰਨਵਾਦ ਵੀ ਕਰਨਗੇ। ਉਨ੍ਹਾਂ ਦਿਨਾਂ ਵਿਚ ਸ੍ਰੀ ਭੈਣੀ ਸਾਹਿਬ ਵਿਖੇ ਵਿਦਿਅਕ ਸੰਮੇਲਨ ਚਲ ਰਿਹਾ ਸੀ। ਜਦੋਂ ਸੇਖੋਂ ਜੀ ਨੂੰ ਦਸਿਆ ਗਿਆ ਕਿ ੨੮ ਮਈ ਨੂੰ ਵਿਦਿਅਕ ਸੰਮੇਲਨ ਦੀ ਸਮਾਪਤੀ ਉਪ੍ਰੰਤ ਸ੍ਰੀ ਸਤਿਗੁਰੂ ਜੀ ਵਿਦੇਸ਼ ਦੌਰੇ 'ਤੇ ਚਲੇ ਜਾਣਗੇ ਅਤੇ ਦੋ ਮਹੀਨਿਆਂ ਬਾਅਦ ਹੀ ਵਾਪਸ ਪਰਤਣਗੇ ਤਾਂ ਸੇਖੋਂ ਜੀ ਨੇ ੨੭ ਮਈ ਨੂੰ ਹੀ ਸ੍ਰੀ ਭੈਣੀ ਸਾਹਿਬ ਜਾਣ ਦੀ ਇੱਛਾ ਪ੍ਰਗਟਾਈ। ਉਨ੍ਹਾਂ ਦਾ ਸ੍ਰੀ ਭੈਣੀ ਸਾਹਿਬ ਯਾਤਰਾ ਦਾ ਪ੍ਰਬੰਧ ਕਰ ਦਿਤਾ ਗਿਆ।

੨੭ ਮਈ ਸੰਨ ੧੯੯੭ ਨੂੰ ਪ੍ਰਿੰਸੀਪਲ ਸੰਤ ਸਿੰਘ ਸੇਖੋਂ ਪਰਵਾਰ ਸਮੇਤ ਸ੍ਰੀ ਭੈਣੀ ਸਾਹਿਬ ਵਿਖੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਸ਼ਨ ਕਰਨ ਅਤੇ ਧੰਨਵਾਦ ਕਰਨ ਪਹੁੰਚੇ। ਸ਼ਾਇਦ ਅਜਿਹੀ ਸਰੀਰਕ ਹਾਲਤ ਵਿਚ ਉਹ ਕਿਧਰੇ ਨਾ ਜਾਂਦੇ ਪਰ ਸਤਿਗੁਰੂ ਜੀ ਦੇ ਦਰਸ਼ਨ ਕਰਨ ਦੀ ਭਾਵਨਾ ਇੰਨੀ ਪ੍ਰਬਲ ਸੀ ਕਿ ਉਹ ਸ੍ਰੀ ਭੈਣੀ ਸਾਹਿਬ ਪਹੁੰਚੇ। ਉਹਨਾਂ ਦਾ ਗਦੂਦਾਂ ਦਾ ਆਪਰੇਸ਼ਨ ਹੋਇਆ ਹੋਇਆ ਸੀ ਅਤੇ ਉਹਨਾਂ ਦੇ ਪੋਤਰੇ ਨੇ ਉਹ ਬਲੈਡਰ ਚੁਕਿਆ ਹੋਇਆ ਸੀ ਜੋ ਨਾਲੀ ਰਾਹੀਂ ਸੇਖੋਂ ਸਾਹਿਬ ਦੇ ਸਰੀਰ ਨਾਲ ਜੁੜਿਆ ਹੋਇਆ ਸੀ। ਉਸ ਵੇਲੇ ਸੇਖੋਂ ਸਾਹਿਬ ਪੂਰੇ ਸੁਚੇਤ ਅਤੇ ਚੇਤੰਨ ਸਨ। ਉਨਾਂ ਨਾਲ ਉਨ੍ਹਾਂ ਦੀ ਪਤਨੀ ਬੀਬੀ ਗੁਰਚਰਨ ਕੌਰ,ਦੋ ਸਪੁੱਤਰੀਆਂ, ਪੋਤਾ, ਪੋਤੀ, ਦੋ ਦੋਹਤੀਆਂ ਅਤੇ ਇਕ ਭਤੀਜਾ ਆਏ ਸਨ।

ਵਿਦਿਅਕ ਸੰਮੇਲਨ ਹੋਣ ਕਰਕੇ, ਸੱਬਬ ਨਾਲ ਨਾਮਧਾਰੀ ਸਮਾਜ ਨਾਲ ਸੰਬੰਧਤ ਪੰਜਾਬੀ ਲੇਖਕ ਵੀ ਉਸ ਵੇਲੇ ਸ੍ਰੀ ਭੈਣੀ ਸਾਹਿਬ ਪਹੁੰਚੇ ਹੋਏ ਸਨ। ਸੇਖੋਂ ਜੀ ਦੇ ਵਿਦਿਆਰਥੀ ਪ੍ਰੋ. ਕਿਰਪਾਲ ਸਿੰਘ ਕਸੇਲ ਅਤੇ ਅਗੋਂ ਕਸੇਲ ਜੀ ਦੇ ਵਿਦਿਆਰਥੀ ਉਥੇ ਬੈਠੇ ਹੋਏ ਸਨ। ਸਰਵ ਸ੍ਰੀ ਪ੍ਰੀਤਮ ਸਿੰਘ ਪੰਛੀ, ਪ੍ਰੀਤਮ ਸਿੰਘ ਕਵੀ, ਸੁਰਜੀਤ ਖੁਰਸ਼ੀਦੀ, ਜਗਦੀਸ਼ ਸਿੰਘ ਵਰਿਆਮ, ਪ੍ਰੋ. ਤਾਰਾ ਸਿੰਘ ਅਨਜਾਣ, ਸੰਤ ਤਰਸੇਮ ਸਿੰਘ, ਸਾਧੂ ਸਿੰਘ ਕਿਸਾਨ, ਸੁਰਿੰਦਰ ਕੌਰ ਖਰਲ, ਸ੍ਰੀ ਭਗਵੰਤ ਸਿੰਘ, ਮਾਸਟਰ ਅਮਰੀਕ ਸਿੰਘ, ਅਜੀਤ ਸਿੰਘ ਚੀਮਾ, ਦਲੀਪ ਸਿੰਘ, ਰਣਧੀਰ ਸਿੰਘ ਧੀਰਾ ਆਦਿ ਉਥੇ ਹਾਜ਼ਰ ਸਨ।

ਸਾਰਿਆਂ ਨੂੰ ਮਿਲ ਕੇ, ਸੇਖੋਂ ਸਾਹਿਬ ਬੜੇ ਖੁਸ਼ ਹੋਏ। ਮੇਰੇ ਬਾਰੇ ਜਾਣ ਕੇ ਪ੍ਰਿ. ਸੇਖੋਂ ਹੈਰਾਨ ਹੋ ਕੇ

***ਦਰਵੇਸ਼ਪੁਣੇ 'ਚ ਰਹਿਣ ਵਾਲੇ, ਕ੍ਰਾਂਤੀਕਾਰੀ ਅਤੇ ਅਜ਼ਾਦ ਵਿਚਾਰਾਂ ਦੇ ਮਾਲਕ ਸਾਫ ਤੇ ਸਪਸ਼ਟ ਕਹਿ ਦੇਣ ਦੀ ਜੁਰਅਤ ਰੱਖਣ ਵਾਲੇ ਬੇਪ੍ਰਵਾਹ ਲੇਖਕ ਸ੍ਰੀ ਸੁਰਜੀਤ ਖੁਰਸ਼ੀਦੀ ਜੀ ਨੂੰ ਉਨ੍ਹਾਂ ਦੇ ਆਖਰੀ ਪੰਦਰਾਂ ਸਾਲਾਂ ਵਿਚ, ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਉਨ੍ਹਾਂ ਨੂੰ ਸ੍ਰੀ ਭੈਣੀ ਸਾਹਿਬ ਵਿਖੇ ਰੱਖ ਕੇ ਸੰਭਾਲਿਆ। ਔਖੜ, ਬੇਲਿਹਾਜ਼, ਬੁਰੀ ਤਰ੍ਹਾਂ ਨਾਲ ਨਾਸਤਕ ਤੇ ਖਿੰਡੇ-ਪੁੰਡੇ ਬੇਤਰਤੀਬ ਖੁਰਸ਼ੀਦੀ ਜੀ ਨਰਮ, ਕੋਮਲ, ਸ਼ਾਂਤ ਚਿੱਤ ਤੇ ਆਸਤਕ ਹੋ ਗਏ ਸਨ।***

ਕਹਿਣ ਲਗੇ, 'ਸੰਤ ਕਿਤਾਬਾਂ ਤੇਰੀਆਂ ਛਪ ਗਈਆਂ, ਮੇਰੇ ਕੋਲ ਇਕ ਵੀ ਨਹੀਂ।' ਮੈਂ ਆਪਣੀ ਪੁਸਤਕ 'ਬਖ਼ਸ਼ਿਸ਼' ਉਨ੍ਹਾਂ ਨੂੰ ਭੇਟ ਕੀਤੀ।

ਕਈਆਂ ਨੇ ਸੇਖੋਂ ਸਾਹਿਬ ਨੂੰ ਆਖਿਆ ਕਿ ਉਨ੍ਹਾਂ ਨੇ ਆਪਣੇ ਵਿਦਿਆਰਥੀ ਕਾਲ ਵਿਚ ਸੇਖੋਂ ਜੀ ਦੀ ਕਹਾਣੀ 'ਪ੍ਰੇਮੀ ਦੇ ਨਿਆਣੇ' ਪੜ੍ਹੀ ਹੈ। ਸੇਖੋਂ ਜੀ ਨੇ ਦੱਸਿਆ ਕਿ ਪ੍ਰੇਮ ਕੌਰ ਉਨ੍ਹਾਂ ਦੀ ਮਾਂ ਦਾ ਨਾਂ ਸੀ ਅਤੇ ਉਸਦਾ ਸਾਰੇ ਪਿੰਡ ਵਿਚ ਦਬਦਬਾ ਸੀ।

ਸ੍ਰੀ ਸਤਿਗੁਰੂ ਜੀ ਸੇਖੋਂ ਸਾਹਿਬ ਨੂੰ ਮਿਲਣ ਆਏ। ਪ੍ਰਿ. ਸੇਖੋਂ ਨੇ ਝੁਕ ਕੇ ਨਮਸਕਾਰ ਕੀਤੀ। ਸੱਚੇ ਪਾਤਸ਼ਾਹ ਜੀ ਫਰਮਾਇਆ, 'ਤੁਸੀਂ ਆਉਣ ਦੀ ਖੇਚਲ ਕੀਤੀ, ਮੈਂ ਖੁਦ ਹੀ ਤੁਹਾਡੇ ਕੋਲ ਆ ਜਾਣਾ ਸੀ।' ਹੋਰ ਵੀ ਗੱਲਬਾਤ ਹੋਈ। ਪ੍ਰਿੰ. ਸੇਖੋਂ ਸ੍ਰੀ ਸਤਿਗੁਰੂ ਜੀ ਦੀ ਮਿਕਨਾਤੀਸੀ ਸ਼ਖ਼ਸੀਅਤ ਤੋਂ ਬਹੁਤ ਪ੍ਰਭਾਵਤ ਹੋਏ। ਉਨ੍ਹਾਂ ਕਿਹਾ ਕਿ ਜੇ ਉਹ ਚਾਰ ਪੰਜ ਸਾਲ ਹੋਰ ਜਿਉਂਦੇ ਰਹੇ ਤਾਂ ਸ੍ਰੀ ਸਤਿਗੁਰੂ ਜੀ ਬਾਰੇ ਤੇ ਸ੍ਰੀ ਭੈਣੀ ਸਾਹਿਬ ਬਾਰੇ ਲਿਖਣਗੇ। ਪ੍ਰੋ. ਕਿਰਪਾਲ ਸਿੰਘ ਕਸੇਲ ਨੇ ਸ੍ਰੀ ਸਤਿਗੁਰੂ ਜੀ ਦੇ ਕਿਰਦਾਰ ਬਾਰੇ ਉਨ੍ਹਾਂ ਨੂੰ ਬਾਖੂਬੀ ਖੋਲ੍ਹ ਕੇ ਦਸਿਆ।

ਇਸ ਮਿਲਣੀ ਤੋਂ ਕੁਝ ਦਿਨਾਂ ਬਾਦ ਸੇਖੋਂ ਜੀ ਦੀ ਸੁਪਤਨੀ ਦਾ ਸਵਰਗਵਾਸ ਹੋ ਗਿਆ ਅਤੇ ਖੁਦ ਪ੍ਰਿ. ਸੰਤ ਸਿੰਘ ਸੇਖੋਂ ੭ ਅਕਤੂਬਰ ਸੰਨ ੧੯੯੭ ਨੂੰ ਜੀਵਨ ਦੇ ਨੌਂਵੇਂ ਸਾਲ ਵਿਚ ਚੜ੍ਹਾਈ ਕਰ ਗਏ।

ਸ. ਗੁਰਬਖਸ਼ ਸਿੰਘ ਪ੍ਰੀਤਲੜੀ ਦਾ ਪੰਜਾਬੀ ਸਾਹਿਤ ਜਗਤ ਵਿਚ ਆਪਣਾ ਇਕ ਨਿਵੇਕਲਾ ਸਥਾਨ ਹੈ। ਅਦੁੱਤੀ ਪ੍ਰਤਿਭਾ ਦੇ ਮਾਲਕ, ੬੨ ਪੁਸਤਕਾਂ ਦੇ ਰਚੇਤਾ, ਕਹਾਣੀ, ਕਵਿਤਾ, ਲੇਖ, ਨਾਵਲ, ਸਵੈਜੀਵਨੀ ਗੱਲ ਕੀ ਸਾਹਿਤ ਦੇ ਹਰ ਅੰਗ 'ਤੇ ਲਿਖਣ ਵਾਲੇ ਸ. ਗੁਰਬਖਸ਼ ਸਿੰਘ ਪ੍ਰੀਤਲੜੀ ਨੇ, ਇਕ ਨਵੀਂ ਸੋਚ ਵਾਲੇ ਲਿਖਾਰੀ ਦੇ ਤੌਰ 'ਤੇ ਉਭਰ ਕੇ, ਅਨੇਕਾਂ ਮਾਣ ਸਨਮਾਨ ਪ੍ਰਾਪਤ ਕੀਤੇ ਤੇ ਪੰਜਾਬੀ ਸਾਹਿਤ ਵਿਚ ਆਪਣਾ ਅਮਿਟ ਪ੍ਰਭਾਵ ਛਡ ਗਏ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਆਪ 'ਤੇ ਵਿਸ਼ੇਸ਼ ਕ੍ਰਿਪਾ ਰਹੀ। ਸੰਨ ੧੯੭੭ ਵਿਚ ਜਦੋਂ ਸ. ਗੁਰਬਖਸ਼ ਸਿੰਘ ਬੀਮਾਰੀ ਦੇ ਘੇਰੇ ਵਿਚ ਆ ਗਏ, ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਉਸ ਵਕਤ ਦੇ ਮੁਖ ਮੰਤਰੀ ਸ੍ਰੀ ਪ੍ਰਕਾਸ਼ ਸਿੰਘ ਬਾਦਲ ਨੂੰ ਟੈਲੀਫੋਨ ਕਰ ਕੇ, ਸਰਕਾਰੀ ਖਰਚ ਤੇ ਉਨ੍ਹਾਂ ਦਾ ਪੀ. ਜੀ. ਆਈ. ਚੰਡੀਗੜ੍ਹ ਵਿਖੇ ਇਲਾਜ ਕਰਵਾਇਆ। ਸ੍ਰੀ ਸਤਿਗੁਰੂ ਜੀ ਨੇ ਖ਼ੁਦ ਵੀ ਉਨ੍ਹਾਂ ਦਾ ਖਾਸ ਧਿਆਨ ਰਖਿਆ ਅਤੇ ਮਾਇਕ ਅਤੇ ਪਦਾਰਥਕ ਸਹਾਇਤਾ ਕੀਤੀ। ਸ. ਗੁਰਬਖਸ਼ ਸਿੰਘ ਦੀਆਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਲਿਖੀਆਂ ਚਿੱਠੀਆਂ ਉਨ੍ਹਾਂ ਦੀਆਂ ਸ੍ਰੀ ਸਤਿਗੁਰੂ ਜੀ ਪ੍ਰਤੀ ਸ਼ਰਧਾ ਤੇ ਸਤਿਕਾਰ ਦੀਆਂ ਭਾਵਨਾਵਾਂ ਦਰਸਾਉਂਦੀਆਂ ਹਨ। ਸਾਰੀਆਂ ਚਿਠੀਆਂ ਉਪਰ ਲਿਖਿਆ ਹੈ, 'ਮੇਰੇ ਪਿਆਰੇ ਸਤਿਗੁਰੂ ਜੀ' ਅਤੇ ਥੱਲੇ ਲਿਖਿਆ ਹੈ, 'ਬੜੇ ਪਿਆਰ 'ਤੇ ਸਤਿਕਾਰ ਨਾਲ ਆਪ ਦਾ ਗੁਰਬਖਸ਼ ਸਿੰਘ'। ਮਿਸਾਲ ਵਜੋਂ ਕੁਝ ਚਿੱਠੀਆਂ ਦੇ ਅੰਸ਼ ਪੇਸ਼ ਹਨ—

"ਆਪ ਜਦੋਂ ਵਲੈਤੋਂ ਪਰਤ ਕੇ ਆਏ, ਆਪ ਨੇ ਆਪਣੇ ਸੂਬਾ ਜੀ ਨੂੰ ਮੇਰੀ ਸੁੱਖ ਪੁੱਛਣ ਲਈ ਘੱਲਿਆ ਤੇ ਕਲ ਆਪ ਉਚੇਚਾ ਮੈਨੂੰ ਦਰਸ਼ਨ ਦੇਣ ਲਈ ਆਏ ਤੇ ਮੇਰੇ ਲਈ ਬਰਕਤਾਂ ਨਾਲ ਕਾਰ ਲੱਦ ਕੇ ਲਿਆਏ, ਇਹ ਬਰਕਤਾਂ ਅਸਾਂ ਆਪਣੇ ਸਾਰੇ ਸਟਾਫ ਅਤੇ ਨਿਕਟ ਗਵਾਂਢੀਆਂ ਤੇ ਕਾਮਿਆਂ ਵਿਚ ਵੰਡੀਆਂ। ਮੈਂ ਆਪ ਦੀ ਇਸ ਕਿਰਪਾ ਭਰੀ ਖਿਆਲਦਾਰੀ ਲਈ ਬੜਾ ਕਿਰਤਗ ਹਾਂ; ਆਪ ਦਾ ਪਿਆਰ ਮੇਰੀ ਉਮਰ ਵਿਚ ਵਾਧਾ ਕਰ ਰਿਹਾ ਹੈ।" ੨੩-੩-੧੯੭੭।

"ਆਪ ਦੀ ਬੜੀ ਕਿਰਪਾ ਕਿ ਆਪ ਨੇ ਮੇਰੀ ਮੰਗ ਪੂਰੀ ਕਰਨ ਵਿਚ ਜ਼ਰਾ ਢਿਲ ਨਹੀਂ ਲਾਈ,......ਅਸੀਂ ਜੁਲਾਈ ਦੇ ਪਹਿਲੇ ਹਫਤੇ ਲੰਡਨ ਜਾਵਾਂਗੇ ਤੇ ਇਕ ਮਹੀਨਾ ਉਥੇ ਰਹਿ ਕੇ ਟਰਾਂਟੋ ਤੇ ਵੈਨਕੂਵਰ ਜਾਵਾਂਗੇ....ਦੇਸ ਤੋਂ ਜਾਣ ਤੋਂ ਪਹਿਲਾਂ ਮੈਂ ਇਕ ਵਾਰੀ ਆਪ ਜੀ ਦੇ ਦਰਸ਼ਨ ਕਰ ਲੈਣਾ ਚਾਹਾਂਗਾ।" ੨-੫-੧੯੭੭

"ਮੱਝ ਸਾਡੀ ਸੁੱਕ ਗਈ ਹੈ, ਆਪ ਦੀ ਦਿੱਤੀ ਗਊ ਮਾਤਾ ਨੂੰ ਸੂਇਆਂ ਇਕ ਵਰ੍ਹਾ ਹੋਣ ਲੱਗਾ ਹੈ, ਹੁਣ ਮਸਾਂ ਤਿੰਨ ਕੁ ਸੇਰ ਦੁੱਧ ਦਿੰਦੀ ਹੈ....ਜਿਹੜੀ ਮੱਝ ਆਪ ਕਹਿੰਦੇ ਸੀ, ਮੇਰੇ ਲਈ ਰੱਖੀ ਹੈ, ਹੁਣ ਆ ਜਾਵੇ ਤਾਂ ਸੌਖ ਹੋ ਜਾਵੇਗੀ।" ੧੧-੫-੧੯੭੭

"ਭੁੱਖ ਨਹੀਂ ਲਗਦੀ ਤੇ ਭਾਰ ਹਰ ਹਫਤੇ ਘਟਦਾ ਜਾ ਰਿਹਾ ਹੈ। ਚੰਡੀਗੜ੍ਹ ਟੈਸਟ ਹੋਏ ਹਨ ਸ਼ਾਇਦ ਹਸਪਤਾਲ ਦਾਖਲ ਹੋਣਾ ਪਵੇ।" ੧੩-੬-੧੯੭੭

"ਆਪ ਦੀ ਮੇਰੀ ਸਿਹਤ ਲਈ ਫਿਕਰਮੰਦੀ ਮੇਰੀ ਆਸ਼ਾਵੰਦੀ ਵਧਾਉਂਦੀ ਹੈ।" ੧੬-੬-੧੯੭੭

"ਮੱਝ ਪਹੁੰਚ ਗਈ ਹੈ, ਆਪ ਦੀ ਅਪਾਰ ਕ੍ਰਿਪਾ ਆਪ ਦੀ ਭੇਜੀ ਗਊ ਵਰਗੀ ਹੀ ਭਾਗਾਂਵਾਲੀ ਹੋਵੇਗੀ।" ੧੮-੬-੧੯੭੭

"ਇਥੋਂ ਦੇ ਡਾਕਟਰਾਂ ਨੇ ਸਲਾਹ ਦਿਤੀ ਹੈ ਕਿ ਮੈਂ ਛੇਤੀ ਚੰਡੀਗੜ੍ਹ ਹਸਪਤਾਲ 'ਚ ਦਾਖਲ ਹੋ ਜਾਵਾਂ। ਮੈਂ ਅਜ ਚੰਡੀਗੜ੍ਹ ਹਸਪਤਾਲ ਦੇ ਡਾਇਰੈਕਟਰ ਡਾਕਟਰ ਚੁਟਾਨੀ ਨੂੰ ਲਿਖ ਰਿਹਾ ਹਾਂ, ਉਨ੍ਹਾਂ ਦਾ ਜਵਾਬ ਆਉਂਦਿਆਂ ਹੀ ਮੈਂ ਚੰਡੀਗੜ੍ਹ ਚਲਾ ਜਾਵਾਂਗਾ।" ੧੯-੬-੧੯੭੭

"ਮੈਂ ਡਾਕਟਰ ਚੁਟਾਨੀ ਨੂੰ ਉਡੀਕ ਰਿਹਾ ਹਾਂ, ਉਹ ਸ਼ਾਇਦ ਛੁੱਟੀ 'ਤੇ ਹੈਨ, ਜਵਾਬ ਆਇਆ ਨਹੀਂ, ਜਵਾਬ ਆਉਂਦਿਆਂ ਹੀ ਮੈਂ ਤੇ ਉਮਾ (ਬੇਟੀ) ਚੰਡੀਗੜ੍ਹ ਚਲੇ ਜਾਵਾਂਗੇ। ਉਥੋਂ ਮੈਂ ਆਪ ਨੂੰ ਸਾਰਾ ਹਾਲ ਲਿਖਾਂਗਾ। ਮੱਝ ਬੜੀ ਸੋਹਣੀ ਹੈ, ਸਾਰਾ ਪਿੰਡ ਵੇਖਣ ਆਉਂਦਾ ਹੈ ਤੇ ਤਾਰੀਫ ਕਰਦਾ ਹੈ, ਆਪ ਦੀ ਬਖ਼ਸ਼ਸ਼ ਦਾ ਮੈਨੂੰ ਮਾਣ ਹੈ।" ੨੯-੬-੧੯੭੭

੨੦ ਅਗਸਤ ੧੯੭੭ ਨੂੰ ਜਦੋਂ ਸ. ਗੁਰਬਖਸ਼ ਸਿੰਘ ਪੀ. ਜੀ. ਆਈ. ਤੋਂ ਨੌਰ-ਬਰ-ਨੌ ਹੋ ਕੇ ਵਾਪਸ ਪ੍ਰੀਤ ਨਗਰ ਜਾਣ ਦੀਆਂ ਤਿਆਰੀਆਂ ਵਿਚ ਸਨ ਤਾਂ ਦਿਲ ਦਾ ਦੌਰਾ ਪੈਣ 'ਤੇ ਉਹ ਚੜ੍ਹਾਈ ਕਰ ਗਏ।

੨੬-੯-੧੯੭੭ ਨੂੰ ਸ. ਗੁਰਬਖਸ਼ ਸਿੰਘ ਦੇ ਪੁੱਤਰ ਸ. ਨਵਤੇਜ ਸਿੰਘ ਦਾ ਖਤ ਸਤਿਗੁਰੂ ਜੀ ਨੂੰ ਆਇਆ, ਸਤਿਗੁਰੂ ਜੀ ਨੇ ਬੜੀ ਅਪਾਰ ਕਿਰਪਾ ਕੀਤੀ ਹੈ ਕਿ ਉਹ ਦਾਰ ਜੀ ਲਈ ਪਾਠ ਕਰਵਾ ਰਹੇ ਹਨ। ਮੈਂ ਤੇ ਮੇਰੀ ਭੈਣ ਉਮਾ, ਮੇਰਾ ਭਰਾ ਹਿਰਦੇਪਾਲ ਤੇ ਸਾਡੇ ਦੋਵਾਂ ਭਰਾਵਾਂ ਦੀਆਂ ਪਤਨੀਆਂ ਪੁੱਜ ਜਾਵਾਂਗੇ। ਮੈਂ ਤਾਂ ਕੋਸ਼ਿਸ਼ ਕਰਾਂਗਾ ਕਿ ਪਹਿਲੀ ਅਕਤੂਬਰ ਨੂੰ ਹੀ ਤੁਹਾਡੇ ਕੋਲ ਪੁੱਜ ਜਾਵਾਂ। ਦਾਰ ਜੀ ਦੀ 'ਪ੍ਰਣ ਪੁਸਤਕ' ਵਿਚ ਸਤਿਗੁਰੂ ਜੀ ਬਾਰੇ ਜਿਹੜੀਆਂ ਸਤਰਾਂ ੧੮ ਜੁਲਾਈ ਨੂੰ ਲਿਖੀਆਂ ਹਨ, ਉਹਦੀ ਫੋਟੋ ਕਾਪੀ ਮੈਂ ਨਾਲ ਲੈਂਦਾ ਆਵਾਂਗਾ....।"

੧੮ ਜੁਲਾਈ ਸੰਨ ੧੯੭੭ ਨੂੰ ਸ. ਗੁਰਬਖਸ਼ ਸਿੰਘ ਜੀ ਦੀ ਪ੍ਰਣ ਪੁਸਤਕ (ਡਾਇਰੀ) 'ਚੋਂ ਲਿਖੀਆਂ ਸਤਰਾਂ ਸਨ—

"ਸਤਿਗੁਰੂ ਆਉਣ ਰਹਿ ਜਾਏ, ਚੰਡੀਗੜ੍ਹ ਦਾ ਕੰਮ ਬਣਾ ਦਿਓ, ਥਕਾਵਟ ਨਾ ਹੋਵੇ, ਖੇੜਾ ਆਵੇ ਬਖ਼ਸ਼ਿਸ਼ ਹੋਵੇ ਸੰਦੇਸ਼ ਆਵੇ ਮੱਝ ਬਾਰੇ ਚਿੰਤਾ ਜਾਵੇ, ਤੂੰ ਮੇਰਾ ਰਾਖਾ...."

ਪੰਜਾਬੀ ਦੇ ਪ੍ਰਸਿੱਧ ਹਾਸਰਸ ਲੇਖਕ ਡਾ. ਗੁਰਨਾਮ ਸਿੰਘ ਤੀਰ, ਜਿਹੜੇ ਆਪਣੇ ਕਾਲਮ 'ਚਾਚਾ ਚੰਡੀਗੜ੍ਹੀਆ' ਦੇ ਨਾਂ ਨਾਲ ਵੀ ਜਾਣੇ ਜਾਂਦੇ ਸਨ, ਆਪਣੇ ਅੰਤਮ ਦਿਨਾਂ ਵਿਚ ਗੁਰਦੇ ਫੇਲ ਹੋ ਜਾਣ ਕਾਰਣ ਕਾਫੀ ਤਕਲੀਫ ਵਿਚ ਰਹੇ। ਸ੍ਰੀ ਸਤਿਗੁਰੂ ਜੀ ਹਰ ਮਹੀਨੇ ਉਨ੍ਹਾਂ ਦੀ ਮਾਇਕ ਸਹਾਇਤਾ ਕਰਦੇ ਰਹੇ। ਜਦੋਂ ਉਨ੍ਹਾਂ ਦੇ ਗੁਰਦੇ ਬਦਲਣ ਦਾ ਉਪਰੇਸ਼ਨ ਬੰਬਈ ਵਿਖੇ ਹੋਇਆ, ਉਸ ਸਮੇਂ ਵੀ ਹਜ਼ੂਰ ਨੇ ਕਾਫੀ ਮਾਇਕ ਮਦਦ ਕੀਤੀ। ਡਾ. ਗੁਰਨਾਮ ਸਿੰਘ ਤੀਰ ਸੰਨ ੧੯੯੧ ਵਿਚ ਚੜ੍ਹਾਈ ਕੀਤੇ।

ਉੱਘੇ ਰਿਸਰਚ ਸਕਾਲਰ ਸ੍ਰ. ਨਾਹਰ ਸਿੰਘ ਐਮ. ਏ. ਨੇ ਅੰਗ੍ਰੇਜ਼ਾਂ ਦੇ ਮੂਲ ਦਸਤਾਵੇਜ਼ (Original documents) ਨੈਸ਼ਨਲ ਆਰਕਾਈਵ ਦਿੱਲੀ ਵਿਚੋਂ ਕਢਵਾ ਕੇ ਨਾਮਧਾਰੀ ਇਤਿਹਾਸ ਲਿਖਿਆ। ਇਨ੍ਹਾਂ ਨੇ ਪੁਸਤਕਾਂ ਲਿਖੀਆਂ — ਨਾਮਧਾਰੀ ਇਤਿਹਾਸ ਭਾਗ ਪਹਿਲਾ, Rebels against the British Rule, Guru Ram Singh & the Kuka Sikhs, Namdharis ਆਦਿ। ਸ੍ਰੀ ਸਤਿਗੁਰੂ ਜੀ ਚੰਡੀਗੜ੍ਹ ਰਹਿੰਦੇ ਇਸ ਬਜ਼ੁਰਗ ਲੇਖਕ ਦਾ ਖਾਸ ਧਿਆਨ ਰਖਦੇ ਸਨ। ਹਰ ਮਹੀਨੇ ਮਾਇਆ, ਫਲ ਤੇ ਹੋਰ ਪਦਾਰਥ ਭੇਜਦੇ ਸਨ। ੧੧ ਮਾਰਚ ੧੯੯੮ ਨੂੰ ਸ੍ਰ. ਨਾਹਰ ਸਿੰਘ ਨੋਇਡਾ ਯੂ.ਪੀ. (ਦਿਲੀ ਲਾਗੇ) ਵਿਖੇ ਆਪਣੇ ਪੁੱਤਰ ਕੋਲ ਚੜ੍ਹਾਈ ਕੀਤੇ।

ਦਰਵੇਸ਼ਪੁਣੇ 'ਚ ਰਹਿਣ ਵਾਲੇ, ਕ੍ਰਾਂਤੀਕਾਰੀ ਅਤੇ ਅਜ਼ਾਦ ਵਿਚਾਰਾਂ ਦੇ ਮਾਲਕ ਸਾਫ ਤੇ ਸਪਸ਼ਟ ਕਹਿ ਦੇਣ ਦੀ ਜੁਰਅਤ ਰੱਖਣ ਵਾਲੇ ਬੇਪ੍ਰਵਾਹ ਲੇਖਕ ਸ੍ਰੀ ਸੁਰਜੀਤ ਖੁਰਸ਼ੀਦੀ ਜੀ ਨੂੰ ਉਨ੍ਹਾਂ ਦੇ ਆਖਰੀ ਪੰਦਰਾਂ ਸਾਲਾਂ ਵਿਚ, ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਉਨ੍ਹਾਂ ਨੂੰ ਸ੍ਰੀ ਭੈਣੀ ਸਾਹਿਬ ਵਿਖੇ ਰੱਖ ਕੇ ਸੰਭਾਲਿਆ। ਔਖੜ, ਬੇਲਿਹਾਜ਼, ਬੁਰੀ ਤਰ੍ਹਾਂ ਨਾਲ ਨਾਸਤਕ ਤੇ ਖਿੰਡੇ-ਪੁੰਡੇ ਬੇਤਰਤੀਬ ਖ਼ੁਰਸ਼ੀਦੀ ਜੀ ਨਰਮ, ਕੋਮਲ, ਸ਼ਾਂਤ ਚਿੱਤ ਤੇ ਆਸਤਕ ਹੋ ਗਏ ਸਨ। ਸ਼ਰਾਬ ਉਹਨਾਂ ਦੀ ਵੱਡੀ ਕਮਜ਼ੋਰੀ ਸੀ, ਸਤਿਗੁਰੂ ਜੀ ਦੇ ਪਿਆਰ ਸੂਤਰ ਵਿਚ ਬੱਝੇ ਖੁਰਸ਼ੀਦੀ ਜੀ ਨੇ ਉਹ ਵੀ ਛੱਡ ਦਿੱਤੀ। ਸ੍ਰੀ ਸਤਿਗੁਰੂ ਜੀ ਵੀ ਉਨ੍ਹਾਂ ਦਾ, ਉਨ੍ਹਾਂ ਦੀ ਸਿਹਤ ਦਾ, ਉਨ੍ਹਾਂ ਦੀਆਂ ਪਰਵਾਰਕ ਜ਼ਿੰਮੇਵਾਰੀਆਂ ਦਾ ਬਹੁਤ ਧਿਆਨ ਰਖਦੇ ਸਨ। ਉਨ੍ਹਾਂ ਨੂੰ ਪੂਰੇ ਮੋਹ ਅਤੇ ਮਾਣ ਨਾਲ ਸ੍ਰੀ ਭੈਣੀ ਸਾਹਿਬ ਜ਼ਿੰਮੇਵਾਰ ਥਾਂ 'ਤੇ ਬਿਠਾਇਆ ਗਿਆ। ਸਮੁੱਚੀ ਲਾਇਬ੍ਰੇਰੀ ਅਤੇ ਰੋਜ਼ਾਨਾ ਆਉਂਦੇ ਅਖਬਾਰ ਉਹਨਾਂ ਦੇ ਹਵਾਲੇ ਕਰ ਦਿਤੇ। ਸਾਹਿਤ ਨਾਲ ਸੰਬੰਧਤ ਹਰ ਗੱਲ ਵਿਚ ਉਹਨਾਂ ਦੀ ਰਾਇ ਲਈ ਜਾਣ ਲੱਗੀ। ਸ੍ਰੀ ਭੈਣੀ ਸਾਹਿਬ ਆਉਣ ਤੋਂ ਪਹਿਲਾਂ ਖੁਰਸ਼ੀਦੀ ਜੀ ਦੀਆਂ ਤਿੰਨ ਪੁਸਤਕਾਂ ਛਪ ਚੁਕੀਆਂ ਸਨ। 'ਪੰਜਾਬੀ ਸ਼ਬਦਾਵਲੀ ਦੀ ਰੂਪ-ਰੇਖਾ' ਪੰਜਾਬੀ ਯੂਨੀਵਰਸਿਟੀ ਦੇ ਐਮ. ਏ. ਕੋਰਸ ਵਿਚ ਲਗੀ ਹੋਈ ਸੀ। 'ਮੀਨ ਪਿਆਸੀ' ਕਹਾਣੀਆਂ ਦੀ ਤੇ 'ਮੁੜਕੇ ਦੀ ਮਹਿਕ' ਕਵਿਤਾਵਾਂ ਦੀ ਕਿਤਾਬ ਸੀ।

ਸ੍ਰੀ ਸਤਿਗੁਰੂ ਜੀ ਦੇ ਪਵਿੱਤਰ ਸੰਪਰਕ ਵਿਚ ਆਉਣ ਮਗਰੋਂ ਖੁਰਸ਼ੀਦੀ ਜੀ ਦੀਆਂ ਭਾਸ਼ਾ-ਵਿਗਿਆਨ ਦੀਆਂ ਦੋ ਬਹੁਮੁੱਲੀਆਂ ਪੁਸਤਕਾਂ 'ਜਗਜੀਤ ਕੋਸ਼' ਅਤੇ 'ਸ਼ਬਦ-ਲੀਲਾ' ਛਪੀਆਂ। ਇਕ ਖਰੜਾ 'ਆਓ ਵਧੀਆ ਪੰਜਾਬੀ ਲਿਖੀਏ' ਤਿਆਰ ਪਿਆ ਹੈ। ਬੱਚਿਆਂ ਵਾਸਤੇ ਭਾਸ਼ਾ ਵਿਗਿਆਨ ਦੀ ਜਾਣਕਾਰੀ,-ਭਰਪੂਰ ਨਾਵਲ 'ਚੰਦ ਧਰਤੀ 'ਤੇ ਉਤਰੇਗਾ' ਤਿਆਰ ਸਨ। ਖੁਰਸ਼ੀਦੀ ਜੀ ਨੂੰ ਅਧਰੰਗ ਹੋ ਗਿਆ ਸੀ। ਸ੍ਰੀ ਸਤਿਗੁਰੂ ਜੀ ਨੇ ਉਨ੍ਹਾ ਦੀ ਪੂਰੀ ਦੇਖ-ਭਾਲ ਕੀਤੀ। ਸੇਵਕ ਦਿੱਤਾ ਤੇ ਆਪ ਉਨ੍ਹਾਂ ਦਾ ਪਤਾ ਲੈਣ ਜਾਂਦੇ ਰਹੇ। ੧੩-੮-੯੮ ਨੂੰ ਖੁਰਸ਼ੀਦੀ ਜੀ ਦੀ ਮੌਤ ਹੋ ਗਈ।

ਪੰਜਾਬੀ ਸਾਹਿਤ ਦੇ ਮਿਲਟਨ ਵਜੋਂ ਜਾਣੇ ਜਾਂਦੇ ਪ੍ਰੋ. ਕ੍ਰਿਪਾਲ ਸਿੰਘ ਕਸੇਲ ਦੇ ਨੇਤਰਾਂ ਵਿਚ ਜੋਤ ਨਹੀਂ ਹੈ, ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਫਰਮਾਉਂਦੇ ਹਨ ਕਿ ਜੇ ਕਿਤੇ ਕਸੇਲ ਜੀ ਦੀਆਂ ਅੱਖਾਂ ਦਾ ਇਲਾਜ ਹੋ ਸਕਦਾ ਹੋਵੇ ਤਾਂ ਦੱਸੋ, ਅਸੀਂ ਸਾਰਾ ਖਰਚਾ ਕਰਾਂਗੇ। ਇਹ ਗੱਲ ਆਪ ਨੇ ਡਾ. ਐਸ. ਤਰਸੇਮ ਜੀ ਵਾਸਤੇ ਵੀ ਆਖੀ।

ਪੰਜਾਬੀ ਦੇ ਪ੍ਰਸਿੱਧ ਲੇਖਕ ਡਾ. ਅਮਰ ਭਾਰਤੀ ਦਾ ਵੀ ਸ੍ਰੀ ਸਤਿਗੁਰੂ ਜੀ ਬਹੁਤ ਧਿਆਨ ਰਖਦੇ ਹਨ। ਡਾ. ਭਾਰਤੀ ਦੀਆਂ ਛਪੀਆਂ ਪੁਸਤਕਾਂ ਹਨ—ਸਿੱਖ ਇਤਿਹਾਸ ਤੇ ਕੂਕੇ, ਸ੍ਰੀ ਦਸਮੇਸ਼ ਨੰਦੇੜ ਪਿਛੋਂ, ਸਤਿਗੁਰ ਤਿਸ ਕਾ ਨਾਉ, ਅਲਹੁ ਵਰਸਉ ਮੇਹੁ, ਦਸਮ ਗ੍ਰੰਥ ਵਿਚ ਕੁੰਡਲਿਨੀ ਤੱਤ, ਮੈਂ ਅਜੇ ਵਾਪਸ ਨਹੀਂ ਆਇਆ ਤੇ ਗੁਰਬਾਣੀ 'ਚ ਆਗਮ ਦ੍ਰਿਸ਼ਟੀ ਆਦਿ। ਡਾ. ਭਾਰਤੀ ਨੇ ਅਨੇਕਾਂ ਯਾਤਰਾ ਲੇਖ ਲਿਖੇ। ਅਨੁਵਾਦ ਦੇ ਖੇਤਰ ਵਿਚ ਦਸ ਪੁਸਤਕਾਂ ਦਾ ਬੰਗਾਲੀ ਤੋਂ ਪੰਜਾਬੀ 'ਚ ਤਰਜਮਾ ਕੀਤਾ ਹੈ ਤੇ ਅਨੇਕ ਮਾਣ ਸਨਮਾਨ ਪ੍ਰਾਪਤ ਕੀਤੇ ਹਨ। ਇਨ੍ਹਾਂ ਦੇ ਲੇਖ ਅਕਸਰ ਅਖਬਾਰਾਂ 'ਤੇ ਰਿਸਾਲਿਆਂ ਵਿਚ ਛਪਦੇ ਰਹਿੰਦੇ ਹਨ। ਸ੍ਰੀ ਸਤਿਗੁਰੂ ਜੀ ਨੇ ੨ ਜਨਵਰੀ ੧੯੯੧ ਨੂੰ ਡਾ. ਭਾਰਤੀ ਨੂੰ ਸਿਰੋਪਾ ਅਤੇ ਸਨਮਾਨ ਬਖ਼ਸ਼ਿਆ, ਇਕ ਮਾਰੂਤੀ ਕਾਰ ਨਾਲ ਇਕ ਡਰਾਈਵਰ ਅਤੇ ਇਕ ਲਾਂਗਰੀ ਵੀ ਦਿੱਤਾ। ਫਰਵਰੀ ਸੰਨ ੧੯੯੪ ਨੂੰ ਜਦੋਂ ਭਾਰਤੀ ਜੀ ਨੂੰ ਦਿਲ ਦਾ ਦੌਰਾ ਪਿਆ ਤਾਂ ਸ੍ਰੀ ਸਤਿਗੁਰੂ ਜੀ ਨੇ ਉਨ੍ਹਾਂ ਦੇ ਇਲਾਜ ਲਈ ਵਿਸ਼ੇਸ਼ ਪ੍ਰਬੰਧ ਕਰਨ ਦਾ ਆਦੇਸ਼ ਦਿੱਤਾ।

ਪੰਜਾਬੀ ਦੇ ਪ੍ਰਸਿੱਧ ਕਵੀ ਸ੍ਰੀ ਸੁਰਜੀਤ ਪਾਤਰ ਜਦ ਬੀਮਾਰ ਹੋ ਗਏ ਸਨ, ਸ੍ਰੀ ਸਤਿਗੁਰੂ ਜੀ ਖ਼ੁਦ ਪਤਾ ਲੈਣ ਹਸਪਤਾਲ ਗਏ ਅਤੇ ਮਾਇਕ ਸਹਾਇਤਾ ਕੀਤੀ।

ਅਨੇਕ ਪੁਸਤਕਾਂ ਦੇ ਰਚੇਤਾ ਸ੍ਰੀ ਪ੍ਰੀਤਮ ਸਿੰਘ ਕਵੀ, ਜੋ ਐਸ ਵੇਲੇ ਬਿਰਧ ਅਤੇ ਬਿਮਾਰ ਅਵਸਥਾ ਵਿਚ ਹਨ ਨੂੰ ਸ੍ਰੀ ਸਤਿਗੁਰੂ ਜੀ ਦਿੱਲੀ ਤੋਂ ਸ੍ਰੀ ਭੈਣੀ ਸਾਹਿਬ ਬਿਰਧਸ਼ਾਲਾ ਵਿਚ ਲੈ ਆਏ ਹਨ। ਰਿਹਾਇਸ਼ ਦਾ ਵਧੀਆ ਪ੍ਰਬੰਧ ਕੀਤਾ ਹੈ ਤੇ ਬਹੁਤ ਧਿਆਨ ਰਖਦੇ ਹਨ।

ਪੰਜਾਬੀ ਦੇ ਲੇਖਕ ਸ੍ਰੀ ਕੇਹਰ ਸਿੰਘ ਹਮਰਾਹੀ, ਜੋ ਕਵੀ ਜੀ ਦੇ ਜਵਾਈ ਹਨ, ਵੀ ਬੀਮਾਰ ਅਵਸਥਾ ਵਿਚ ਹਨ, ਇਨ੍ਹਾਂ ਦੀ ਰਿਹਾਇਸ਼ ਦਾ ਪ੍ਰਬੰਧ ਵੀ ਕਵੀ ਜੀ ਲਾਗੇ ਕੀਤਾ ਹੋਇਆ ਹੈ।

ਇੰਗਲੈਂਡ ਤੋਂ ਆਏ ਲੇਖਕ ਕਵੀ ਝੁੰਮਣ ਸਿੰਘ ਕੰਵਲ ਦੀ ਸੇਵਾ ਸੰਭਾਲ ਵੀ ਸ੍ਰੀ ਭੈਣੀ ਸਾਹਿਬ ਬਿਰਧਸ਼ਾਲਾ ਵਿਚ ਕੀਤੀ ਜਾ ਰਹੀ ਹੈ।

ਨਾਮਧਾਰੀ ਇਤਿਹਾਸ ਦੀਆਂ ਅਨੇਕ ਪੁਸਤਕਾਂ ਲਿਖਣ ਵਾਲੇ ਪੰਥ ਰਤਨ ਮਾਸਟਰ ਨਿਹਾਲ ਸਿੰਘ ਨੂੰ ਵੀ ਸ੍ਰੀ ਸਤਿਗੁਰੂ ਜੀ ਨੇ ਦਿੱਲੀ ਤੋਂ ਲਿਆ ਕੇ, ਸ੍ਰੀ ਭੈਣੀ ਸਾਹਿਬ ਆਧੁਨਿਕ ਸਹੂਲਤਾਂ ਵਾਲੇ ਆਸ਼ਰਮ ਵਿਚ ਰਖਿਆ ਹੋਇਆ ਹੈ।

ਸ੍ਰੀ ਸਤਿਗੁਰੂ ਜੀ ਸਿਖਰ ਦੀ ਸ਼ਖ਼ਸੀਅਤ ਹਨ। ਉਹ ਇਕ ਯੁਗਪੁਰਸ਼ ਹਨ, ਜਿਨ੍ਹਾਂ ਦੀਆਂ ਸਰਗਰਮੀਆਂ ਦਾ ਖੇਤਰ ਬਿਆਨ ਦੇ ਘੇਰੇ ਤੋਂ ਸੁਤੰਤਰ ਹੈ। ਬੇਅੰਤ ਗਤੀਵਿਧੀਆਂ ਵਿਚ ਵਿਅਸਤ ਰਹਿਣ ਦੇ ਬਾਵਜੂਦ ਆਪ ਪੰਜਾਬੀ ਸਾਹਿਤ ਜਗਤ ਦੀ ਸਰਪ੍ਰਸਤੀ ਕਰ ਰਹੇ ਹਨ।



# ਮਿਹਰਾਂ ਦਾ ਦਾਤਾ

✍ ਸੁਰਜੀਤ ਸਿੰਘ ਜੋਬਨ

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨਾਮਧਾਰੀ ਪੰਥ ਦੇ ਰੂਹੇ ਰਵਾਂ ਹਨ। ਨਾਮਧਾਰੀ ਸਿਖਾਂ ਨੇ ਪਿਛਲੇ ੪੦ ਵਰ੍ਹਿਆਂ ਵਿੱਚ ਆਪ ਜੀ ਦੀ ਸੁਚੱਜੀ ਅਗਵਾਈ ਹੇਠ ਹਰ ਪਾਸੇ ਇਤਨੀ ਤਰੱਕੀ ਕੀਤੀ ਹੈ ਕਿ ਮਨ. ਪ੍ਰਸੰਨਤਾ ਨਾਲ ਖਿੜ ਉਠਦਾ ਹੈ। ਹਰ ਫੀਲਡ ਵਿਚ ਆਪ ਜੀ ਦੇ ਸਿਖਾਂ ਨੇ ਨਾਮਣਾ ਖੱਟਿਆ ਹੈ। ਮੇਰੇ ਪਿਤਾ ਜੀ ਨੇ ਆਪਨੀ ਜੁਆਨੀ ਦੇ ਬਹੁਤੇ ਸਾਲ ਸ੍ਰੀ ਭੈਣੀ ਸਾਹਿਬ ਵਿਚ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਛਤਰ ਛਾਇਆ ਵਿਚ ਨਾਮ ਸਿਮਰਨ ਕਰਦੇ ਹੋਏ ਗੁਜਾਰੇ ਸਨ ਅਤੇ ਉਹਨੀਂ ਦਿਨੀਂ ਉਹ ਵਰਤਮਾਨ ਸਤਿਗੁਰੂ ਜੀ ਦੀ ਸੇਵਾ ਵਿਚ ਲੱਗੇ ਰਹਿੰਦੇ ਸਨ।

ਅਸੀਂ ਦਿੱਲੀ ਵਿਚ ਕਈ ਸਮਾਜਿਕ ਤੇ ਸਾਹਿਤਕ ਪ੍ਰੋਗਰਾਮਾਂ ਦਾ ਆਯੋਜਨ ਕੀਤਾ ਜਿਸ ਵਿਚ ਸਤਿਕਾਰਯੋਗ ਸ੍ਰ. ਹਰਵਿੰਦਰ ਸਿੰਘ ਹੰਸਪਾਲ ਨੇ ਸ਼ਿਰਕਤ ਕਰ ਕੇ ਸਾਡਾ ਹੌਸਲਾ ਵਧਾਇਆ। ਇਸ ਦੌਰਾਨ ਹੰਸਪਾਲ ਜੀ ਨਾਲ ਬੰਗਲੌਰ ਵਿਚ ਹਿੰਦੀ ਲੇਖਕਾਂ ਦਾ ਇਕ ਸੰਮੇਲਨ ਕਰਨ ਬਾਰੇ ਵਿਚਾਰ ਕੀਤੀ ਗਈ। ਉਹਨਾਂ ਕਿਹਾ, ਇਸ ਬਾਰੇ ਸੱਚੇ ਪਾਤਸ਼ਾਹ ਜੀ ਨੂੰ ਅਰਜ਼ ਕਰਾਂਗੇ। ਜੋ ਹੁਕਮ ਹੋਇਆ, ਮੰਨਾਂਗੇ। ਸ੍ਰੀ ਸਤਿਗੁਰੂ ਜੀ ਦੇ ਦਿੱਲੀ ਦਰਸ਼ਨ ਦੇਣ ਉਤੇ ਹੰਸਪਾਲ ਜੀ ਮੈਨੂੰ ਸ੍ਰੀ ਸਤਿਗੁਰੂ ਜੀ ਪਾਸ ਲੈ ਗਏ। ਉਹਨਾਂ ਮੇਰੀ ਬੇਨਤੀ ਸ੍ਰੀ ਸਤਿਗੁਰੂ ਜੀ ਅਗੇ ਰਖੀ। ਸ੍ਰੀ ਸਤਿਗੁਰੂ ਜੀ ਉਸ ਵੇਲੇ ਕਾਰ ਵਿਚ ਬੈਠਣ ਲਗੇ ਸਨ, ਉਸ ਵੇਲੇ ਕਾਰ ਦਾ ਦਰਵਾਜਾ ਖੁੱਲ੍ਹ ਚੁੱਕਾ ਸੀ। ਸ੍ਰੀ ਸਤਿਗੁਰੂ ਜੀ ਕਾਰ ਨਾਲ ਹੀ ਖਲੋ ਗਏ ਅਤੇ ਬੜੇ ਹੀ ਧਿਆਨ ਨਾਲ ਮੇਰੀ ਪ੍ਰਾਰਥਨਾ ਅਤੇ ਵਿਚਾਰਾਂ ਨੂੰ ਸੁਣਿਆ। ਦਖਣ ਵਿਚ ਹਿੰਦੀ ਲੇਖਕਾਂ ਦਾ ਸੰਮੇਲਨ ਕਰਨ ਸੰਬੰਧੀ ਵਿਚਾਰ ਬਾਰੇ ਆਪ ਜੀ ਨੇ ਫੁਰਮਾਇਆ, "ਇਹ ਸੰਮੇਲਨ ਬੰਗਲੌਰ ਵਿਚ ਰਖਿਆ ਜਾਏ। ਉਥੇ ਫਾਰਮ ਵਿਚ ਬੁਲਾਏ ਗਏ ਮਹਿਮਾਨਾਂ ਦੀ ਪੂਰੀ ਸੇਵਾ ਕੀਤੀ ਜਾਏਗੀ।" ਸ੍ਰੀ ਸਤਿਗੁਰੂ ਜੀ ਨੇ ਨਾਲ ਹੀ ਫੁਰਮਾਇਆ "ਇਸ ਬਾਬਤ ਠਾਕਰ ਉਦੈ ਸਿੰਘ ਜੀ ਨੂੰ ਆਖ ਦਿਤਾ ਜਾਏਗਾ।"

ਸੰਗਤ ਹਥ ਜੋੜੇ ਖਲੋਤੀ ਸੀ। ਕਰੀਬ ੫ ਮਿੰਟ ਦੀ ਇਸ ਗਲਬਾਤ ਦੌਰਾਨ ਸ੍ਰੀ ਸਤਿਗੁਰੂ ਜੀ ਨੇ ਮੇਰੇ ਤੇ ਰਹਿਮਤਾਂ ਦੀ, ਬਖਸ਼ਸ਼ਾਂ ਦੀ ਬਾਰਸ਼ ਕਰ ਦਿਤੀ। ਸ੍ਰੀ ਸਤਿਗੁਰੂ ਜੀ ਨੇ ਮੇਰੀ ਨਿਮਾਣੀ ਜਿਹੀ ਪ੍ਰਾਰਥਨਾ ਵਲ ਇਤਨਾ ਧਿਆਨ ਦਿਤਾ ਕਿ ਮੇਰਾ ਰੋਮ ਰੋਮ ਆਪ ਜੀ ਦਾ ਰਿਣੀ ਹੋ ਗਿਆ। ਹੰਸਪਾਲ ਜੀ ਨੇ ਜਿਸ ਤਰ੍ਹਾਂ ਮੇਰੀ ਬਾਂਹ ਫੜ ਕੇ, ਸ੍ਰੀ ਸਤਿਗੁਰੂ ਜੀ ਨੂੰ ਮੇਰਾ ਪਰਿਚੈ ਦਿਤਾ ਉਹ ਵੀ ਕਮਾਲ ਦਾ ਤਰੀਕਾ ਸੀ। ਹਾਲਾਂ ਕਿ ਹਿੰਦੀ ਲੇਖਕਾਂ ਦਾ ਉਹ ਸੰਮੇਲਨ ਬੰਗਲੌਰ ਵਿਚ ਨਹੀਂ ਹੋ ਸਕਿਆ ਅਤੇ ਦਿੱਲੀ ਵਿਚ ਹੋਣ ਵਾਲੇ ਸੰਮੇਲਨ ਵਿਚ ਹੰਸਪਾਲ ਜੀ ਨੇ ਆ ਕੇ ਸਾਡਾ ਮਾਰਗ ਦਰਸ਼ਨ ਵੀ ਕੀਤਾ ਪਰ ਸ੍ਰੀ ਸਤਿਗੁਰੂ ਜੀ ਦੀਆਂ ਉਹਨਾਂ ਬਖਸ਼ਸ਼ਾਂ ਦੀ ਬਾਰਸ਼ ਨੇ ਮੈਨੂੰ ਬਹੁਤ ਦਿਨ ਤਕ ਸਰੇਬਾਰ ਰਖਿਆ। ਸਤਿਗੁਰੂ ਜੀ ਤਾਂ ਆਪਨੇ ਆਪ ਵਿਚ ਪੂਰਨ ਹੁੰਦੇ ਹਨ। ਉਹਨਾਂ ਵਿਚ ਅਤੇ ਰੱਬ ਵਿਚ ਰਤਾ ਵੀ ਫ਼ਰਕ ਨਹੀਂ ਹੁੰਦਾ। "ਗੁਰ ਪਰਮੇਸਰ ਏਕੋ ਜਾਣ"। ਬਹੁਤ ਸਾਰੇ ਲੋਕਾਂ ਨੇ ਰਸ਼ਕ ਕਰਦੇ ਹੋਏ ਮੈਨੂੰ ਆਖਿਆ ਸੀ — "ਕਾਸ਼! ਸਤਿਗੁਰੂ ਜੀ ਸਾਡੇ ਤੇ ਵੀ ਏਸੇ ਤਰ੍ਹਾਂ ਹੀ ਰਹਿਮਤਾਂ ਦੀ ਬਾਰਸ਼ ਕਰਦੇ। ਤੁਸੀਂ ਤਾਂ ਬੜੇ ਕਿਸਮਤ ਵਾਲੇ ਹੋ।" ਸੱਚ ਵੀ ਹੈ ਸਤਿਗੁਰੂ ਤਾਂ ਹੁੰਦਾ ਹੀ ਮਿਹਰਾਂ ਦਾ ਦਾਤਾ ਹੈ। ਜਿਸ ਪਾਸੇ ਵੀ ਸਤਿਗੁਰੂ ਜੀ ਵੇਖ ਲੈਣ, ਉਸ ਪਾਸੇ ਮੇਹਰਾਂ ਦੀ ਬਾਰਿਸ਼ ਹੋ ਜਾਂਦੀ ਹੈ।

ਉਹਨੀਂ ਦਿਨੀਂ ਮੇਰੀ ਪੁਸਤਕ 'ਰਾਮਗੜ੍ਹੀਆ ਸ਼੍ਰੋਮਣੀ' ਛਪੀ ਸੀ। ਮੇਰੀ ਇਹ ਹਾਰਦਿਕ ਇੱਛਾ ਸੀ ਕਿ ਸ੍ਰੀ ਸਤਿਗੁਰੂ ਜੀ ਇਸ ਨੂੰ ਰਲੀਜ਼ ਕਰਕੇ ਮੇਰੀ ਝੋਲੀ ਵਿਚ ਹੋਰ ਬਖਸ਼ਸ਼ਾਂ ਭਰ ਦੇਣ। ਮੈਂ ਇਸ ਬਾਰੇ ਫਿਰ ਹੰਸਪਾਲ ਜੀ ਨਾਲ ਗੱਲਬਾਤ ਕੀਤੀ। ਉਹ ਮੇਰੀ ਛਪੀ ਹੋਈ ਕਿਤਾਬ ਵੇਖ ਕੇ ਬਹੁਤ ਖੁਸ਼ ਹੋਏ। ਇਸ ਪੁਸਤਕ ਵਿਚ ਮੈਂ ਪੰਜ ਮਹਾਨ ਰਾਮਗੜ੍ਹੀਆ ਨਾਇਕਾਂ ਦਾ ਸੰਖੇਪ ਜੀਵਨ ਚਰਿਤਰ ਲਿਖਿਆ ਹੈ। ਇਹਨਾਂ ਵਿਚ ਭਾਈ ਲਾਲੋ, ਸ੍ਰੀ ਸਤਿਗੁਰੂ ਰਾਮ ਸਿੰਘ ਜੀ, ਬਾਬਾ ਨੰਦ ਸਿੰਘ, ਸਰਦਾਰ ਸੁੱਖਾ ਸਿੰਘ ਅਤੇ ਬਾਬਾ ਜੱਸਾ ਸਿੰਘ ਰਾਮਗੜ੍ਹੀਆ ਸਨ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਬਾਰੇ ਤਾਂ ਮੈਨੂੰ ਵਿਰਾਸਤ ਵਿਚ ਹੀ ਬਹੁਤ ਕੁਛ ਮਿਲਿਆ ਸੀ। ਮੇਰੇ ਪਿਤਾ ਸਵਰਗਵਾਸੀ ਸੰਤ ਅਮਰ ਸਿੰਘ ਜੋਬਨ ਮੈਨੂੰ ਇਸ ਬਾਰੇ ਹਮੇਸ਼ਾਂ ਹੀ ਉਤਸਾਹਿਤ ਕਰਦੇ ਰਹੇ। ਉਹਨਾਂ ਦੀ ਪ੍ਰੇਰਨਾ ਸਦਕਾ ਹੀ ਮੈਂ ਇਤਿਹਾਸ ਬਾਰੇ ਇਤਨੀ ਜਾਣਕਾਰੀ ਹਾਸਲ ਕਰ ਸਕਿਆ ਹਾਂ। ਉਹਨਾਂ ਦੇ ਸਰੀਰ ਅਤੇ ਸਿਰ ਤੇ ਲਗੇ ਅੰਗਰੇਜ਼ੀ ਜ਼ੁਲਮਾਂ ਦੇ ਨਿਸ਼ਾਨਾਂ ਨੂੰ ਵੇਖ ਵੇਖ ਕੇ ਮੈਨੂੰ ਜਿਥੇ ਆਪਣੇ ਤੇ ਮਾਣ ਹੁੰਦਾ ਸੀ, ਦੂਸਰੇ ਪਾਸੇ ਮੈਨੂੰ ਨਾਮਧਾਰੀ ਵੀਰਾਂ ਦੀ ਕੁਰਬਾਨੀ ਪੜ੍ਹ ਸੁਣ ਕੇ ਆਪਣਾ ਸਿਰ ਉੱਚਾ ਪ੍ਰਤੀਤ ਹੁੰਦਾ ਸੀ। ਮੇਰੇ ਪਿਤਾ ਜੀ ਮੈਨੂੰ ਇਹੀ ਆਖਦੇ ਸਨ ਕਿ ਅਸੀਂ ਉਸ ਮਹਾਨ ਸਤਿਗੁਰੂ ਦੇ ਸਿਖ ਹਾਂ ਜਿਸਨੇ ਸਭ ਤੋਂ ਪਹਿਲਾਂ ਅੰਗਰੇਜ਼ੀ ਸਰਕਾਰ ਦੇ ਖਿਲਾਫ ਅਜ਼ਾਦੀ ਦਾ ਝੰਡਾ ਫਹਿਰਾਇਆ ਸੀ ਤੇ ਬੇਅੰਤ ਕੁਰਬਾਨੀਆਂ ਦਿਤੀਆਂ ਸਨ।

ਖ਼ੈਰ! ਉਸ ਦਿਨ ਮੈਂ ਨਾਮਧਾਰੀ ਧਰਮਸਾਲਾ ਵਿਚ ਜਿਸ ਵੇਲੇ ਪਹੁੰਚਿਆ ਤਾਂ ਸ੍ਰੀ ਸਤਿਗੁਰੂ ਜੀ ਨਾਮ ਸਿਮਰਨ ਵਿਚ ਲੀਨ ਸਨ। ਮੈਂ ਵੀ ਮੱਥਾ ਟੇਕ ਕੇ ਸਾਹਮਣੇ ਹੀ ਬੈਠ ਗਿਆ। ਹੰਸਪਾਲ ਜੀ ਨੇ ਸ੍ਰੀ ਸਤਿਗੁਰੂ ਜੀ ਨੂੰ ਮੇਰੇ ਬਾਬਤ ਦਸਿਆ ਤੇ ਫੇਰ ਮੈਨੂੰ

ਉਠਣ ਦਾ ਇਸ਼ਾਰਾ ਕੀਤਾ ਗਿਆ। ਮੈਂ ਰੰਗੀਨ ਪੇਪਰ ਵਿਚ ਰਿਲੀਜ਼ ਕਰਨ ਵਾਲੀਆਂ ਪੁਸਤਕਾਂ ਦਾ ਸੈਟ ਲੈ ਕੇ ਸਤਿਗੁਰੂ ਜੀ ਹਜ਼ੂਰ ਗਿਆ ਅਤੇ ਪੁਸਤਕਾਂ ਦਾ ਸੈਟ ਭੇਟ ਕੀਤਾ। ਮੈਂ ਕੈਮਰੇ ਵਾਲੇ ਨੂੰ ਤਲਾਸ਼ ਕੀਤਾ। ਪਰ ਮੇਰੀਆਂ ਅੱਖਾਂ ਨੂੰ ਕੈਮਰੇ ਵਾਲਾ ਨਾ ਲਭਿਆ। ਸਤਿਗੁਰੂ ਜੀ ਨੇ ਅਪਣੇ ਨਿਜੀ ਸੇਵਕ ਨੂੰ ਕੈਮਰਾ ਲਿਆਉਣ ਦਾ ਇਸ਼ਾਰਾ ਕੀਤਾ। ਮੈਂ ਸਤਿਗੁਰੂ ਜੀ ਦੇ ਸਨਮੁਖ ਖਲੋਤਾ ਇਸ ਹਲਚਲ ਨੂੰ ਵੇਖ ਰਿਹਾ ਸਾਂ। ਮੱਥਾ ਟੇਕਣ ਵਾਲੀ ਸੰਗਤ ਰੋਕ ਦਿਤੀ ਗਈ ਸੀ। ਮੇਰੀਆਂ ਅੱਖਾਂ ਦੇ ਸਾਹਮਣੇ ਉਹ ਨਾ ਭੁਲਣ ਵਾਲਾ ਸਦੀਵੀ ਨਜ਼ਾਰਾ ਸੀ। ਮੈਂ ਕਿਤਨਾ ਭਾਗਾਂ ਵਾਲਾ ਸਾਂ ਕਿ ਮੇਰੇ ਵਰਗੇ ਨਿਮਾਣੇ ਜਿਹੇ ਲੇਖਕ ਦੀ ਕਿਤਾਬ ਨੂੰ ਰਲੀਜ਼ ਕਰਨ ਲਈ ਇਤਨੀ ਹਲਚਲ ਹੋ ਰਹੀ ਸੀ। ਇਸ ਦੌਰਾਨ ਸ੍ਰੀ ਸਤਿਗੁਰੂ ਜੀ ਨੇ ਮੇਰੇ ਤੇ ਕਈ ਵਾਰੀ ਅਪਨੀ ਰਹਿਮਤ ਭਰੀ ਦ੍ਰਿਸ਼ਟੀ ਪਾਈ — ਮੈਂ ਕਿਉਂ ਨਾ ਮਾਣ ਕਰਾਂ ਆਪਣੀ ਕਿਸਮਤ ਉਤੇ।

ਸਤਿਗੁਰੂ ਜੀ ਦਾ ਨਿਜੀ ਸੇਵਕ ਕੈਮਰਾ ਲੈ ਆਇਆ. ਓਸੇ ਵੇਲੇ ਸ. ਗੁਰਮੁਖ ਸਿੰਘ ਵੀ ਕੈਮਰਾ ਲੈ ਆਇਆ। ਸ੍ਰੀ ਸਤਿਗੁਰੂ ਜੀ ਨੇ ਕਿਤਾਬ ਰਿਲੀਜ਼ ਕਰ ਕੇ ਕੈਮਰੇ ਦੇ ਸਾਮ੍ਹਣੇ ਕੀਤੀ ਅਤੇ ਉਹ ਕਿਤਾਬ ਕੈਮਰੇ ਵਿਚ ਬੰਦ ਹੋ ਗਈ। ਉਸ ਤੋਂ ਬਾਦ ਸ੍ਰੀ ਸਤਿਗੁਰੂ ਜੀ ਜਦੋਂ ਪਹਿਲੀ ਕਿਤਾਬ ਮੈਨੂੰ ਦਿਤੀ ਤਾਂ ਮੈਨੂੰ ਇਸਤਰ੍ਹਾਂ ਮਹਿਸੂਸ ਹੋ ਰਿਹਾ ਸੀ ਜਿਵੇਂ ਮੇਰਾ ਕਦ ਅਚਾਨਕ ਵਧ ਗਿਆ ਹੈ ਅਤੇ ਮੇਰਾ ਸਿਰ ਆਕਾਸ਼ ਨਾਲ ਲਗ ਰਿਹਾ ਹੈ। ਉਸ ਮਿਹਰਾਂ ਦੇ ਦਾਤੇ ਨੇ ਮੇਰੀ ਝੋਲੀ ਐਨੀ ਦਾਤ ਪਾਈ ਕਿ ਮੇਰਾ ਆਂਚਲ ਹੀ ਛੋਟਾ ਪੈ ਗਿਆ। ■

# ਸ੍ਰੀ ਸਤਿਗੁਰ ਜਗਜੀਤ ਸਿੰਘ ਜੀ ਮਹਿਮਾਂ

## ਨਜ਼ਮ

✍ ਨਿਸ਼ਾਨ ਸਿੰਘ ਜੇਹਲ

ਸਾਡੇ ਗੁਰੂ ਹਨ ਜਗਜੀਤ।
ਜੋ ਰੱਖਣ ਹਰ ਇਕ ਨਾਲ ਪ੍ਰੀਤ।
ਜੋ ਸਤਿਗੁਰ 'ਤੇ ਲਾਂਦੇ ਪ੍ਰਤੀਤ।
ਮੁਰਾਦਾ ਮੰਗੀਆਂ ਪਾਉਂਦਾ ਏ,
ਨਾਮਧਾਰੀਆ ਹਰ ਮੁਸ਼ਕਿਲ ਅੰਦਰ ਮੁਸਕਾਉਂਦਾ ਹੈ।।
ਇਹ ਹਨ ਗੁਰੂ ਨਾਨਕ ਦੀ ਮੂਰਤ।
ਜਿਨ੍ਹਾਂ ਦੇ ਦਿਲ ਵਿਚ ਨਹੀਂ ਕਦੂਰਤ
ਚੀਨੀ ਵਾਲੇ ਦੀ ਹੈ ਮੂਰਤ
ਸਿਪਾਹੀ ਸੰਤ ਬਣਾਉਂਦਾ ਹੈ।
ਮੁਰਾਦਾਂ ਮੰਗੀਆਂ ਪਾਉਂਦਾ ਹੈ,
ਨਾਮਧਾਰੀਆ ਹਰ ਮੁਸ਼ਕਿਲ ਅੰਦਰ ਮੁਸਕਾਉਂਦਾ ਹੈ।
ਚਲਾਉਂਦੇ ਨਾਮ ਦਾ ਪ੍ਰਵਾਹ।
ਮਿਰਾ ਸਤਿਗੁਰ ਹੈ ਬੇਪ੍ਰਵਾਹ
ਦਿਖਾਉਂਦੇ ਹਰ ਮੁਸ਼ਕਿਲ 'ਚ ਰਾਹ
ਉਹਨਾਂ ਦਾ ਭੇਤ ਨਾ ਆਉਂਦਾ ਹੈ,
ਮੁਰਾਦਾਂ ਮੰਗੀਆਂ ਪਾਉਂਦਾ ਹੈ,
ਨਾਮਧਾਰੀਆ...........।
ਜਿਹੜਾ ਵੀ ਸਿੱਖ ਕਰੇ ਅਰਦਾਸ
ਤੁਰੰਤ ਆਉਂਦੇ ਹਨ ਉਸ ਪਾਸ।
ਕਰਨ ਉਹ ਹਰ ਸਿੱਖ ਦੇ ਕੰਮ ਰਾਸ।
ਤਿਆਗ ਦਾ ਵੱਲ ਸਿਖਾਉਂਦਾ ਹੈ।
ਮੁਰਾਦਾ ਮੰਗੀਆਂ ਪਾਉਂਦਾ ਹੈ,
ਨਾਮਧਾਰੀਆ.........।।
ਗਰੀਬਾਂ ਦੇ ਹਨ ਸੱਚੇ ਯਾਰ।
ਕਰਨ ਸਿੱਖਾਂ ਨੂੰ ਸੁੱਚਾ ਪਿਆਰ
ਡੁੱਬਦੇ ਦਿੰਦੇ ਬੇੜੇ ਤਾਰ।
ਹਰਿਕ ਤੇ ਕਰਮ ਕਮਾਉਂਦਾ ਹੈ।
ਮੁਰਾਦਾਂ ਮੰਗੀਆਂ ਪਾਉਂਦਾ ਹੈ।
ਨਾਮਧਾਰੀਆ........।।
ਸੰਗੀਤ ਉਸਤਾਦਾਂ ਦੇ ਉਸਤਾਦ
ਕਰਾਉਂਦੇ ਧੁਨਾ ਅਨੇਕਾਂ ਅਬਾਦ।
ਤੇ ਗੁਣਵਾਨਾ ਨੂੰ ਦਿੰਦੇ ਦਾਦ।
ਬਖਸ਼ਿਸ਼ ਭੀ ਫਰਮਾਉਂਦਾ ਹੈ।
ਮੁਰਾਦਾਂ ਮੰਗੀਆਂ ਪਾਉਂਦਾ ਹੈ
ਨਾਮਧਾਰੀਆ.......।।
ਖੁੱਲ੍ਹੇ ਦਿੰਦੇ ਹਨ ਉਹ ਦਰਸ਼ਨ
ਸਭੇ ਚਰਨ ਉਸ ਦੇ ਪਰਸਨ
ਕਦੀ ਗੋਪੀਆਂ ਵਾਂਗਰਾ ਕਰਸਨ
ਕ੍ਰਿਸ਼ਨ ਸਮ-ਖੇਲ ਰਚਾਉਂਦਾ ਹੈ।
ਮੁਰਾਦਾ ਮੰਗੀਆਂ ਪਾਉਂਦਾ ਹੈ,
ਨਾਮਧਾਰੀਆ........।।
ਬੜੇ-ਬੜੇ ਰੋਗੀ ਦਰ ਤੇ ਆਉਂਦੇ।
ਦੁਖ ਤੇ ਭੁਖ ਨਾਲ ਕੁਰਲਾਉਂਦੇ।
ਦਰਸ ਕਰ ਸੰਕਟ ਦੂਰ ਭਜਾਉਂਦੇ।
ਹਰਿਕ ਨੂੰ ਗਲੇ ਲਗਾਉਂਦਾ ਹੈ।
ਮੁਰਾਦਾਂ ਮੰਗੀਆਂ ਪਾਉਂਦਾ ਹੈ,
ਨਾਮਧਾਰੀਆ.....।।
ਡੇਰੇ ਹਨ ਭੈਣੀ ਸਾਹਿਬ ਲਾਏ,
ਉਧਰ ਹੀ ਬਹਿ ਕੇ ਹੁਕਮ ਚਲਾਏ
ਜੇਹਲ, ਦੀ ਬਿਗੜੀ ਸਦਾ ਬਣਾਏ।
ਉਹ ਤਕਦੀਰਾਂ ਪਲਟਾਉਂਦਾ ਹੈ,
ਮੁਰਦਾਂ ਮੰਗੀਆਂ ਪਾਉਂਦਾ ਹੈ,
ਨਾਮਧਾਰੀਆ ਹਰ ਮੁਸ਼ਕਿਲ ਅੰਦਰ ਮੁਸਕਾਉਂਦਾ ਹੈ।।

❖ ❖ ❖

# ਦਿਲਾਂ ਦੀਆਂ ਜਾਨਣਹਾਰ ਪਾਤਸ਼ਾਹ

ਮਹਿੰਦਰ ਕੌਰ (ਸੂਬਾ)

ਗਰੀਬ ਨਿਵਾਜ ਪਾਤਸ਼ਾਹ ਜੀ ਦੇ ੪੦ ਸਾਲਾ ਕਾਰਜ ਕਲਾਪ ਦੀਆਂ ਘਟਨਾਵਾਂ ਤਾਂ ਲਿਖਣ ਤੋਂ ਬਾਹਰ ਹਨ। ਕਿਸੇ ਸਰਧਾਲੂ ਨੂੰ ਛੇੜ ਕੇ ਦੇਖ ਲਵੋ ਭਰਿਆ ਪਿਆ ਹੈ ਪਾਤਸ਼ਾਹ ਜੀ ਦੇ ਕੌਤਕਾਂ ਤੇ ਪਿਆਰ ਨਾਲ। ਇਹਨਾਂ ਦੀ ਲੀਲ੍ਹਾ ਬੇਅੰਤ ਹੈ ਕੌਤਕ ਅਪਰ ਅਪਾਰ ਹਨ। ਹੁਣੇ ਜਿਹੇ ਪਿੰਡ ਗੜ੍ਹਦੀਵਾਲਾ ਜਿਲਾ ਹੁਸ਼ਿਆਰਪੁਰ ਮੇਲਾ ਸੀ। ਮੇਲੇ ਵਾਲਿਆਂ ਇਸ਼ਤਿਹਾਰਾਂ ਤੇ ਟੈਲੀਫੋਨਾਂ ਰਾਹੀਂ ਸਭ ਨੂੰ ਸੂਚਿਤ ਕਰ ਦਿੱਤਾ ਤੇ ਸੰਗਤਾਂ ਵੀ ਪ੍ਰੀਤਮ ਦੇ ਦਰਸ਼ਨਾਂ ਲਈ ਟਰੈਕਟਰਾਂ, ਟਰਾਲੀਆਂ, ਸਕੂਟਰਾਂ ਤੇ ਬੱਸਾਂ ਰਾਹੀਂ ਪਹੁੰਚ ਰਹੀਆਂ ਸੀ। ਅਸੀਂ ਵੀ, ਕਾਕੇ ਨੂੰ ਕੁੱਛ ਜਰੂਰੀ ਕੰਮ ਪੈ ਜਾਣ ਕਾਰਨ ਥੋੜ੍ਹਾ ਲੇਟ ਹੋ ਗਏ। ਪ੍ਰੋਗਰਾਮ ਮੁਤਾਬਿਕ ਟਾਈਮ ਨਾਲ ਨਿਤਨੇਮ ਵਿੱਚ ਪਹੁੰਚ ਜਾਣ ਦਾ ਸਮਾਂ ਸੀ। ਪਰ ਮਨ ਵਿੱਚ ਵਿਚਾਰ ਇਹ ਵੀ ਸੀ ਕਿ ਰਜਾ ਦੇ ਮਾਲਿਕ ਹਨ ਕਿਤੇ ਜਲਦੀ ਭੋਗ ਨਾ ਪਾ ਦੇਣ ਤੇ ਥੋੜ੍ਹਾ ਗੁੱਸਾ ਕਾਕੇ ਤੇ ਭੀ ਆਉਂਦਾ ਸੀ ਅੰਦਰੋਂ ਅੰਦਰੀ ਕਿ ਇਸ ਨੇ ਲੇਟ ਕਰ ਦਿਤਾ, ਪਤਾ ਨਹੀਂ ਦਰਸ਼ਨ ਹੋਣਗੇ ਕਿ ਨਹੀਂ।

ਜਦੋਂ ਅਸੀਂ ਮੇਲੇ ਵਾਲੇ ਸਥਾਨ ਡੇਰੇ ਤੇ ਪਹੁੰਚੇ ਤਾਂ ਅੱਗੋਂ ਗ਼ਰੀਬ ਨਵਾਜ ਪਾਤਸ਼ਾਹ ਜੀ ਦੀ ਵਾਪਸੀ ਲਈ ਗੱਡੀਆਂ ਆ ਰਹੀਆਂ ਸਨ। ਅਸੀਂ ਜਲਦੀ ਜਲਦੀ ਉਤਰ ਕੇ ਗੱਡੀ ਚੋਂ ਖੜ੍ਹੇ ਹੋ ਗਏ, ਪਰ ਦਰਸ਼ਨ ਹੋਏ ਸੁਫਨੇ ਦੀ ਨਿਆਈਂ ਹੀ, ਮਨ ਨੂੰ ਏਨਾ ਦੁੱਖ ਹੋਇਆ ਕਿ ਕੀ ਏਨੇ ਕਰਮ ਮਾੜੇ ਹਨ ਜੋ ਕੋਲ ਦੀ ਲੰਘ ਗਏ, ਕੀ ਸੀ ਜੇ ਗੱਡੀ ਰੁਕਵਾ ਕੇ ਦਰਸ਼ਨ ਦੇ ਜਾਂਦੇ। ਕਹਿੰਦੇ ਹਨ ਗੁਰੂ ਵੱਲ ਇਕ ਕਦਮ ਤੁਰੀਏ ਤਾਂ ਉਹ ਕੋਟ ਪੈਂਡਾ ਅੱਗੇ ਹੋ ਕੇ ਮਿਲਦੇ ਹਨ। ਪਰ ਮੇਰੇ ਤਾਂ ਕੋਲੋਂ ਚਲੇ ਗਏ। ਚਲੋ ਭਾਗਾਂ ਵਿਚ ਦਰਸ਼ਨ ਨਹੀਂ ਸੀ। ਉਥੋਂ ਹੀ ਗੱਡੀ ਮੋੜ ਕੇ ਵਾਪਿਸ ਚੱਲ ਪਏ ਪਰ ਜਦੋਂ ਗੜ੍ਹਦੀਵਾਲਾ ਨਿਕਲ ਕੇ ਅਗਾਂਹ ਆਏ ਤਾਂ ਦੂਰੋਂ ਹੀ ਸੜਕ ਤੇ ਜਿਪਸੀ ਖੜੀ ਦਿਸੀ, ਨੇੜੇ ਆ ਕੇ ਦੇਖਿਆ ਤਾਂ ਗੱਡੀਆਂ ਖੜ੍ਹੀਆਂ ਸਨ ਤੇ ਜਾਣੀ ਜਾਣ ਪਾਤਸ਼ਾਹ ਗੱਡੀ ਦਾ ਦਰਵਾਜਾ ਖੋਲ੍ਹ ਕੇ ਚਰਨ ਬਾਹਰ ਕੱਢ ਕੇ ਦਰਖਤਾਂ ਦੀ ਛਾਵੇਂ ਜਿਸਤਰ੍ਹਾਂ ਸਾਨੂੰ ਦਰਸ਼ਨ ਦੇਣ ਲਈ ਹੀ ਉਡੀਕ ਰਹੇ ਸਨ। ਅਸੀਂ ਜਲਦੀ ਜਲਦੀ ਜਾ ਕੇ ਮੱਥਾ ਟੇਕਿਆ। ਸਾਡੇ ਨਾਲ ਮਸਤਾਨੀ ਸ੍ਰੀ ਸੇਵਾ ਕੌਰ ਰਵਾਲਸਰ ਵਾਲੀ। ਆਪ ਨੇ ਉਸ ਵਲ ਨਦਰੀ ਨਦਰ ਨਿਹਾਲ ਕਰਨ ਵਾਲੀ ਦ੍ਰਿਸ਼ਟੀ ਨਾਲ ਤੱਕਿਆ ਤੇ ਹੱਸਦੇ ਹੱਸਦੇ ਬਚਨ ਕੀਤਾ ਕਿ ਮੈਨੂੰ ਲੱਗਦਾ ਉਹ ਰੁਮਾਲ ਵਿਚੋਂ ਕੁੱਛ ਡਿੱਗਿਆ ਹੈ, ਸਾਡਾ ਧਿਆਨ ਉਧਰ ਹੋਇਆ ਤੇ ਗੱਡੀਆਂ ਅੱਖਾਂ ਤੋਂ ਓਝਲ ਹੋ ਗਈਆਂ ਤੇ ਅਸੀਂ ਮਸਤਾਨੀ ਅਵਸਥਾ ਵਿੱਚ ਤੇ ਵੈਰਾਗੀ ਹੋਏ ਧੰਨ ਅੰਤਰਯਾਮੀ ਪਾਤਸ਼ਾਹ ਧੰਨ ਹੈਂ ਤੂੰ ਧੰਨ ਹੈ ਤੂੰ ਕਹਿੰਦੇ ਹੋਏ ਵਾਪਿਸ ਹੁਸ਼ਿਅਰਪੁਰ ਆ ਗਏ। ਵਾਕਈ ਪਾਤਸ਼ਾਹ ਜੀ ਨੇ ਕੋਟ ਪੈਂਡਾ ਅੱਗੇ ਹੋ ਕੇ ਦਰਸ਼ਨ ਦੇ ਦਿਤੇ।

**ਲੈ ਲਈ ਨਵੀਂ ਗੱਡੀ—**

ਅੱਜ ਤੋਂ ੧੦ ਕੁ ਸਾਲ ਪਹਿਲਾਂ ਅਸੀਂ ਪੁਰਾਣੀ ਕਾਰ ਲਈ, ਤੇ ਮੈਂ ਬੇਟੇ ਨਰਿੰਦਰ ਸਿੰਘ ਨੂੰ ਕਿਹਾ ਕਿ ਗੱਡੀ ਵਿਚ ਪਾਤਸ਼ਾਹ ਜੀ ਦੇ ਚਰਨ ਪੁਆਈਏ ਪਰ ਉਹ ਕਹਿਣ ਲੱਗਾ ਕਿ ਨਹੀਂ ਇਹ ਕੋਈ ਨਵੀਂ ਗੱਡੀ ਹੈ ਜੋ ਪਾਤਸ਼ਾਹ ਜੀ ਦੇ ਚਰਨ ਪੁਆਣ ਵਾਸਤੇ ਅਰਜ਼ ਕਰੀਏ। ਸੋ ਗੱਡੀ ਵਿਚ ਆਪ ਜੀ ਦੇ ਚਰਨ ਨਾ ਪੁਆਏ ਗਏ। ਉਸ ਤੋਂ ਬਾਦ ਫੇਰ ਦੋ ਗੱਡੀਆਂ ਬਦਲੀਆਂ ਪਰ ਥੋੜ੍ਹਾ ਥੋੜ੍ਹਾ ਚਲੀਆਂ ਹੀ ਲਈਆਂ ਤਾਂ ਕਾਕੇ ਦਾ ਉਹੋ ਜਵਾਬ ਸੀ ਕਿ ਜਦੋਂ ਪਾਤਸ਼ਾਹ ਜੀ ਨਵੀਂ ਗੱਡੀ ਦੇਣਗੇ ਤਾਂ ਫੇਰ ਚਰਨ ਪੁਆਵਾਂਗੇ। ਮੈਂ ਪੁਰਾਣੀ ਗੱਡੀ ਵਿੱਚ ਚਰਨ ਨਹੀਂ ਪੁਆਣੇ। ਹੁਣ ਪਿਛਲੇ ਸਾਲ ਗ਼ਰੀਬ ਨਿਵਾਜ਼ ਜੀ ਕਿਰਪਾ ਕੀਤੀ। ਨਵੀਂ ਗੱਡੀ ਲਈ ਤੇ ਆਪੇ ਹੀ ਤਿਆਰ ਹੋ ਗਿਆ ਕਿ ਚਲੋ ਸ੍ਰੀ ਭੈਣੀ ਸਾਹਿਬ ਨਾਲੇ ਦਰਸ਼ਨ ਕਰ ਆਈਏ ਨਾਲੇ ਪਾਤਸ਼ਾਹ ਜੀ ਦੇ ਚਰਨ ਗੱਡੀ ਵਿੱਚ ਪੁਆ ਆਈਏ।

ਜਦੋਂ ਅਸੀਂ ਸ੍ਰੀ ਭੈਣੀ ਸਾਹਿਬ ਪਹੁੰਚੇ, ਪਾਤਸ਼ਾਹ ਜੀ ਮਾਤਾ ਜੀ ਵਾਲੀ ਕੋਠੀ ਦਰਸ਼ਨ ਦੇ ਰਹੇ ਸਨ। ਅਸੀਂ ਵੀ ਨਮਸਕਾਰ ਕੀਤੀ ਤੇ ਨਾਲ ਹੀ ਅਰਜ਼ ਕੀਤੀ ਹਜ਼ੂਰੀ ਸੇਵਕਾਂ ਕੋਲ ਕਿ ਗੱਡੀ ਵਿੱਚ ਚਰਨ ਪੁਆਉਣੇ ਹਨ। ਗ਼ਰੀਬ ਨਵਾਜ਼ ਜੀ ਦੂਸਰੀ ਕੋਠੀ ਵਿੱਚ ਚਲੇ ਗਏ ਤੇ ਫੇਰ ਹਜ਼ੂਰੀ ਸੇਵਕ ਸੰਤ ਰਛਪਾਲ ਸਿੰਘ ਨੇ ਕਿਹਾ ਕਿ ਗੱਡੀ ਕੋਠੀ ਦੇ ਗੇਟ ਅੰਦਰ ਲੈ ਆਓ। ਕਾਕਾ ਗੱਡੀ ਲੈ ਗਿਆ ਤੇ ਅੰਦਰ ਪਾਤਸ਼ਾਹ ਜੀ ਨੇ ਗੱਡੀ ਵਿੱਚ ਚਰਨ ਪਾਏ ਤੇ ਨਾਲ ਹੀ ਜਦੋਂ ਕਾਕੇ ਨੇ ਮੱਥਾ ਟੇਕਿਆ ਤਾਂ ਬਚਨ ਕੀਤਾ "ਕਿਦਾਂ ਫੇਰ ਲੈ ਲਈ ਨਵੀਂ ਗੱਡੀ" ਕਾਕੇ ਦੇ ਦੱਸਣ ਮੁਤਾਬਿਕ ਕਿ ਇਹ ਸੁਣਦਿਆਂ ਹੀ ਮੈਨੂੰ ਏਨੀ ਖੁਸ਼ੀ ਹੋਈ 'ਤੇ ਹੈਰਾਨੀ ਵੀ ਕਿ ਇਹ ਪਾਤਸ਼ਾਹ ਜੀ ਨੂੰ ਕਿਸ ਨੇ ਦੱਸ ਦਿੱਤਾ। ਧੰਨ ਹਨ ਬੇਅੰਤ ਪਾਤਸ਼ਾਹ ਇਹ ਤਾਂ ਅੰਤਰਯਾਮੀ ਹਨ ਮੇਰੇ ਦਿਲ ਦੀ ਗੱਲ ਜਾਣਦੇ ਸਨ। ਤਾਂ ਹੀ ਮੈਨੂੰ ਇਹ ਬਚਨ ਕੀਤਾ ਹੈ। ਇਹ ਸੁਣ ਕੇ ਸਾਡੀਆਂ ਅੱਖਾਂ ਭੀ ਸੱਜਲ ਹੋ ਗਈਆਂ ਕਿ ਗ਼ਰੀਬ ਨਿਵਾਜ਼ ਪਾਤਸ਼ਾਹ ਆਪਣੇ ਚਰਨਾਂ ਦੀ ਪ੍ਰੀਤ 'ਤੇ ਪਰਤੀਤ ਬਣਾਈ ਰਖੀਂ ਸਾਨੂੰ ਆਪਣੇ ਬਣਾਈ ਰੱਖੀਂ ਤੂੰ ਬੇਅੰਤ ਪਾਤਸ਼ਾਹ।

■

# ਸਤਿਗੁਰੁ ਵਡਾ ਕਰਿ ਸਾਲਾਹੀਐ

ਸਵਿੰਦਰ ਸਿੰਘ ਨਾਮਧਾਰੀ ਲੁਧਿਆਣਾ

*ਗੁਰੂ ਨਾਨਕ ਦੇਵ ਪਾਤਸ਼ਾਹ ਜੀ ਦੀ ੨੦ ਰੁਪਏ ਦੀ ਰਸਤ ਲੈ ਭੁੱਖੇ ਸੰਤਾਂ-ਸਾਧਾਂ ਨੂੰ ਛਕਾ ਲੰਗਰ ਅਰੰਭ ਕਰਨ ਦੀ ਰਸਮ ਨੂੰ ਗੁਰੂ ਅੰਗਦ ਦੇਵ ਜੀ ਅਤੇ ਗੁਰੂ ਅਮਰਦਾਸ ਜੀ ਨੇ ਪ੍ਰਚਲਤ ਕਰਵਾਇਆ ਸੀ – ਉਸੇ ਪਿਰਤ ਨੂੰ ਸਤਿਗੁਰੂ ਰਾਮ ਸਿੰਘ ਜੀ ਨੇ ਸ੍ਰੀ ਭੈਣੀ ਸਾਹਿਬ ਵਿਖੇ ਵੀ ਲੰਗਰ ਨੂੰ ਸਦਾ ਬਰਤ ਦਾ ਰੂਪ ਦੇ ਕੇ ਜਾਰੀ ਕੀਤਾ – ਜਿਸਨੂੰ ਸ੍ਰੀ ਸਤਿਗੁਰੂ ਜੀ ਨੇ ਵੀ ਅਗਾਂਹ ਜਾਰੀ ਰਖਦਿਆਂ ਨਾਲ ਹੀ ਸ੍ਰੀ ਜੀਵਨ ਨਗਰ, ਮਸਤਾਨ ਗੜ੍ਹ ਅਤੇ ਬੰਗਲੌਰ ਫਾਰਮ ਤੇ ਵੀ ਸਦਾ ਬਰਤ ਲੰਗਰ ਜਾਰੀ ਕਰ ਕੇ ਕਈ ਭੁਖਿਆਂ ਦੀ ਭੁੱਖ ਦੂਰ ਕਰ ਰਹੇ ਹਨ।*

---

*"ਮੁਖੀਆ ਮੁਖ ਸੋ ਚਾਹੀਏ ਖਾਨ ਪਾਨ ਕੋ ਏਕ,*
*ਪਾਲੇ ਪੋਸ਼ੇ ਸਰਬ ਅੰਗ ਰਾਖੇ ਸਹਿਤ ਵਿਵੇਕ।"*

ਸ੍ਰੀ ਸਤਿਗੁਰੂ ਜਗਜੀਤ ਸਿਘ ਜੀ ਬੇਅੰਤ ਬਖਸ਼ਸ਼ਾਂ ਦੇ ਭੰਡਾਰ ਹਨ ਜਿਨ੍ਹਾਂ ਦਾ ਕੋਈ ਅਥਾਹ ਨਹੀਂ ਜਿਵੇਂ ਕਿ—

*"ਅਫਜ਼ਲ ਗੁਨਾਹ ਹੈ ਕਿ ਸ਼ਾਹਨ ਸ਼ਾਹ ਹੈ।।*
*ਕਿ ਕਾਰਣ ਕੁਨਿੰਦ ਹੈ ਕਿ ਰੋਜੀ ਦਿਹੰਦ ਹੈ।।"*

ਕੋਈ ਅਜਿਹੀ ਥਾਂ ਨਹੀਂ, ਜਿਥੇ ਇਨ੍ਹਾਂ ਦੀ ਪਹੁੰਚ ਨਾ ਹੋਵੇ। ਇਹ ਤਾਂ ਹਰ ਰੰਗ, ਹਰ ਰੂਪ ਵਿਚ ਪ੍ਰੀਤਵਾਨਾਂ ਦੀ ਪ੍ਰੀਤ ਅਨੁਸਾਰ ਦਰਸ਼ਨ ਦਿੰਦੇ ਹੀ ਆ ਰਹੇ ਹਨ। ਕਿਸੇ ਨੂੰ ਨਾਨਕ, ਕਿਸੇ ਨੂੰ ਗੋਬਿੰਦ ਰੂਪ ਵਿਚ ਕਿਸੇ ਨੂੰ ਰਾਮ ਤੇ ਕਿਸੇ ਨੂੰ ਸ਼ਾਮ ਦੇ ਰੂਪ ਵਿਚ ਦਰਸ਼ਨ ਦੇ ਕੇ ਇਛਾਵਾਂ ਪੂਰੀਆਂ ਕਰਦੇ ਹੀ ਰਹਿੰਦੇ ਹਨ। ਸਤਿਗੁਰੂ ਜੀ ਵਿਚ ਤਾਂ ਅਨੇਕਾਂ ਵਡਿਆਈਆਂ ਹਨ:-

*ਸਤਿਗੁਰੁ ਵਡਾ ਕਰਿ ਸਾਲਾਹੀਐ*
*ਜਿਸੁ ਵਿਚਿ ਵਡੀਆਂ ਵਡਿਆਈਆਂ।।'*

ਸਤਿਗੁਰੂ ਜਗਜੀਤ ਸਿੰਘ ਜੀ ਦਾ ਜੀਵਨ ਇਕ ਵਿਲੱਖਣਤਾ ਭਰਪੂਰ ਹੈ। ਕੋਈ ਵੀ ਸ਼ਰਧਾਵਾਨ ਵਿਅਕਤੀ ਉਨ੍ਹਾਂ ਦੇ ਦਰਸ਼ਨਾਂ ਤੋਂ ਉਪਰੰਤ ਉਨਾਂ ਦੀ ਨਿਰਮਾਣਤਾ ਤੇ ਸਾਦਗੀ ਦਾ ਪ੍ਰਭਾਵ ਲਏ ਬਿਨਾਂ ਨਹੀਂ ਰਹਿ ਸਕਦਾ। ਉਨ੍ਹਾਂ ਦੀ ਮੁਸਕਰਾਹਟ ਤੱਪਦੇ ਹਿਰਦਿਆਂ ਨੂੰ ਠਾਰ੍ਹ ਦਿੰਦੀ ਹੈ। ਚਾਹੇ ਕਿੰਨੀ ਵੀ ਚਿੰਤਾ ਵਿਚ ਕੋਈ ਗਲਤਾਨ ਹੋਵੇ, ਮੁਸੀਬਤਾਂ ਦਾ ਪਹਾੜ ਆਣ ਪਿਆ ਹੋਵੇ, ਆਦਿ, ਬਿਆਧ ਅਤੇ ਆਸਾਧ ਰੋਗਾਂ ਦਾ ਗ੍ਰਸਿਆ ਹੀ ਕਿਉਂ ਨਾ ਹੋਵੇ, ਕਾਰੋਬਾਰ ਤਹਿਸ ਨਹਿਸ ਹੋ ਗਿਆ ਹੋਵੇ, ਧਨ-ਪਦਾਰਥ ਤੋਂ ਹੀਣਾ ਹੋ ਗਿਆ ਹੋਵੇ, ਕਿਸੇ ਵੀ ਪ੍ਰਕਾਰ ਦੀ ਚਿੰਤਾ ਹੋਵੇ, ਪਰੰਤੂ ਸ੍ਰੀ ਸਤਿਗੁਰੂ ਜੀ ਦੀ ਅਪਣੱਤ ਉਨ੍ਹਾਂ ਦੀ ਮੌਜੂਦਗੀ, ਉਨ੍ਹਾਂ ਵਲੋਂ ਧਰਵਾਸ, ਤਪਦੇ ਦਿਲਾਂ ਨੂੰ ਠੰਡਾ-ਠਾਰ ਕਰ ਦਿੰਦੀ ਹੈ। ਉਨ੍ਹਾਂ ਦੀ ਇਕ ਪਿਆਰ ਭਰੀ ਤੱਕਣੀ, ਉਨ੍ਹਾਂ ਦੀ ਮੁਸਕਾਣ ਨਾਲ ਹੀ ਸਾਰੀਆਂ ਚਿੰਤਾਵਾਂ ਦੂਰ ਹੋ ਜਾਂਦੀਆਂ ਹਨ। ਉਹ ਤਾਂ ਅਮਨ ਦੇ ਮਸੀਹੇ ਹਨ। ਪਿਆਰ ਦੇ ਮੁਜੱਸਮੇ ਹਨ। ਜੋ ਕਿ ਹਰ ਇਕ ਨੂੰ ਪਿਆਰ ਨਾਲ ਕੀਲ ਹੀ ਲੈਂਦੇ ਹਨ।

ਅਜ ਹਰ ਸਿਆਸੀ ਪਾਰਟੀ, ਸਮਾਜਕ ਅਦਾਰੇ ਅਤੇ ਹਰ ਧਾਰਮਕ ਆਗੂ ਦੀ ਇਹੋ ਇੱਛਾ ਹੁੰਦੀ ਹੈ ਕਿ ਉਨ੍ਹਾਂ ਦੀ ਪਬਲਿਸਿਟੀ ਹੋਵੇ। ਉਨ੍ਹਾਂ ਦੇ ਸ਼ਰਧਾਲੂਆਂ ਦੀ ਗਿਣਤੀ ਵਿਚ ਵਾਧਾ ਹੋਵੇ। ਵੱਧ ਤੋਂ ਵੱਧ ਦੁਨੀਆਂ ਦਾ ਇਕੱਠ ਕਰਨ ਦੀ ਹੋੜ ਲੱਗੀ ਹੋਈ ਹੈ। ਪਰ ਸਤਿਗੁਰੂ ਜਗਜੀਤ ਸਿੰਘ ਜੀ ਗਉ ਗ਼ਰੀਬਾਂ ਲਈ, ਸਮਾਜ ਦੇ ਲਿਤਾੜੇ ਇਨਸਾਨਾਂ ਲਈ, ਜਾਂ ਮਰਿਯਾਦਾ ਬਾਰੇ ਕਿਸੇ ਐਸੇ ਵਿਹਾਰ ਦੀ ਲੋੜ ਨਹੀਂ ਸਮਝਦੇ।

ਇਸ ਸਮੇਂ ਇਕ ਪੁਰਾਤਨ ਭਿਆਨਕ ਸਮਾਜਕ ਬਿਮਾਰੀ ਜੋ ਕਾਫੀ ਘਰ ਕਰ ਚੁੱਕੀ ਹੈ ਉਹ ਹੈ ਦਾਜ ਪ੍ਰਥਾ-ਜਿਸਨੇ ਕਿ ਸਮਾਜ ਦੇ ਹਰ ਵੱਡੇ-ਛੋਟੇ, ਅਮੀਰ-ਗਰੀਬ ਇਨਸਾਨ ਨੂੰ ਆਪਣੇ ਘੇਰੇ ਵਿਚ ਲੈਕੇ ਨੱਕ ਵਿਚ ਦਮ ਕਰ ਰਖਿਆ ਹੈ। ਦਾਜ ਦੀ ਲਾਹਣਤ ਨੇ ਕਈ ਨੌਜੁਆਨ ਲੜਕੀਆਂ ਨੂੰ ਅਣਵਿਹਾਈਆਂ ਰਹਿਣ ਤੇ ਮਜਬੂਰ ਕਰ ਰਖਿਆ ਹੈ ਕਈ ਸਹੁਰੇ ਘਰਾਂ ਦੀਆਂ ਝਿੜਕਾਂ, ਮਾਰ-ਕੁਟਾਈ, ਸਤਾਊ ਵਤੀਰੇ ਕਾਰਨ ਸੜ ਮਰਨ ਜਾਂ ਆਤਮ ਹਤਿਆ ਕਰਨ ਤਕ ਦੀ ਨੌਬਤ ਆ ਚੁੱਕੀ ਹੈ। ਇਸ ਭਿਆਨਕ ਬਿਮਾਰੀ ਨੂੰ ਖ਼ਤਮ ਕਰਨ ਲਈ ਕਈ ਧਾਰਮਿਕ, ਸਮਾਜਕ ਅਤੇ ਰਾਜਨੀਤਕ ਨੇਤਾ ਯਤਨ ਕਰ ਕਰ ਮੁੱਕ ਗਏ ਹਨ ਪਰ ਇਹ ਜਿਉਂ ਦੀ ਤਿਉਂ ਹੀ ਹੈ। ਪਰ ਸਤਿਗੁਰੂ ਰਾਮ ਸਿੰਘ ਜੀ ਨੇ ਇਸ ਬਿਮਾਰੀ ਨੂੰ ਖ਼ਤਮ ਕਰਨ ਲਈ ੧੮੬੩ ਈ: ਤੋਂ ਹੀ ਯਤਨ ਜਾਰੀ ਕਰ ਦਿਤੇ ਹੋਏ ਹਨ। ਸਤਿਗੁਰੂ ਰਾਮ ਸਿੰਘ ਜੀ ਦੇ ਪਾਏ ਪੂਰਨਿਆਂ ਤੇ ਚਲਦਿਆਂ ਅਜ ਸਤਿਗੁਰੂ ਜਗਜੀਤ ਸਿੰਘ ਜੀ ਨੇ ਵੀ ਦਾਜ-ਦਹੇਜ ਦਾ ਲੈਣਾ ਦੇਣਾ ਬੰਦ ਕੀਤਾ ਹੋਇਆ ਹੈ। ਸਤਿਗੁਰੂ ਜੀ ਨੇ ਕੁੜਮਾਈ, ਠਾਕੇ ਤੇ ਸ਼ਗਨ ਦੀ ਰਸਮ

**ਅਜ ਹਰ ਸਿਆਸੀ ਪਾਰਟੀ, ਸਮਾਜਕ ਅਦਾਰੇ ਅਤੇ ਹਰ ਧਾਰਮਕ ਆਗੂ ਦੀ ਇਹੋ ਇੱਛਾ ਹੁੰਦੀ ਹੈ ਕਿ ਉਨ੍ਹਾਂ ਦੀ ਪਬਲਿਸਿਟੀ ਹੋਵੇ। ਉਨ੍ਹਾਂ ਦੇ ਸ਼ਰਧਾਲੂਆਂ ਦੀ ਗਿਣਤੀ ਵਿਚ ਵਾਧਾ ਹੋਵੇ। ਵੱਧ ਤੋਂ ਵੱਧ ਦੁਨੀਆਂ ਦਾ ਇਕੱਠ ਕਰਨ ਦੀ ਹੋੜ ਲਗੀ ਹੋਈ ਹੈ। ਪਰ ਸਤਿਗੁਰੂ ਜਗਜੀਤ ਸਿੰਘ ਜੀ ਗਊ ਗ਼ਰੀਬਾਂ ਲਈ, ਸਮਾਜ ਦੇ ਲਿਤਾੜੇ ਇਨਸਾਨਾਂ ਲਈ, ਜਾਂ ਮਰਿਯਾਦਾ ਬਾਰੇ ਕਿਸੇ ਐਸੇ ਵਿਹਾਰ ਦੀ ਲੋੜ ਨਹੀਂ ਸਮਝਦੇ।**

ਦੀ ਮਨਾਹੀ. ਇੱਕਠੇ ਸਮੂਹਕ ਅਨੰਦ ਕਾਰਜ ਮੇਲਿਆਂ ਵਿਚ ਕਰਨ ਦਾ ਹੁਕਮ ਅਤੇ ਉਸ ਪਿਛੋਂ ਲੜਕੀ ਦਾ ਦੋ ਹਫਤਿਆਂ ਤਕ ਜਹੁਰੇ ਘਰ ਰਹਿਣਾ ਆਦਿ ਉਪਦੇਸ਼ ਦੇ ਕੇ ਇਹ ਪ੍ਰਪੱਕ ਕੀਤਾ ਹੋਇਆ ਹੈ ਕਿ ਵਿਆਹ ਉਪਰੰਤ ਕੋਈ ਚਾਹ ਪਾਰਟੀ, ਰੋਟੀ ਆਦਿ ਸੰਬੰਧੀਆਂ ਨੂੰ ਇਕੱਠਿਆਂ ਕਰਕੇ ਨਹੀਂ ਕਰਨੇ।

ਤਪਦੇ ਹਿਰਦਿਆਂ ਨੂੰ ਠਾਰਨ ਲਈ ਅਤੇ ਇਸ ਸਮਾਜਕ ਬੁਰਾਈ ਦਾ ਅੰਤ ਕਰਨ ਲਈ ਜਿਥੇਂ ਸਤਿਗੁਰੂ ਜੀ ਮਾਇਕ ਜਾਂ ਰਾਜਸੀ ਹੈਸੀਅਤ ਜਾਂ ਨੇੜਤਾ ਅਤੇ ਸੇਵਾ ਦਾ ਲਿਹਾਜ ਵੀ ਨਹੀਂ ਕਰਦੇ।

ਇਕ ਘਟਨਾ "ਵਰਿਆਮ" ਅੰਕ ਵਿਚ ਸੰਤ ਜਗਦੀਸ਼ ਸਿੰਘ ਦੀ ਲਿਖੀ ਹੋਈ ਹੈ। ਨਾਮਧਾਰੀ ਪੰਥ ਵਿਚ ਇਕ ਮਹਾਨ ਸ਼ਖਸੀਅਤ ਦੇ ਮਾਲਿਕ ਹਨ। ਅਮੀਰੀ ਜਿਨ੍ਹਾਂ ਦੇ ਕਦਮ ਚੁੰਮਦੀ ਹੈ -ਉਹ ਹਨ ਸੇਠ ਤਰਲੋਕ ਸਿੰਘ ਚਾਵਲਾ। ਸੇਠ ਜੀ ਆਪਣੀ ਸੇਵਾ ਅਤੇ ਸੁਭਾਅ ਕਾਰਨ ਆਮ ਸੰਗਤਾਂ ਵਿਚ ਵੀ ਹਰਮਨ ਪਿਆਰੇ ਹਨ। ਸਰਕਾਰੇ ਦਰਬਾਰੇ ਵੀ ਉਨ੍ਹਾਂ ਦੀ ਬਹੁਤ ਇੱਜ਼ਤ ਹੈ। ਉਨ੍ਹਾਂ ਦਾ ਪਰਵਾਰ ਸਤਿਗੁਰੂ ਜੀ ਦੀ ਇੱਛਾ ਅਨੁਸਾਰ ਹੱਥ ਬੰਨ੍ਹ ਕੇ—ਸਤਿਗੁਰੂ ਜੀ ਦਾ ਹਰ ਵੱਡੇ ਤੋਂ ਵੱਡਾ ਅਤੇ ਔਖਾ ਹੁਕਮ ਵੀ ਮੰਨਣ ਲਈ ਤਤਪਰ ਰਹਿੰਦਾ ਹੈ।

ਸੇਠ ਜੀ ਨੇ ਆਪਣੇ ਸਪੁੱਤਰ ਵਾਸਤੇ ਰਿਸ਼ਤੇ ਦੀ ਕਿਤੇ ਹਾਂ ਕਰ ਦਿਤੀ। ਲੜਕੀ ਵਾਲੇ ਫਲਾਂ ਦੇ ਟੋਕਰੇ ਅਤੇ ਹੋਰ ਸਮਾਨ ਆਦਿ ਸੇਠ ਜੀ ਦੀ ਕੋਠੀ ਵਿਚ ਛੱਡ ਆਏ। ਮਿਲੇ ਸਮਾਨ ਬਾਰੇ ਜਿਸ ਵੇਲੇ ਸਤਿਗੁਰੂ ਜੀ ਨੂੰ ਪਤਾ ਲਗਾ ਤਾਂ ਆਪ ਜੀ ਨੇ ਉਹਨਾਂ ਦੇ ਘਰ ਦਾ ਜਲ ਪਾਣੀ ਵੀ ਤਿਆਗਣ ਦਾ ਫੈਸਲਾ ਕਰ ਲਿਆ।

ਸੇਵਕ ਸੇਠ ਪਰਵਾਰ ਸਮੇਤ ਹੱਥ ਜੋੜ ਕੇ ਸ੍ਰੀ ਸਤਿਗੁਰੂ ਜੀ ਦੀ ਚਰਨੀ ਢਹਿ ਪਿਆ ਅਤੇ ਅਰਜੋਈ ਕੀਤੀ ਕਿ "ਗੁਨਾਹ ਮੁਆਫ ਕਰੋ।" ਫਿਰ ਜੋ ਸਤਿਗੁਰੂ ਜੀ ਨੇ ਗੁਨਾਹ ਮੁਆਫੀ ਦੀ ਸ਼ਰਤ ਰਖੀ ਉਹ ਵਡਿਆਂ ਵਡਿਆਂ ਦੇ ਪੈਰਾਂ ਹੇਠੋਂ ਮਿਟੀ ਕੱਢ ਦਿੰਦੀ ਹੈ। ਹੁਕਮ ਹੋਇਆ ਕਿ "ਇਹ ਰਿਸ਼ਤਾ ਛਡ ਦਿਓ" ਸੇਠ ਜੀ ਨੇ ਝੱਟ ਸਤਿਬਚਨ ਕਰ ਰਿਸ਼ਤਾ ਛੱਡ ਦਿਤਾ।

ਇਕ ਹੋਰ ਘਟਨਾ ਇਸ ਤੋਂ ਉਪਰੰਤ ਵਾਪਰ ਗਈ - ਸੇਠ ਤਰਲੋਕ ਸਿੰਘ ਜੀ ਦੀ ਕੋਠੀ ਵਿਖੇ ਰਾਤ ਦੇ ਗਿਆਰਾਂ ਵਜੇ ਉਸ ਸਮੇਂ ਦਾ ਪੰਜਾਬ ਦਾ ਮੁਖ ਮੰਤਰੀ ਅਤੇ ਪੰਜਾਬ ਪ੍ਰਦੇਸ਼ ਦੀ ਸਿਆਸੀ ਪਾਰਟੀ ਦਾ ਪ੍ਰਧਾਨ ਆ ਹਾਜ਼ਰ ਹੋਏ। ਮੁਖ ਮੰਤਰੀ ਨੇ ਆਪਣੀ ਲੜਕੀ ਦਾ ਰਿਸ਼ਤਾ ਨਾਮਧਾਰੀ ਘਰਾਣੇ ਵਿਚ ਕਰ ਦਿਤਾ। ਦੋਨੋਂ ਹੀ ਵਿਆਹ ਆਪਣੀ ਮਰਜੀ ਨਾਲ ਘਰ ਹੀ ਕਰਨਾ ਚਾਹੁੰਦੇ ਸਨ। ਪਰ ਸ੍ਰੀ ਸਤਿਗੁਰੂ ਜੀ ਦੀ ਸਰਸਰੀ ਤੌਰ ਤੇ ਆਗਿਆ ਲੈਣ ਲਈ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਜਾ ਹਾਜਰ ਹੋਏ। ਸ੍ਰੀ ਸਤਿਗੁਰੂ ਜੀ ਨੇ ਫੁਰਮਾਇਆ ਕਿ ਇਹ ਵਿਆਹ ਸ੍ਰੀ ਭੈਣੀ ਸਾਹਿਬ ਵਿਖੇ ਹੀ ਹੋਵੇਗਾ। ਮੁਖ ਮੰਤਰੀ ਨੇ ਆਪਣੇ ਹਲਕੇ ਵਿਚ ਵਿਆਹ ਕਰਨ ਬਾਰੇ ਸਤਿਗੁਰੂ ਜੀ ਅੱਗੇ ਤਰਲੇ ਕਢੇ। ਪਰ ਸਤਿਗੁਰੂ ਜੀ ਨੇ ਫੁਰਮਾਇਆ ਕਿ ਸਾਰਾ ਸੰਸਾਰ ਹੀ ਮੇਰਾ ਹਲਕਾ ਹੈ। ਸਾਡੇ ਵਿਚ ਤਾਂ ਕੁੜਮਾਈ ਕਰਨਾ ਵੀ ਵਰਜਤ ਹੈ. ਪਰ ਤੁਸੀਂ ਸਾਰੀਆਂ ਰਸਮਾਂ ਕਰ ਲਈਆਂ ਹਨ। ਤੁਸੀਂ ਨਵੇਂ ਹੋ ਸੋ ਮੁਆਫ ਕੀਤੀਆਂ, ਪਰ ਅਨੰਦ ਕਾਰਜ ਸਾਡੀ ਨਾਮਧਾਰੀ ਮਰਿਯਾਦਾ ਅਨੁਸਾਰ ਹੀ ਹੋਵੇਗਾ। ਸ੍ਰੀ ਸਤਿਗੁਰੂ ਜੀ ਅੰਤ ਤਕ ਡੱਟੇ ਰਹੇ। ਆਪਣੇ ਸੇਵਕਾਂ ਦਾ ਕੁੜਮ ਬੜਾ ਸ਼ਕਤੀਸ਼ਾਲੀ ਮੁਖ ਮੰਤਰੀ ਹੋਵੇ ਅਤੇ ਉਹ ਤਰਲੇ ਲਵੇ ਪਰ ਸਤਿਗੁਰੂ ਜੀ ਨੇ ਕੋਈ ਪਰਵਾਹ ਨਾ ਕੀਤੀ।

ਅਜੇਹੀਆਂ ਹੀ ਹੋਰ ਬੇਅੰਤ ਘਟਨਾਵਾਂ ਨਾਮਧਾਰੀ ਪੰਥ ਵਿਚ ਵਾਪਰਦੀਆਂ ਹੀ ਰਹਿੰਦੀਆਂ ਹਨ ਜਿਵੇਂ ਤਿੰਨ ਚਾਰ ਸਾਲ ਪੁਰਾਣਾ ਦਾਜ ਵਾਪਸ ਕਰਵਾ ਦੇਣਾ ਵੀ ਕੋਈ ਵੱਡੀ ਗੱਲ ਨਹੀਂ।

ਗੁਰੂ ਨਾਨਕ ਦੇਵ ਪਾਤਸ਼ਾਹ ਜੀ ਦੀ ੨੦ ਰੁਪਏ ਦੀ ਰਸਤ ਲੈ ਭੁੱਖੇ ਸੰਤਾਂ-ਸਾਧਾਂ ਨੂੰ ਛਕਾ ਲੰਗਰ ਅਰੰਭ ਕਰਨ ਦੀ ਰਸਮ ਨੂੰ ਗੁਰੂ ਅੰਗਦ ਦੇਵ ਜੀ ਅਤੇ ਗੁਰੂ ਅਮਰਦਾਸ ਜੀ ਨੇ ਪ੍ਰਚਲਤ ਕਰਵਾਇਆ ਸੀ - ਉਸੇ ਪਿਰਤ ਨੂੰ ਸਤਿਗੁਰੂ ਰਾਮ ਸਿੰਘ ਜੀ ਨੇ ਸ੍ਰੀ ਭੈਣੀ ਸਾਹਿਬ ਵਿਖੇ ਵੀ ਲੰਗਰ ਨੂੰ ਸਦਾ ਬਰਤ ਦਾ ਰੂਪ ਦੇ ਕੇ ਜਾਰੀ ਕੀਤਾ - ਜਿਸਨੂੰ ਸ੍ਰੀ ਸਤਿਗੁਰੂ ਜੀ ਨੇ ਵੀ ਅਗਾਂਹ ਜਾਰੀ ਰਖਦਿਆਂ ਨਾਲ ਹੀ ਸ੍ਰੀ ਜੀਵਨ ਨਗਰ, ਮਸਤਾਨ ਗੜ੍ਹ ਅਤੇ ਬੰਗਲੌਰ ਫਾਰਮ ਤੇ ਵੀ ਸਦਾ ਬਰਤ ਲੰਗਰ ਜਾਰੀ ਕਰ ਕੇ ਕਈ ਭੁਖਿਆਂ ਦੀ ਭੁੱਖ ਦੂਰ ਕਰ ਰਹੇ ਹਨ।

ਨਾਮ ਸਿਮਰਨ ਕਰਨ ਤੋਂ ਬਿਨਾਂ ਮਨੁੱਖਾ ਜੀਵਨ ਬੇ-ਅਰਥ ਹੈ- ਭਗਤੀ ਭਾਵ ਵਿਚ ਲੀਨ ਹੋਇਆਂ ਹੀ ਇਸ ਮਨੁੱਖਾ ਜਾਮੇ ਦੀ ਚੁਰਾਸੀ ਕਟੀ ਜਾਣੀ ਹੈ - ਤੇ ਨਾਮ ਤਾਂ ਕੇਵਲ ਸਤਿਗੁਰੂ ਤੋਂ ਹੀ ਮਿਲਣਾ ਹੈ - "ਬਿਨ ਸਤਿਗੁਰ ਕਿਨੇ ਨਾ ਪਾਇਆ" ਅਨੁਸਾਰ ਨਾਮ ਦੀ ਦਾਤ ਦੀ ਬਖਸ਼ਸ਼ ਕਰਦੇ ਹੀ ਆ ਰਹੇ ਹਨ। "ਆਪ ਜਪਹਿ ਅਵਰਹਿ ਨਾਮ ਜਪਾਵਹਿ" - ਮਾਈ, ਭਾਈ, ਬੁਢੇ-ਬਾਲੇ ਤੋਂ ਰਾਤ ਦਿਨ ਜਪ ਪ੍ਰਯੋਗ ਕਰਵਾ ਕੇ ਨਾਮ ਜਪਵਾ ਰਹੇ ਹਨ। ਦੇਸ਼ ਦੀ ਭਲਾਈ ਲਈ ਅਜ ਕਈ ਥਾਵਾਂ ਤੇ ਨਾਮ ਸਿਮਰਨ ਦੀਆਂ ਅਖੰਡ ਵਰਨੀਆਂ ਚਲ ਰਹੀਆਂ ਹਨ।

ਨੌਜੁਆਨਾਂ ਨੂੰ ਲਾਮਬੰਦ ਕਰਨ ਲਈ ਅਤੇ ਨੇੜੇ ਦਾ ਸੰਬੰਧ ਬਨਾਉਣ ਲਈ ੧੯੬੫ ਤੋਂ ਹੀ ਸਰਬ ਹਿੰਦ ਨਾਮਧਾਰੀ ਵਿਦਿਅਕ ਜਥੇ ਦੀ ਵਿਧੀਵਤ ਸਥਾਪਨਾ ਕੀਤੀ ਹੈ - ਤੇ ਹੁਣ ਪਿਛਲੇ ੧੬-੧੭ ਸਾਲਾਂ ਤੋਂ ਬੀਬੀਆਂ ਦੇ ਵੀ ਜਥੇ ਕਾਇਮ ਕਰ ਦਿਤੇ ਹਨ। ਹਰ ਸਾਲ ਬੱਚਿਆਂ ਦੇ ਸੰਮੇਲਨ ਕਰਵਾ ਕੇ ਲੜਕੇ ਲੜਕੀਆਂ ਨੂੰ ਗੁਰਸਿਖੀ ਬਾਰੇ ਸਿਖਿਆ ਦੇ ਰਹੇ ਹਨ।

ਆਪ ਜੀ ਨੇ ਸ੍ਰੀ ਭੈਣੀ ਸਾਹਿਬ ਅਤੇ ਇਲਾਕਾ ਸ੍ਰੀ ਜੀਵਨ ਨਗਰ ਦੀ ਨੁਹਾਰ ਹੀ ਬਦਲ ਕੇ ਰਖ ਦਿਤੀ ਹੈ। ਸਮੇਂ ਦੀ ਲੋੜ ਨੂੰ ਵੇਖਦਿਆਂ ਹੋਇਆਂ-ਸਾਧ ਸੰਗਤ ਦੇ ਸੁਖਾਂ ਲਈ ਅਨੇਕਾਂ ਹੀ ਰਿਹਾਇਸ਼ੀ ਕਮਰੇ ਬਣਵਾ ਦਿਤੇ ਹਨ। ਸਿਮ੍ਰਿਤੀ ਮੰਦਰ ਜੇਹਾ ਹਾਲ ਦੁਨੀਆਂ ਵਿਚ ਵੀ ਕਿਤੇ ਨਜ਼ਰ ਨਹੀਂ ਆਉਂਦਾ ਹੈ। ਰਾਮ ਸਰੋਵਰ ਦੀ ਬਣਤਰ ਨੂੰ ਵੇਖ ਕੇ ਤਾਂ ਵੱਡੇ ਵੱਡੇ ਆਰਚੀਟੈਕਟ, ਇੰਜੀਨੀਅਰ ਵੀ ਹੈਰਾਨ ਰਹਿ ਜਾਂਦੇ ਹਨ। ਹਰੀਮੰਦਰ-ਗੋਲ ਮੰਦਿਰ-ਪਕੀਆਂ ਸੜਕਾਂ-ਸਕੂਲ-ਖੇਡਾਂ ਦੇ ਮੈਦਾਨ ਬਨਾਉਣੇ ਆਪ ਜੀ ਦੇ ਹੀ ਕਾਰਜ ਹਨ।

ਦੁਨੀਆਂ ਵਿਚ ਅਨੇਕਾਂ ਰੋਗੀ ਧੱਕੇ ਖਾ ਰਹੇ ਹਨ। ਪਰ ਸ੍ਰੀ ਸਤਿਗੁਰੂ ਜੀ ਦੀ ਬਖਸ਼ਸ਼ ਦਾ ਦਰ ਹਰ ਇਕ ਇਨਸਾਨ ਲਈ ਹਮੇਸ਼ਾ ਖੁਲ੍ਹਾ ਹੈ "ਜੋ ਜੀਅ ਆਵੈ ਸੋ ਰਾਜੀ ਜਾਵੈ" ਗੱਲ ਕੀ ਹਰ ਸਾਲ ਹਜ਼ਾਰਾਂ ਹੀ ਰੋਗੀਆਂ ਦੀ ਲੱਖਾਂ ਰੁਪਏ ਖਰਚ ਕਰਕੇ ਦੇਖਭਾਲ ਕਰ ਰਹੇ ਹਨ।

ਬਿਰਧ ਸ਼ਾਲਾ ਦੀ ਤਾਂ ਬਾਤ ਹੀ ਕਿਆ ਹੈ ਜਿਸ ਵਿਚ ਅਨੇਕਾਂ ਹੀ ਬਿਮਾਰ ਬ੍ਰਿਧ-ਮਾਈ-ਭਾਈ ਸਰੀਰਾਂ ਦੀ ਸੇਵਾ ਹੁੰਦੀ ਵੇਖ ਕੇ ਵੱਡੇ-ਵੱਡੇ ਵੀ ਧੰਨ ਸਤਿਗੁਰੂ, ਧੰਨ ਸਤਿਗੁਰੂ ਜੀ ਕਰਦੇ, ਵਿਖਾਈ ਦਿੰਦੇ ਹਨ।

ਸਾਹਿਤ ਬਾਰੇ ਵੀ ਆਪ ਜੀ ਨੇ ਵਿਸ਼ੇਸ਼ ਧਿਆਨ ਦਿਤਾ ਹੋਇਆ ਹੈ — ਕਿਉਂਕਿ ਜਿਸ ਕੌਮ ਦਾ ਸਾਹਿਤ ਨਹੀਂ ਉਸਦਾ ਪ੍ਰਚਾਰ ਕਿਵੇਂ ਹੋਵੇਗਾ। ਸੋ ਇਸੇ ਲਈ ਸਤਿਜੁਗ ਪਰਚੇ ਦੀ ਨਵੀਂ ਨੁਹਾਰ -ਵਰਿਆਮ ਦਾ ਨਪਵਾਂ ਵਰ੍ਹਾ ਸ਼ਲਾਘਾ ਯੋਗ ਕਦਮ ਹਨ।

ਜਿਸ ਕੌਮ ਵਿਚ ਸ਼ਹੀਦਾਂ ਦੇ ਮੇਲੇ ਨਹੀਂ ਹੁੰਦੇ, ਯਾਦਗਾਰਾਂ ਨਹੀਂ ਬਣਾਈਆਂ ਜਾਂਦੀਆਂ, ਉਹ ਕੌਮਾਂ ਘੱਟ ਉਮਰ ਦੀਆਂ ਹੁੰਦੀਆਂ ਹਨ। ਆਪ ਜੀ ਨੇ ਸ਼ਹੀਦਾਂ ਦੇ ਸਰਮਾਏ ਨੂੰ ਸਾਂਭ-ਸ਼ਹੀਦਾਂ ਦੀ ਯਾਦ ਵਿਚ ਮਲੇਰ ਕੋਟਲੇ ੬੬ ਫੁਟ ਉੱਚਾ ਖੰਡਾ ਅਤੇ ਸਿਮ੍ਰਿਤੀ ਹਾਲ ਬਣਾ ਕੇ ਸਦਾ ਲਈ ਯਾਦ ਕਾਇਮ ਕਰ ਦਿਤੀ - ਰਾਏਕੋਟ, ਲੁਧਿਆਣਾ ਅਤੇ ਅੰਮ੍ਰਿਤਸਰ ਵਿਖੇ ਵੀ ਉਦਮ ਜਾਰੀ ਹੈ।

ਬੀਤੇ ਸਮੇਂ ਦੌਰਾਨ ਸ੍ਰੀ ਸਤਿਗੁਰੂ ਜੀ ਨੇ ਦੇਸ਼ਾਂ ਵਿਦੇਸ਼ਾਂ ਦੇ ਦੌਰੇ ਕਰਕੇ ਹਜ਼ਾਰਾਂ ਹੀ ਸਿਖਾਂ ਸੇਵਕਾਂ ਨੂੰ ਗੁਰਮਤ ਮਾਰਗ ਤੇ ਤੋਰਿਆ ਹੋਇਆ ਹੈ।

ਅਸੀਂ ਖਾਲਸੇ ਦਾ ੩੦੦ ਸਾਲਾ ਸਾਜਨਾ ਦਿਵਸ ਮਨਾ ਰਹੇ ਹਾਂ ਪਰ ਸਿੱਖ ਪੰਥ (ਨਾਮਧਾਰੀ ਪੰਥ ਛੱਡ ਕੇ) ਨਸ਼ਿਆਂ ਵਿਚ ਗਲਤਾਨ ਹੋ ਰੁੜਦਾ ਜਾ ਰਿਹਾ ਹੈ - ਰਾਜਸੀ, ਧਾਰਮਿਕ ਆਗੂ ਸਿਖੀ ਦੀ ਹੋ ਰਹੀ ਦੁਰਦਸ਼ਾ ਨੂੰ ਵੇਖ ਨਮੋਸ਼ੀ 'ਚ ਘਿਰੇ ਪਏ ਹਨ। ਉਨ੍ਹਾਂ ਦੀ ਕੋਈ ਵਾਹ ਨਹੀਂ ਜਾ ਰਹੀ। ਪਰ ਧੰਨ ਹਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ - ਜੋ ਸ੍ਰੀ ਗੁਰੂ ਨਾਨਕ - ਗੁਰੂ ਗੋਬਿੰਦ ਸਿੰਘ ਜੀ ਅਤੇ ਸਤਿਗੁਰੂ ਰਾਮ ਸਿੰਘ ਜੀ ਦੀ ਚਲਾਈ ਰਹਿਤ ਮਰਿਯਾਦਾ ਨੂੰ ਪ੍ਰਚਲਤ ਕਰ - ਕਿ "ਦਾਰੂ ਮਾਸ ਨਹੀਂ ਖਾਣਾ ਪੀਣਾ - ਖੌਫ ਰਖਣਾ ਗੁਰੂ ਦਾ ਹਰ ਦਮ" ਨੂੰ ਨਾਮਧਾਰੀ ਸਿਖਾਂ ਵਿਚ ਪ੍ਰਪੱਕ ਕਰ ਰਹੇ ਹਨ, ਜਿਸ ਕਰਕੇ ਅਜ ਸਮੁੱਚਾ ਨਾਮਧਾਰੀ ਸਿਖ ਪੰਥ ਨਸ਼ੇ ਤੋਂ ਮੁਕਤ ਹੈ - ਮਾਸਾਹਾਰੀ ਨਹੀਂ ਹੈ। ਇਹ ਸਭ ਸਤਿਗੁਰੂ ਜੀ ਦੀ ਬਖਸ਼ਸ਼ ਸਦਕਾ ਹੀ ਹੈ।

ਆਪ ਦੀ ਅਗਵਾਈ ਹੇਠ ਸੰਤ ਖਾਲਸਾ ਮਾਰਚ ਇਕ ਗਹਿਰੀ ਛਾਪ ਛੱਡ ਗਿਆ ਹੈ ਜੋ ਕਿ ਰਹਿੰਦੀ ਦੁਨੀਆਂ ਤਕ ਯਾਦ ਰਹੇਗਾ।

ਸਤਿਗੁਰੂ ਜੀ ਦੀ ਮਰਯਾਦਾ ਤਾਂ ਗੁਰਬਾਣੀ ਹੈ। ਉਨ੍ਹਾਂ ਦਾ ਚਰਿਤਰ ਤਾਂ ਅਜਿਹੀ ਕੁਠਾਲੀ ਵਿਚ ਢਲਿਆ ਹੋਇਆ ਹੈ ਜਿਸ ਵਿਚ ਗੁਰੂ ਨਾਨਕ-ਗੁਰੂ ਗੋਬਿੰਦ ਸਿੰਘ, ਗੁਰੂ ਰਾਮ ਸਿੰਘ ਜੀ ਦੇ ਉਪਦੇਸ਼ਾਂ ਦੀ ਅਗਨੀ ਮਘਦੀ ਰਹਿੰਦੀ ਹੈ।

ਸ੍ਰੀ ਸਤਿਗੁਰੂ ਜੀ ਆਪ ਰੋਜ਼ਾਨਾ - ਅੰਮ੍ਰਿਤ ਵੇਲੇ ਇਕ - ਡੇਢ ਵਜੇ ਉਠਕੇ ਜੰਗਲ ਪਾਣੀ ਜਾ, ਸਕੇਸ਼ ਇਸ਼ਨਾਨ ਕਰ ਨਾਮ ਸਿਮਰਨ ਕਰਨ ਉਪਰੰਤ ਗੁਰਬਾਣੀ ਦੇ ਪਾਠ ਕਰ - ਆਸਾ ਦੀ ਵਾਰ ਦਾ ਕੀਰਤਨ ਸੁਣਨਾ - ਕਰਨਾ, ਦਿਨ ਚੜ੍ਹੇ ਮੇਲ - ਮਿਲਾਪ, ਦਰਸ਼ਨ ਦਿਦਾਰੇ, ਦੁਪਹਿਰੇ ਸਮੂਹ ਸੰਗਤ ਸਮੇਤ ਇਕ ਘੰਟਾ ਨਾਮ ਸਿਮਰਨ ਕਰ - ਕੀਰਤਨ ਕਰਨਾ ਅਤੇ ਸ਼ਾਮੀ ਛੋਟੇ - ਛੋਟੇ ਬੱਚਿਆਂ ਨੂੰ ਸੰਗੀਤ ਸਿਖਾਣਾ ਆਦਿ ਜਾਰੀ ਰਖਦੇ ਹਨ। ਫਿਰ ਹਰ ਇਕ ਨਾਲ ਖਿੜੇ ਮੱਥੇ ਮਿਲਣਾ - ਮਿੱਠੇ ਮਿੱਠੇ ਬੋਲਾਂ ਨਾਲ ਅਗਲੇ ਦਾ ਮਨ ਮੋਹ ਲੈਣਾ ਤਾਂ ਕੋਈ ਸਤਿਗੁਰੂ ਜੀ ਤੋਂ ਹੀ ਸਿਖੇ- ਗੁਰਬਾਣੀ ਵਿਚ ਵੀ ਠੀਕ ਫੁਰਮਾਇਆ ਹੈ ਕਿ:-

*ਮਿਠ ਬੋਲੜਾ ਜੀ ਹਰਿ ਸਜਣੁ ਸੁਆਮੀ ਮੋਰਾ।।*
*ਹਉ ਸੰਮਲਿ ਥਕੀ ਜੀ ਓਹੁ ਕਦੇ ਨ ਬੋਲੈ ਕਉਰਾ।।*
*ਕਉੜਾ ਬੋਲਿ ਨ ਜਾਨੈ*
*ਪੂਰਨ ਭਗਵਾਨੈ ਅਉਗਣ ਕੋਇ ਨ ਚਿਤਾਰੇ।।*
*ਪਤਿਤ ਪਾਵਨੁ ਹਰਿ ਬਿਰਦੁ ਸਦਾਏ*
*ਇਕੁ ਤਿਲੁ ਨਹੀਂ ਭੰਨੈ ਘਾਲੇ।।*

■

*ਨਾਮ ਦਾਨ ਇਸ਼ਨਾਨ ਨਾ ਛੱਡੋ। ਨਾਮ ਜਪਣਾ, ਦਾਨ ਆਪਣੀ ਕਿਰਤ ਕਮਾਈ ਵਿਚੋਂ ਕਰਨਾ। ਹੁਣ ਜੇ ਕਿਸੇ ਕੋਲ ਬਿਲਕੁਲ ਪੈਸਾ ਨਹੀਂ ਤੇ ਉਹਨੂੰ ਇਕ ਰੋਟੀ ਮਿਲਦੀ ਹੈ ਸਾਰੀ। ਉਹ ਉਹਦੇ ਵਿਚੋਂ ਇਕ ਬੁਰਕੀ, ਦੋ ਬੁਰਕੀਆਂ, ਦਾਨ ਕਰ ਦੇਵੇ ਤਾਂ ਉਹਦਾ ਓਨਾ ਹੀ ਫਲ ਹੋਵੇਗਾ ਜਿਨਾਂ ਪੰਜ ਸੌ ਰੁਪਏ ਕਿਸੇ ਨੂੰ ਦਾਨ ਕੋਈ ਕਰਦੈ। ਨਾਮ ਦਾ ਤਿਆਗ, ਦਾਨ ਦਾ ਤਿਆਗ, ਇਸ਼ਨਾਨ ਦਾ ਤਿਆਗ ਨਾ ਕਰੇ। ਇਹ ਕਿਸੇ ਤਰ੍ਹਾਂ ਜ਼ਰੂਰ ਕੀਤਾ ਜਾਵੇ।*

*ਸੰਤ ਜਵਾਹਰ ਸਿੰਘ ਮਿਰਜੇ ਵਾਲੀਏ ਹੋਏ ਹਨ। ਹੁਕਮ ਸੀ ਇਸ਼ਨਾਨ ਕਰਨਾ ਅਤੇ ਨਾਮ ਅੱਠੇ ਪਹਿਰ ਜਪਣਾ। ਇਹ ਨਿਰਾ ਲਿਖਿਆ ਹੀ ਨਹੀਂ, ਗੁਰੂ ਦੇ ਸਿੱਖਾਂ ਨੇ ਕਰਕੇ ਵਿਖਾ ਦਿੱਤੇ। ਜਿਸ ਤਰ੍ਹਾਂ ਲਿਖਿਐ - "ਸਮੁੰਦੁ ਸਾਗਰੁ ਹੋਵੈ ਬਹੁ ਖਾਰਾ ਗੁਰਸਿਖੁ ਲੰਘਿ ਗੁਰ ਪਹਿ ਜਾਈ।।" ਸ੍ਰੀ ਸਤਿਗੁਰੂ ਰਾਮ ਸਿੰਘ ਦੇ ਸਿੱਖਾਂ ਨੇ ਸਾਬਤ ਕਰਕੇ ਵਿਖਾ ਦਿੱਤਾ। ਇਸੇ ਤਰ੍ਹਾਂ ਸੰਤ ਜਵਾਹਰ ਸਿੰਘ ਹੋਰਾਂ ਨੇ। ਉਹਨਾਂ ਨੂੰ ਕਿਸੇ ਨੇ ਪੁੱਛਿਆ ਕਿ ਤੁਸੀਂ ਸੌਂਦੇ ਨਹੀਂ ਸੰਤ ਜੀ? ਉਹ ਆਖਣ ਲਗੇ ਗੱਲ ਇਹ ਹੈ ਕਿ ਜਿਸ ਦਿਨ ਭਜਨ ਪੁੱਛਿਆ ਸੀ, ਸਤਿਗੁਰਾਂ ਨੇ ਦੱਸਿਆ ਤੇ ਓਦਣ ਇਹ ਆਖਿਆ ਸੀ ਕਿ ਸੁਵਾਸ ਸੁਵਾਸ ਨਾਮ ਜਪਣਾ ਅਠੇ ਪਹਿਰ। ਮੈਂ ਇਹ ਸੋਚਿਆ ਕਿ ਮਨਾ ਜਿਹੜਾ ਕੋਈ ਸੌਂ ਜਾਂਦੈ ਉਹ ਤੇ ਨਹੀਂ ਇਸ ਤਰ੍ਹਾਂ ਸੁਵਾਸ ਸੁਵਾਸ ਨਾਮ ਜਪ ਸਕਦਾ। ਰੋਟੀ ਖਾਂਦਾ ਵੀ ਜਪ ਸਕਦੈ, ਤੁਰਿਆ ਫਿਰਦਾ ਵੀ, ਕਿਰਤ ਕਰਦਾ ਵੀ ਜਪ ਸਕਦੈ ਪਰ ਜਿਹੜਾ ਸੌਂ ਗਿਆ ਫਿਰ ਉਹ ਨਹੀਂ ਜਪ ਸਕਦਾ। ਇਸ ਵਾਸਤੇ ਪਹਿਲੋਂ ਮੈਂ ਨੀਂਦਰ ਜਿੱਤੀ ਏ ਕਿ ਮੈਂ ਸੁਵਾਸ-ਸੁਵਾਸ ਨਾਮ ਜਪ ਸਕਾਂ। ਇਹ ਹੈ ਸਾਧਾਂ ਦੀ ਨਾਮ ਜਪਣ ਦੀ ਗੱਲ।*

*-ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ*

# ਸਵਾ ਲੱਖ ਪਾਠ

ਸਤਿਨਾਮ ਸਿੰਘ ਦਿੱਲੀ

***"ਜਿਥੇ ਲੋਕੀਂ ਆਪਣੇ ਆਪਣੇ ਢੰਗ ਨਾਲ ਸ਼ਤਾਬਦੀਆਂ ਮਨਾਉਂਦੇ ਹਨ ਤੇ ਆਪਣੀ ਮਾਇਆ ਖਰਚ ਕੇ ਪਛਮੀ ਸਭਿਅਤਾ ਖਰੀਦਦੇ ਤੇ ਅਪਣਾਉਂਦੇ ਹਨ ਉਥੇ ਅਸੀਂ ਆਪਣੇ ਧਰਮ ਅਤੇ ਭਾਰਤੀ ਸਭਿਅਤਾ, ਜਿਸ ਵਿਚ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਵਾਧਾ ਕੀਤਾ ਹੈ, ਉਸ ਵਿਚ ਰਹਿ ਕੇ ਆਪਣੇ ਅਕਾਲ ਪੁਰਖੁ ਸਤਿਗੁਰੂ ਦੇ ਦਰਸ਼ਨ ਕਰਨ ਲਈ ਅਰਦਾਸ ਕਰਨੀ ਹੈ।" – ਸ੍ਰੀ ਸਤਿਗੁਰੂ ਜੀ***

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀਨ ਦੁਨੀ ਦੇ ਵਾਲੀ, ਅੰਤਰਯਾਮੀ ਸ੍ਰੀ ਅਕਾਲ ਪੁਰਖ ਜੀ ਨੇ ਆਪਣੇ ਪਵਿਤ੍ਰ ਹੁਕਮਨਾਮਿਆਂ ਵਿਚ ਸਾਧ ਸੰਗਤ ਪ੍ਰਤੀ ਜੋ ਉਪਦੇਸ਼ ਭੇਜੇ, ਉਹਨਾਂ ਵਿਚ ਇਸ ਗਲ ਦੀ ਵਾਰ ਵਾਰ ਤਾਕੀਦ ਕੀਤੀ ਗਈ ਹੈ।

"......ਇਸ਼ਨਾਨ ਕਰਨਾ, ਬਾਣੀ ਪੜਨੀ। ਜੇ ਕੰਠ ਨ ਹੋਵੇ ਤਾਂ ਕੰਠ ਕਰ ਲੈਣੀ ਸਰਬ ਮਾਈ ਬੀਬੀ ਸਰਬ ਬੁਢੇ ਬਾਲੇ ਨੇ........ਆਦਿ।"

"ਮੈਂ ਇਹ ਬਾਤ ਸਮਝੀ ਜੋ ਸੰਗਤਿ ਕੋ ਬੀ ਬਡਾ ਭਾਰੀ ਦੁਖ ਵਿਛੋੜੇ ਦਾ ਹੈ। ਸੋ ਖਾਲਸਾ ਜੀ ਤਕੜੇ ਹੋ ਕੇ ਭਜਨ ਬਾਣੀ ਕਰੋ। ਬਾਣੀ ਦਾ ਉਚਾਰ ਕਰੋ ਪ੍ਰਭਾਤੇ। ਭੋਗ ਗ੍ਰੰਥ ਸਾਹਿਬ ਦੇ ਪਾਓ ਜਿਤਨੇ ਪੁਜ ਆਵਨ। ਸੋ ਇਕ ਦੁਖ ਕਿਆ, ਸਭੀ ਦੁਖ ਮਿਟ ਜਾਵਨਗੇ, ਸਤਿਕਾਰ ਮੰਨਣਾ। ਗੁਰੂ ਜੀ ਕਾ ਬਚਨ ਹੈ ਸਰਬ ਰੋਗ ਕਾ ਅਉਖਧੁ ਨਾਮ।

ਨਾਮ ਤੇ ਬਾਣੀ ਦਾ ਬਡਾ ਪ੍ਰਤਾਪ ਹੈ, ਪਰਸਪਰ ਮੇਲਾ ਹੈ। ਦੇਖੋ ਨਾਮ ਵਿਚ ਕੇਡੀ ਕਲਾ ਹੈ। ਸੋ ਕਈ ਹਜ਼ਾਰ ਭੋਗ ਪਿਆ ਹੈ ਨਾਮ ਕੀ ਕਲਾ ਸੇ ਅਰ ਕਈ ਹਜ਼ਾਰ ਸਿੰਘ ਬਾਣੀ ਦੇ ਉਚਾਰ ਨੂੰ ਲਗਾ ਹੈ। ਅਰ ਬਾਣੀ ਨਾਮ ਕੇ ਗੁਣਾਂ ਕੋ ਉਚਾਰ ਕਰਦੀ ਹੈ। ਸੋ ਏ ਦੋਨੋ ਅਮੋਲਕ ਚੀਜ਼ਾਂ ਹੈਂ। ਏਨਾ ਕਾ ਕੁਛ ਮੁਲ ਨਹੀਂ ਕਹਿਆ ਜਾਂਦਾ। ਸਿਖਾਂ ਨੂੰ ਖਾਲਸਾ ਜੀ ਆਪ ਗੁਰੂ ਸਾਹਿਬ ਕ੍ਰਿਪਾ ਕਰਕੇ ਦਾਨ ਦਿੱਤਾ ਹੈ। ਸੋ ਤੁਸੀਂ ਤਕੜੇ ਹੋ ਕੇ ਉਚਾਰ ਕਰਨਾ ਸਾਰੀ ਸੰਗਤਿ ਨੇ ਤੁਰਦੇ ਫਿਰਦੇ ਕੰਮ ਕਿਰਤ ਕਰਦੇ।"

(ਹੁਕਮਨਾਮਾ ੩ - ਪੰਨਾ ੧੧੧)

ਕਲਿਜੁਗ ਦੇ ਬੋਹਿਥ ਸਤਿਗੁਰੂ ਨਾਨਕ ਦੇਵ ਜੀ ਨੇ ਕਲਿਜੁਗ ਦੇ ਜੀਆਂ ਦੇ ਉਧਾਰ ਵਾਸਤੇ ਅਵਤਾਰ ਧਾਰਿਆ ਅਤੇ ਜੀਆਂ ਦੇ ਮੁਕਤੀ ਮਾਰਗ ਹਿਤ ਬਾਣੀ ਉਚਾਰਨ ਕੀਤੀ। ਬਾਣੀ ਦਵਾਰਾ ਪ੍ਰਾਨੀ ਮਾਤ੍ਰ ਨੂੰ ਨਾਮ ਨਾਲ ਜੋੜਿਆ। ਆਪਣੇ ਉਪਦੇਸ਼ ਰਾਹੀਂ ਪ੍ਰਭੂ ਨਾਲ ਜੋੜਿਆ, ਹੁਕਮ ਕੀਤਾ,

***ਸਤਿਗੁਰ ਕੀ ਬਾਣੀ ਸਤਿ ਸਤਿ ਕਰਿ ਮਾਨਹੁ***
***ਇਉ ਆਤਮ ਰਾਮੈ ਲੀਨਾ ਹੇ॥ (ਮਾਰੂ ਮ:੧)***

ਸੋ ਗੁਰ ਉਪਦੇਸ਼ ਨਾਲ ਕੌਡੇ ਰਾਖਸ਼ ਵਰਗੇ ਪਾਮਰ ਪੁਰਸ਼ ਭੀ ਸੰਤ ਸਰੂਪ ਬਣ ਗਏ। ਇਸੇ ਤਰਾਂ ਉਸ ਸਦੀ ਦੇ ਬਰਾਜਮਾਨ ਸਤਿਗੁਰੂ ਸਾਹਿਬਾਨ ਨੇ ਕਿਰਪਾ ਕੀਤੀ।

ਇਕ ਸਮਾਂ ਆਇਆ ਜਦ ਸਿੱਖ, ਰਾਜਸੀ ਮਦ ਵਿਚ ਸਿੱਖੀ ਤੋਂ ਮੂੰਹ ਮੋੜ ਬੈਠੇ। ਗਿਆਨੀ ਗਿਆਨ ਸਿੰਘ ਜੀ ਦੀ ਲਿਖਤ ਅਨੁਸਾਰ,

*ਜਾਗ ਜਿਨ ਕੇ ਬਡੇਰੇ, ਬਾਣੀ ਪੜ੍ਹਤੇ ਸਵੇਰੇ,*
*ਗੁਰੂ ਗ੍ਰੰਥ ਬਿਨ ਹੇਰੇ, ਅੰਨ ਜਲ ਪਾਨ ਨ ਕਰੈਂ।*
*ਤਿਨਹੀ ਕੈ ਨਾਤੀ, ਧੂਪ ਦੀਪ ਕੀ ਕਹਾਂ ਬਖਯਾਤੀ,*
*ਪਾਇ ਹੈਂ ਨ ਭਾਤੀ, ਮੂਸ ਖਾਤ ਗ੍ਰੰਥ ਜੇ ਪਰੈਂ।*

ਸਿਖ ਬਾਣੀ ਪੜਨੀ ਭੁੱਲ ਗਏ। ਸਗੋਂ ਬਾਣੀ ਪੜਨ ਵਾਲਿਆਂ ਨੂੰ ਹਾਸੀ ਕਰਨੀ। ਕਦੀ ਅੰਮ੍ਰਿਤ ਵੇਲੇ ਨਹੀਂ ਉਠਣਾ, ਇਸ਼ਨਾਨ ਨਹੀਂ ਕਰਨਾ। ਨਾ ਹੀ ਕਦੀ ਗੁਰੂ ਚਰਨਾਂ ਨਾਲ ਮਨ ਥਿਰ ਕਰਨਾ। ਸਗੋਂ ਮਾਸ ਸ਼ਰਾਬ, ਨਾਚ ਗਾਣਿਆਂ ਵਲ ਹੋ ਤੁਰੇ। ਕੇਸਾਂ ਦੀ ਬੇਅਦਬੀ, ਤੇ ਕਛਹਿਰੇ ਦਾ ਤਿਆਗ ਚੰਗਾ ਲਗਦਾ। ਉਸ ਸਮੇਂ ਸਤਿਗੁਰੂ ਰਾਮ ਸਿੰਘ ਜੀ ਨੇ ਸਿੱਖਾਂ ਨੂੰ ਸੁੱਚ ਸੋਧ ਨਾਮ ਬਾਣੀ ਵਲ ਪਰਪੱਕ ਕੀਤਾ। ਅਲਮਾਰੀਆਂ ਵਿਚ ਦੀਮਕ ਖਾ ਰਹੀਆਂ ਬੀੜਾਂ ਨੂੰ ਆਪ ਝਾੜ ਪੂੰਝ, ਸਾਫ਼ ਕਰਕੇ ਪ੍ਰਕਾਸ਼ ਕਰਵਾ ਲਿਆ ਅਤੇ ਹੁਕਮ ਕੀਤਾ ਕਿ ਇਸ ਮਹਾਨ ਅਤੇ ਪਵਿਤ੍ਰ ਗੁਰਬਾਣੀ ਦਾ ਪਾਠ ਕਰਿਆ ਕਰੋ।

ਸਤਿਗੁਰੂ ਰਾਮ ਸਿੰਘ ਜੀ ਨੇ ਹੀ ਸਭ ਤੋਂ ਪਹਿਲਾਂ ਲਾਹੌਰ ਤੋਂ ਪੱਥਰ ਛਾਪੇ ਨਾਲ ਸ੍ਰੀ ਆਦਿ ਗ੍ਰੰਥ ਸਾਹਿਬ ਦੀਆਂ ਬੀੜਾਂ ਛਪਵਾਈਆਂ।

ਸ੍ਰੀ ਭੈਣੀ ਸਾਹਿਬ ਸਤਿਗੁਰੂ ਜੀ ਦੇ ਨਿਵਾਸ ਸਥਾਨ ਦੇ ਨਾਲ ਹੀ ਇਕ ਕਮਰੇ ਵਿਚ ਪੰਜੀ-ਪੰਜੀ ਬੀੜਾਂ ਦਾ ਪ੍ਰਕਾਸ਼ ਹੁੰਦਾ ਰਿਹਾ ਹੈ। ਹਰ ਸਿੱਖ ਨੂੰ ਹੁਕਮ ਹੁੰਦਾ, ਭਾਈ ਜੇ ਪੜ੍ਹਿਆ ਹੈ ਤਾਂ ਬੈਠ ਕੇ ਪਾਠ ਕਰੋ, ਨਹੀਂ ਤਾਂ ਸੇਵਾ ਕਰੋ, ਨਾਮ ਜਪੋ। ਇਹ ਦੇਖਣ ਵਿਚ ਆਇਆ ਹੈ ਕਿ ਜਿਤਨਾ ਗੁਰਬਾਣੀ ਦਾ ਸਤਿਕਾਰ ਤੇ ਪ੍ਰਚਾਰ, ਗੁਰੂ ਨਾਨਕ ਦੇਵ ਜੀ ਦੀ ਬਾਹਰਵੀਂ ਜੋਤ, ਸਤਿਗੁਰੂ ਰਾਮ ਸਿੰਘ ਜੀ ਨੇ ਕਰਵਾਇਆ ਹੈ, ਬੇ ਮਿਸਾਲ ਹੈ।

ਫ਼ੌਜ ਦੀ ਨੌਕਰੀ ਸਮੇਂ ਇਕ ਵਾਰ ਸਤਿਗੁਰੂ ਜੀ ਨੇ ਗ੍ਰੰਥ ਸਾਹਿਬ ਦੀ ਬੀੜ ਨੂੰ ਸਫਾਂ ਵਿਚ ਰਖ ਕੇ ਅੱਗ ਲਗਾ ਦਿੱਤੀ। ਫ਼ੌਜੀ ਸਿੰਘਾਂ ਨੇ ਇਤਰਾਜ਼ ਕੀਤਾ ਕਿ ਭਾਈ ਜੀ ਨੇ ਇਹ ਕੀ ਕੀਤਾ। ਸਤਿਗੁਰੂ ਜੀ ਖੂੰਡਾ ਲੈ ਖੜੇ ਰਹੇ। ਅੱਗ ਬੁੱਝ ਗਈ।

ਸਤਿਗੁਰੂ ਜੀ ਨੇ ਬੀੜ ਕੱਢ, ਸਾਫ਼ ਕੀਤੀ। ਬੀੜ ਦੇ ਰੁਮਾਲੇ ਤੱਕ ਆਂਚ ਨਹੀਂ ਸੀ ਆਈ। ਹੁਕਮ ਕੀਤਾ, ਜੇ ਮੈਂ ਚਾਹਾਂ ਤਾਂ ਬਾਣੀ ਉਚਾਰ ਸਕਦਾ ਹਾਂ ਪਰ ਮੈਂ ਜਗਤ ਨੂੰ ਦਸਿਆ ਹੈ ਕਿ ਇਸ ਬਾਣੀ ਵਿਚ ਪੂਰਨ ਸੱਤਿਆ ਹੈ। ਮੈਂ ਇਸੇ ਦੀ ਹੀ ਪੂਜਾ ਕਰਵਾਉਣੀ ਹੈ। ਹੋਰ ਬਾਣੀ ਉਚਾਰਨ ਦੀ ਲੋੜ ਨਹੀਂ।

ਇਸੇ ਪ੍ਰਭਾਵ ਥਲੇ ਸੂਬੇਦਾਰ ਕਾਹਨ ਸਿੰਘ ਸਭ ਤੋਂ ਪਹਿਲਾਂ ਆਪ ਜੀ ਦਾ ਸਿਖ ਸਜਿਆ ਅਤੇ ਅਨੇਕ ਫੌਜੀ ਆਪ ਜੀ ਦਾ ਉਪਦੇਸ਼ ਲੈਕੇ ਨਾਮ ਬਾਣੀ ਵਿਚ ਰੰਗੇ ਗਏ।

*ਆਵਹੁ ਸਿਖ ਸਤਿਗੁਰੂ ਕੇ ਪਿਆਰਿਹੋ ਗਾਵਹੁ ਸਚੀ ਬਾਣੀ॥*

ਸੋ ਤਾਂ ਹੀ ਸਤਿਗੁਰੂ ਜੀ, ਬਾਰ ਬਾਰ ਆਪਣੇ ਸਿਖਾਂ ਨੂੰ ਗੁਰਬਾਣੀ ਦਾ ਪਾਠ ਕਰਨ ਲਈ ਪ੍ਰੇਰਨਾ ਦਿੰਦੇ ਆ ਰਹੇ ਹਨ।

ਸਤਿਗੁਰੂ ਹਰੀ ਸਿੰਘ ਜੀ ਦੇ ਸਮੇਂ ਅੰਗਰੇਜ਼ੀ ਸਰਕਾਰ ਦੀ ਕੜੀ ਨਿਗਰਾਨੀ ਹੋਣ ਦੇ ਬਾਵਜੂਦ ਭੋਰਿਆਂ ਵਿਚ ਬੈਠ ਪਾਠ ਹੁੰਦੇ ਰਹੇ। ਸਤਿਗੁਰੂ ਹਰੀ ਸਿੰਘ ਜੀ ਨੇ ਸਤਿਗੁਰੂ ਰਾਮ ਸਿੰਘ ਜੀ ਨਮਿਤ ਪਹਿਲੀ ਵਾਰ ਸੰਮਤ ੧੯੩੧ ਬਿ: ਨੂੰ ਪੰਜ ਅਖੰਡ ਪਾਠ ਕਰਵਾਏ। ਉਪ੍ਰੰਤ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮੇ ਅਨੁਸਾਰ ਅਖੰਡ ਪਾਠ ਦੀ ਮਰਿਯਾਦਾ ਸਿਖ ਜਗਤ ਵਿਚ ਆਰੰਭ ਹੋਈ ਅਤੇ ਹਵਨ ਸਮੱਗਰੀ ਦੀਆਂ ਚੀਜ਼ਾਂ ਨੀਯਤ ਹੋਈਆਂ।

ਅੰਗਰੇਜ਼ੀ ਸਰਕਾਰ ਦੀਆਂ ਸਖ਼ਤੀਆਂ ਦੇ ਸਮੇਂ ਪਿੰਡਾਂ ਵਿਚ ਵੀ ਚੋਰੀ ਪਾਠ ਹੁੰਦੇ। ਕਈ ਵਾਰ ਪਤਾ ਲੱਗ ਜਾਣ ਤੇ ਸਿੱਖਾਂ ਨੂੰ ਸਰਕਾਰੀ ਜੁਰਮਾਨੇ ਭਰਨੇ ਪੈਂਦੇ ਰਹੇ।

ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸੰਮਤ ੧੯੬੩ ਬਿ: ਵਿੱਚ ਗੁਰਗੱਦੀ ਦਾ ਭਾਰ ਸੰਭਾਲਿਆ। ਉਸ ਸਮੇਂ ਅੰਗਰੇਜ਼ੀ ਸਖ਼ਤੀਆਂ ਬਹੁਤ ਸਾਰੀਆਂ ਘਟ ਚੁੱਕੀਆਂ ਸਨ। ਪਰ ਜਿਵੇਂ ਅਰਦਾਸੇ ਵਿਚ ਆਖਿਆ ਜਾਂਦਾ ਹੈ ਕਿ ਕਲਿਜੁਗ ਵਿਚ ਸੁਚ ਸੋਧ - ਨਾਮ ਬਾਣੀ ਦਾ ਪ੍ਰਵਾਹ ਦਿੱਤਾ ਚਲਾਏ। ਆਪ ਜੀ ਦੇ ਸਮੇਂ ਸੱਚ ਮੁਚ ਘਰ ਘਰ ਹਵਨ ਯਗ ਤੇ ਪਾਠ, ਅਖੰਡ ਪਾਠ ਹੋਣ ਲਗ ਪਏ। ਜਿਸ ਨਾਲ ਸੁਖ ਪ੍ਰਾਪਤ ਤਾਂ ਬਹੁਤ ਹੋਏ। ਪਰ ਜੋ ਦੁਖ ਸਤਿਗੁਰੂ ਰਾਮ ਸਿੰਘ ਜੀ ਦੇ ਵਿਛੋੜੇ ਦਾ ਸਾਧ ਸੰਗਤ ਨੂੰ ਝੇਲਨਾ ਪੈ ਰਿਹਾ ਸੀ, ਉਸ ਨਾਲ ਸਿੱਖਾਂ ਦੀਆਂ ਕੂਕਾਂ ਨਿਕਲ ਜਾਂਦੀਆਂ ਸਨ।

ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮ ਅਨੁਸਾਰ,

"ਭਾਈ ਜੇ ਕਿਛ ਕੁਝ ਕਰ ਸਕਦੇ ਹੋ ਤਾਂ ਮੇਰੇ ਨਮਿਤ ਭੋਗ ਪਵਾਓ।"

ਇਹ ਵੀ ਹੁਕਮ ਹੋਇਆ।

"ਹੁਣ ਇਉਂ ਕਰੋ ਜੇ ਅਖੰਡ ਪਾਠ ਨਹੀਂ ਹੁੰਦੇ ਹੈ ਤਾਂ ਖੁਲੇ ਪਾਠ ਕਰੋ।"

ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮ ਦੀ ਪਾਲਨਾ ਹਿਤ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਕਈ ਵੇਰ ਸੈਂਕੜੇ ਅਖੰਡ ਪਾਠ ਕਰਵਾਏ। ਕਈ ਵਾਰ ਆਪ ਜੀ ਨੇ ਸ੍ਰੀ ਆਦਿ ਗ੍ਰੰਥ ਸਾਹਿਬ ਜੀ ਦੇ ਸਵਾ-ਸਵਾ ਲਖ ਪਾਠਾਂ ਦੇ ਅਦੁੱਤੀ ਪ੍ਰਵਾਹ ਚਲਾਏ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਆਪਣੇ ਸਮੇਂ ਵਿਚ ਸਾਧ ਸੰਗਤ ਤੋਂ ਸ੍ਰੀ ਆਦਿ ਗ੍ਰੰਥ ਸਾਹਿਬ ਦੇ ਅਖੰਡ ਪਾਠ ਕਰਵਾਏ, ਦਸ ਹਜ਼ਾਰ

ਸ੍ਰੀ ਆਦਿ ਗ੍ਰੰਥ ਸਾਹਿਬ ਦੇ ਸਾਧਾਰਨ ਪਾਠ ਕਰਵਾਏ, ਛੇ ਲੱਖ

ਸ੍ਰੀ ਦਸਮ ਗ੍ਰੰਥ ਸਾਹਿਬ ਦੇ ਅਖੰਡ ਪਾਠ ਕਰਵਾਏ- ਇਕ ਹਜ਼ਾਰ

ਸ੍ਰੀ ਦਸਮ ਗ੍ਰੰਥ ਸਾਹਿਬ ਦੇ ਸਾਧਾਰਨ ਪਾਠ ਵੀ ਕਈ ਹਜ਼ਾਰ ਸਾਧ ਸੰਗਤ ਨੇ ਕੀਤੇ।

ਦੋ ਮਹਾਨ ਹਵਨ ਯੱਗ ਕਰਵਾਏ ਜਿਸ ਵਿਚ ਸਵਾ ਸਵਾ ਲਖ ਪਾਠ ਚੰਡੀ ਦੀ ਵਾਰ ਦੇ ਪਾਠ ਹੁੰਦੇ ਰਹੇ। ਇਸੇ ਤਰਾਂ ਚੰਡੀ ਦੀ ਵਾਰ ਦੇ ਪਾਠ ਪੰਜ ਲੱਖ - ਪੰਜੀ ਹਜ਼ਾਰ ਕੀਤੇ ਜਾ ਚੁਕੇ ਸਨ।

ਸਤਿਗੁਰੂ ਪ੍ਰਤਾਪ ਸਿੰਘ ਜੀ, ਜੋਤੀ ਜੋਤ ਸਮਾਉਣ ਤੋਂ ਮਹੀਨਾ ਕੁ ਪਹਿਲਾਂ ਸ੍ਰੀ ਭੈਣੀ ਸਾਹਿਬ ਵਿਖੇ ਆਪਣੇ ਵੱਡੇ ਸਾਹਿਬਜ਼ਾਦੇ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਆਪਣੇ ਕੋਲ ਬੁਲਾ ਕੇ ਚੌਕੀ ਤੇ ਬਿਠਾਇਆ, ਹੁਕਮ ਕੀਤਾ ਕਿ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਨਮਿਤ ਪਾਠ ਆਰੰਭੋ, "ਬੇਸ਼ਕ ਕੋਠੇ ਕੜੀਆਂ ਵਿਕ ਜਾਣ, ਪਾਠ ਨ ਰਹਿ ਜਾਣ।"

ਸਤਿਗੁਰੂ ਜਗਜੀਤ ਸਿੰਘ ਜੀ ਸੰਮਤ ੨੦੧੬ ਬਿ: ਨੂੰ ਗੁਰਗੱਦੀ ਦਾ ਭਾਰ ਸੰਭਾਲਦਿਆਂ ਹੀ ਸਵਾ ਲੱਖ ਪਾਠਾਂ ਵੱਲ ਧਿਆਨ ਦਿੱਤਾ ਅਤੇ ਰਹਿੰਦੇ ਪਾਠ ਪੂਰੇ ਕਰਵਾ ਕੇ ਸਤਿਗੁਰੂ ਜੀ ਦੇ ਹੁਕਮ ਦੀ ਪਾਲਨਾ ਕੀਤੀ। (ਸੰਨ ੧੯੬੧) ਸੰਮਤ ੨੦੧੮ ਬਿ: ਨੂੰ ਸ੍ਰੀ ਭੈਣੀ ਸਾਹਿਬ ਵਿਖੇ ਇਹਨਾਂ ਸਵਾ ਲੱਖ ਪਾਠਾਂ ਦੇ ਭੋਗ ਪਾਏ ਗਏ।

ਸਤਿਗੁਰੂ ਰਾਮ ਸਿੰਘ ਜੀ ਪ੍ਰਦੇਸ ਗਵਨ ਸ਼ਤਾਬਦੀ - ਸਵਾ ਲੱਖ ਪਾਠ

ਸਤਿਗੁਰੂ ਰਾਮ ਸਿੰਘ ਜੀ ਨੂੰ ਅੰਗਰੇਜ਼ੀ ਸਰਕਾਰ ਨੇ ੧੮ ਜਨਵਰੀ ੧੮੭੨ ਈ: ਨੂੰ ਲੁਧਿਆਣਾ ਤੋਂ ਸਵੇਰੇ ੪ ਵਜੇ ਸਪੈਸ਼ਲ ਟ੍ਰੇਨ ਦਵਾਰਾ ਭੇਜ ਕੁਝ ਸਿੰਘਾਂ ਸਮੇਤ ਪ੍ਰਯਾਗ ਰਾਜ ਦੇ ਕਿਲੇ ਵਿਚ ਨਜ਼ਰਬੰਦ ਰਖਿਆ। ਫਿਰ ਕਲਕੱਤੇ ਤੋਂ ਸਮੁੰਦਰੀ ਜਹਾਜ਼ ਰਾਹੀਂ ਬਰਮਾ ਰੰਗੂਨ ਅਤੇ ਫਿਰ ਮਰਗੋਈ ਆਦਿ ਭੇਜ ਦਿੱਤਾ ਗਿਆ ਸੀ। ੧੮ ਜਨਵਰੀ ੧੯੭੨ ਨੂੰ ਇਸ ਸਮੇਂ ੧੦੦ ਸਾਲ ਹੋਣ ਵਾਲੇ ਸਨ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਸ਼ਤਾਬਦੀ ਦੇ ਅੰਤਰਗਤ ੧੮ ਪੋਹ ੨੦੨੬ ਬਿ: ਜਨਵਰੀ ਸੰਨ ੧੯੭੦ ਈ: ਨੂੰ ਸ਼ਾਮ ਦੇ ਦੀਵਾਨ ਵਿਚ ਨਾਮਧਾਰੀ ਧਰਮਸ਼ਾਲਾ ਰਮੇਸ਼ ਨਗਰ ਦਿੱਲੀ ਵਿਖੇ ਹੁਕਮ ਕੀਤਾ ਕਿ

"ਜਿਥੇ ਲੋਕੀਂ ਆਪਣੇ ਆਪਣੇ ਢੰਗ ਨਾਲ ਸ਼ਤਾਬਦੀਆਂ ਮਨਾਉਂਦੇ ਹਨ ਤੇ ਆਪਣੀ ਮਾਇਆ ਖਰਚ ਕੇ ਪਛਮੀ ਸਭਿਅਤਾ ਖਰੀਦਦੇ ਤੇ ਅਪਨਾਉਂਦੇ ਹਨ ਉਥੇ ਅਸੀਂ ਆਪਣੇ ਧਰਮ ਅਤੇ ਭਾਰਤੀ ਸਭਿਅਤਾ, ਜਿਸ ਵਿਚ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਵਾਧਾ ਕੀਤਾ ਹੈ, ਉਸ ਵਿਚ ਰਹਿ ਕੇ ਆਪਣੇ ਅਕਾਲ ਪੁਰਖ ਸਤਿਗੁਰੂ ਦੇ ਦਰਸ਼ਨ ਕਰਨ ਲਈ ਅਰਦਾਸ ਕਰਨੀ ਹੈ।

ਹੇ ਸਤਿਗੁਰੂ ਜੀ, ਆਪਣੇ ਪਾਵਨ ਦਰਸ਼ਨ ਦੇ ਕੇ ਗਊ ਗਰੀਬ ਦੀ ਰਖਿਆ ਕਰੋ ਅਤੇ ਸ੍ਰਿਸ਼ਟੀ ਤੇ ਸਤਿਜੁਗ ਵਰਤਾਓ (ਨਾਲ ਹੀ ਹੁਕਮ ਕੀਤਾ) ਕਿ ਅਸੀਂ ਜੋ ਸ਼ਤਾਬਦੀ ਮਨਾਉਣੀ ਹੈ, ਉਹ ਤਾਂ ਹੀ ਸਫ਼ਲ ਹੋ ਸਕਦੀ ਹੈ ਜੇ ਕਰ ਅਸੀਂ ਸਤਿਗੁਰੂ ਦੀ ਯਾਦ ਆਪਣੇ ਹਿਰਦਿਆਂ ਵਿਚ ਰਖੀਏ। ਉਹਨਾਂ ਦੇ ਦਰਸ਼ਨ ਨਮਿਤ ਸ੍ਰੀ ਆਦਿ ਗ੍ਰੰਥ ਸਾਹਿਬ ਜੀ ਦੇ ਸਵਾ ਲੱਖ ਪਾਠ ਕਰਕੇ ਭੋਗ ਪਾਈਏ।"

ਸਵਾ ਲੱਖ ਪਾਠਾਂ ਦੀ ਰੂਪ ਰੇਖਾ, ਨਿਯਮਾਵਲੀ ਪਤ੍ਰ ਅਤੇ ਗਿਣਤੀ ਪਤ੍ਰ ਤਿਆਰ ਕਰਨ ਦੀ ਸੇਵਾ ਸ੍ਰੀ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਮੈਨੂੰ ਮੁਖ ਪ੍ਰਬੰਧਕ ਦੀ ਸੇਵਾ ਸੌਂਪੀ ਗਈ। ਨਾਲ ਗੁਰਬਚਨ ਸਿੰਘ ਰੋਡੇ, ਸੰਤ ਸੁਖਦਰਸ਼ਨ ਸਿੰਘ ਜੀ ਅਤੇ ਨਾਮਧਾਰੀ ਵਿਦਿਅਕ ਜਥਾ ਦਿੱਲੀ ਦੇ ਮੈਂਬਰਾਂ ਰਾਹੀਂ ਪੂਰੀ ਕਰਕੇ ਥੋਹੜੇ ਦਿਨਾਂ ਵਿਚ ਹੀ ਨਾਮਧਾਰੀ ਸੂਬੇ ਸਾਹਿਬਾਨ, ਜਥੇਦਾਰਾਂ, ਪਾਠ ਪ੍ਰਬੰਧਕਾਂ ਅਤੇ ਵਿਦਿਅਕ ਜਥਿਆਂ ਰਾਹੀਂ ਸੰਸਾਰ ਦੇ ਕੋਨੇ ਕੋਨੇ ਵਿਚ ਪਾਠ ਨਾਮਧਾਰੀ ਘਰਾਂ ਵਿਚ ਪਹੁੰਚਾਏ ਗਏ। ਮਾਨੋ ਨਾਮਧਾਰੀ ਜਗਤ ਵਿਚ ਇਕ ਨਵਾਂ ਜੀਵਨ ਆ ਗਿਆ। ਜਿਧਰ ਵੇਖੋ ਗੁਰਮੁਖ ਪਿਆਰੇ ਹੰਸਾਂ ਵਾਂਗ, ਨਿਤਾਪ੍ਰਤੀ ਸਕੇਸੀ ਇਸ਼ਨਾਨ ਕਰਕੇ ਅੰਮ੍ਰਿਤ

ਵੇਲੇ ਤੋਂ ਹੀ ਸਤਿਗੁਰੂ ਰਾਮ ਸਿੰਘ ਜੀ ਦੇ ਚਰਨਾਂ ਵਿਚ ਜੁੜ ਜਾਂਦੇ ਸਨ। ਪ੍ਰਦੇਸੀ ਪ੍ਰੀਤਮ ਦੀ ਯਾਦ ਵਿਚ ਹੱਥ ਵਿਚ ਮਾਲਾ ਮੁਖ ਤੋਂ ਬਾਣੀ ਦਾ ਪਾਠ, ਹੱਥ ਕਾਰ ਵੱਲ ਚਿੱਤ ਯਾਰ ਵੱਲ ਦਾ ਪ੍ਰਤੱਖ ਸਰੂਪ ਨਜ਼ਰ ਆਉਂਦਾ ਸੀ। ਸਤਿਗੁਰੂ ਜੀ ਵਲੋਂ ਹੁਕਮ ਸੀ ਕਿ ਘਟ ਤੋਂ ਘਟ ਜੰਗਲ ਵਾਲੇ ਕਪੜੇ ਨਹੀਂ ਰਖਣੇ, ਮਿੱਟੀ ਜਾਂ ਰੇਤ ਨਾਲ ਹੱਥ ਮਾਂਜਣੇ, ਸਕੇਸੀ ਇਸ਼ਨਾਨ, ਚੀਤਾ ਛੱਡਨ ਸਮੇਂ ਜਲ ਵਰਤਨਾ ਪੰਜ ਕਕਾਰ ਦੇ ਧਾਰਨੀ ਹੋਣਾ ਅਤੇ ਜੋੜੇ ਵਾਲੇ ਚਰਣ ਧੋ ਕੇ, ਅਰਦਾਸ ਕਰਕੇ ਪਾਠ ਆਰੰਭ ਕਰਨਾ।

ਸਤਿਗੁਰੂ ਰਾਮ ਸਿੰਘ ਜੀ ਦੇ ੧੫੫ਵੇਂ ਪ੍ਰਕਾਸ਼ ਉਤਸਵ ੧੬ ਫਰਵਰੀ ੧੯੭੦ ਈ: ਨੂੰ ਨਾਮਧਾਰੀ ਧਰਮਸਾਲਾ ਪਹਾੜ ਗੰਜ ਦਿੱਲੀ ਵਿਖੇ ਆਸਾ ਦੀ ਵਾਰ ਉਪ੍ਰੰਤ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਬੜੇ ਪਿਆਰ ਵਿਚ ਆ ਕੇ ਆਪਣੇ ਪ੍ਰਵਚਨਾਂ ਦਵਾਰਾ ਸੰਗਤ ਨੂੰ ਸੰਬੋਧਨ ਕੀਤਾ ਕਿ "ਜਿਵੇਂ ਮਾਤਾ ਪਿਤਾ ਨੂੰ ਸਭ ਤੋਂ ਵੱਧ ਪਿਆਰ ਆਪਣੇ ਬੱਚਿਆਂ ਨਾਲ ਹੁੰਦਾ ਹੈ। ਕਿਤੋਂ ਵੀ ਕੋਈ ਚੀਜ਼ ਚੰਗੀ ਦਿਸੇ, ਕੋਸ਼ਿਸ਼ ਕਰਕੇ ਵੀ ਉਹ ਆਪਣੇ ਬੱਚਿਆਂ ਨੂੰ ਲਿਆ ਕੇ ਦਿੰਦਾ ਹੈ ਅਤੇ ਪ੍ਰਸੰਨ ਹੁੰਦਾ ਹੈ। ਇਵੇਂ ਹੀ ਸਤਿਗੁਰੂ ਆਪਣੇ ਸਿੱਖਾਂ ਨੂੰ ਨਿਵਾਜਦਾ ਹੈ। ਇਹ ਜੋ ਮਹਾਨ ਫਲਦਾਇਕ ਸੇਵਾ ਦਾ ਕੁੰਭ ਸਤਿਗੁਰੂ ਜੀ ਦੀ ਯਾਦ ਵਿਚ ਸਵਾ ਲਖ ਪਾਠ ਹਨ, ਇਸ ਦੀ ਸੇਵਾ ਅੱਜ ਕੇਵਲ ਨਾਮਧਾਰੀਆਂ ਦੇ ਹਿੱਸੇ ਆਈ ਹੈ।

ਸਤਿਗੁਰੂ ਜੀ ਹੁਕਮ ਕਰਦੇ ਕਿ ਆਮ ਸਿੱਖਾਂ ਵਿਚ ਸ਼ਤਾਬਦੀਆਂ ਮਨਾਉਣ ਸਮੇਂ ਇਹ ਕੰਮ ਨਹੀਂ ਹੋ ਸਕਿਆ ਜੋ ਅੱਜ ਨਾਮਧਾਰੀ ਸਵਾ ਲੱਖ ਪਾਠ ਕਰ ਰਹੇ ਹਨ।

ਹਰ ਬੱਚਾ ਬੁੱਢਾ, ਮਾਈ ਭਾਈ ਤਨ ਦੇਹੀ ਨਾਲ ਪਾਠ ਕਰਨ ਵਿਚ ਜੁੜ ਗਏ। ਕਈ ਕਈ ਸਰੀਰ ਤਾਂ ਗੁਰਬਾਣੀ ਦੇ ਸ਼ਬਦ ਵਿਚ ਗਹਿਰੇ ਉੱਤਰ ਜਾਂਦੇ। ਜਿਸਤਰ੍ਹਾਂ ਦਿਨ ਵਿਚ ਪਾਠ ਕਰਦੇ . ਉਸੇ ਤਰ੍ਹਾਂ ਰਾਤ ਸੁੱਤਿਆਂ ਵੀ ਪਾਠ ਕਰੀ ਜਾਂਦੇ। ਪਰਵਾਰ ਦੇ ਜੀਆਂ ਨੂੰ ਸਾਫ਼ ਪਾਠ ਸੁਣਾਈ ਦਿੰਦਾ। ਕਬੀਰ ਜੀ ਨੇ ਜਿਵੇਂ ਗੁਰਬਾਣੀ ਵਿਚ ਦਸਿਆ ਹੈ।

*ਕਬੀਰ ਸੁਪਨੈ ਹੂ ਬਰੜਾਇ ਕੈ ਜਿਹ ਮੁਖਿ ਨਿਕਸੈ ਰਾਮੁ।।*
*ਤਾ ਕੇ ਪਗ ਕੀ. ਪਾਨਹੀ ਮੇਰੇ ਤਨ ਕੋ ਚਾਮੁ।।*

ਭਾਵ ਅਜਿਹੇ ਸਰੀਰਾਂ ਤੋਂ ਵਾਰਨੇ ਜਾਣ ਤੇ ਜੀਅ ਕਰਦਾ ਹੈ।

ਅਣਪੜ ਅਤੇ ਨੇਤ੍ਰ ਹੀਨ ਪ੍ਰਾਣੀ ਵੀ ਪਿਛੇ ਨਹੀਂ ਰਹੇ। ਸ਼ਬਦਾਂ ਨੂੰ ਕੰਠ ਕਰਕੇ ਬਹੁ ਗਿਣਤੀ ਵਿਚ ਪਾਠ ਕੀਤੇ। ਕਿਸੇ ਕਿਸੇ ਸਰੀਰਾਂ ਨੇ ਤਾਂ ਕਈ ਕਈ ਸ਼ਬਦਾਂ ਦੇ ਪਾਠ ਸਵਾ ਲੱਖ ਕੀਤੇ। ਜਿਨ੍ਹਾਂ ਦੀ ਫੋਟੋਆਂ ਤੇ ਨਾਮ ਸਤਿਗੁਰੂ ਰਾਮ ਸਿੰਘ ਪ੍ਰਦੇਸ ਗਵਨ ਸ਼ਤਾਬਦੀ ਸੰਮਤੀ ਵਲੋਂ ਛਪ ਰਹੇ ਸ਼ਤਾਬਦੀ ਨਿਊਜ਼ ਅਤੇ ਸਤਿਜੁਗ ਵਿਚ ਛਪਦੇ ਰਹੇ।

ਅਤਿਅੰਤ ਪ੍ਰਸੰਨਤਾ ਹੋਈ ਜਦੋਂ ਅੱਸੂ ਦੇ ਜਪ ਪ੍ਰਯੋਗ ਸੰਨ ੧੯੭੪ ਵਿਚ ਸੰਤ ਨਗਰ ਜ਼ਿਲ੍ਹਾ ਸਿਰਸਾ ਵਿਖੇ ਇਹਨਾਂ ਸੰਪੂਰਨ ਹੋਏ ਸਵਾ ਲਖ ਪਾਠਾਂ ਦੇ ਭੋਗ ਪਾਉਣੇ ਅਰੰਭ ਹੋਏ।

ਲਗਾਤਾਰ ਇਕ ਮਹੀਨਾ ਭਰ ਨੌਵੇਂ ਮਹੱਲੇ ਦੇ ਸਲੋਕ ਪੜ੍ਹੇ ਜਾਂਦੇ ਰਹੇ। ਸਤਿਗੁਰੂ ਜੀ ਵਲੋਂ ਸਾਧ ਸੰਗਤ ਨੂੰ ਖੁਸ਼ੀਆਂ ਪ੍ਰਦਾਨ ਕੀਤੀਆਂ ਗਈਆਂ।

**ਸਵਾ ਲੱਖ ਪਾਠਾਂ ਦਾ ਅਗਲਾ ਨਵਾਂ ਪ੍ਰੋਗਰਾਮ**

ਸੰਤ ਨਗਰ ਦੇ ਇਸ ਜਪ ਪ੍ਰਯੋਗ ਦੇ ਭੋਗ ਸਮੇਂ ਹੀ ਸ੍ਰੀ ਸਤਿਗੁਰੂ ਜੀ ਦਾ ਹੁਕਮ ਹੋ ਗਿਆ ਸੀ ਕਿ ਸਾਧ ਸੰਗਤ ਜੀ, ਛੇਤੀ ਹੀ ਸਵਾ ਲੱਖ ਪਾਠਾਂ ਦੀ ਅਗਲੀ ਲੜੀ ਸ੍ਰੀ ਭੈਣੀ ਸਾਹਿਬ ਵਿਖੇ ਅਰੰਭ ਹੋਣ ਜਾ ਰਹੀ ਹੈ। ਸ੍ਰੀ ਭੈਣੀ ਸਾਹਿਬ ਰਹਿ ਕੇ ਇਹ ਪਾਠ ਕਰਨੇ ਹਨ। ਅੰਦਾਜ਼ਨ ਪੰਦਰਾਂ ਸੌ ਪਾਠੀਆਂ ਦੀ ਲੋੜ ਹੋਵੇਗੀ। ਸਾਧ ਸੰਗਤ ਤਿਆਰ ਰਹੇ। ਸਾਡਾ ਯਤਨ ਕਰਨ ਦਾ ਫਰਜ਼ ਹੈ। ਕਰਉ ਯਤਨ ਜਿ ਹੋਇ ਮਹਿਰਵਾਨਾ।

ਸਤਿਗੁਰੂ ਜੀ ਦੇ ਹੁਕਮ ਅਨੁਸਾਰ ਸ੍ਰੀ ਭੈਣੀ ਸਾਹਿਬ ਪਹੁੰਚ ਕੇ ਮੁਖੀ ਸਰੀਰਾਂ ਵਲੋਂ ਅਗਲੀ ਤਿਆਰੀ ਵਾਸਤੇ ਕਮਰਕਸੇ ਕੀਤੇ ਗਏ। ਉਹਨਾਂ ਵਿਚ ਸੰਤ ਪਿਆਰਾ ਸਿੰਘ ਨਾਥ, ਸਤਿਨਾਮ ਸਿੰਘ ਮੁਖ ਪਾਠ ਪ੍ਰਬੰਧਕ, ਗੁਰਬਚਨ ਸਿੰਘ ਰੋੜਿਆਂ ਵਾਲੇ, ਪੰਜਾਬ ਤੋਂ ਸੂਬਾ ਅਮਰੀਕ ਸਿੰਘ, ਸੂਬਾ ਮੇਲਾ ਸਿੰਘ, ਅਪਾਰ ਸਿੰਘ, ਸਵਰਨ ਸਿੰਘ ਭੱਲ ਵਾਲੇ ਆਦਿ ਸ਼ਾਮਲ ਸਨ। ਹਜ਼ੂਰੀ ਰਾਗੀ ਸੰਤ ਦਰਸ਼ਨ ਸਿੰਘ, ਸੰਤ ਖਜਾਨ ਸਿੰਘ, ਜਥੇਦਾਰ ਨਰਿੰਜਨ ਸਿੰਘ ਕੱਕੜ, ਜਥੇਦਾਰ ਗਿਆਨ ਸਿੰਘ, ਦਾਨ ਸਿੰਘ, ਜਥੇਦਾਰ ਦਲੀਪ ਸਿੰਘ, ਸੰਤ ਨਗਰ, ਕਵੀ ਜੀਵਨ ਸਿੰਘ, ਅਤੇ ਲਾਂਗਰੀ ਸਿੰਘਾਂ ਦਾ ਜਥਾ ਮਹਿੰਦਰ ਸਿੰਘ ਆਦਿ ਸ੍ਰੀ ਭੈਣੀ ਸਾਹਿਬ ਪਹੁੰਚ ਗਏ।

ਦੌਰਿਆਂ ਦੀ ਤਰਤੀਬ ਉਲੀਕੀ ਗਈ। ਇਹ ਇਕ ਕਿਸਮ ਦੇ ਤੂਫਾਨੀ ਦੌਰੇ ਜਾਪਦੇ ਸਨ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਆਪਣੇ ਨਿਜੀ ਸਵੇਕਾਂ ਸੰਤ ਬਲਕਾਰ ਸਿੰਘ, ਪੰਡਿਤ ਗੋਪਾਲ ਸਿੰਘ, ਮਹਿੰਦਰ ਸਿੰਘ  ਪੂਰਬਾ, ਸੰਤ ਕ੍ਰਿਪਾਲ ਸਿੰਘ ਝੱਬਰ, ਸੰਤ ਤਰਸੇਮ ਸਿੰਘ ਆਦਿ ਸਮੇਤ ਕਈ ਕਾਰਾਂ, ਜੀਪਾਂ ਵਿਚ ਸ੍ਰੀ ਭੈਣੀ ਸਾਹਿਬ ਤੋਂ ਅਰਦਾਸਾ ਸੋਧ ਚਾਲੇ ਪਾ ਦਿੱਤੇ। ਆਸਾ ਦੀ ਵਾਰ ਭੋਗ ਪੈਣ ਤੇ ਪਾਠੀਆਂ ਦੇ ਨਾਮ ਲਿਖਣੇ ਅਤੇ ਉਗਰਾਹੀ ਲਿਖਣੀ। ਫਿਰ ਦੂਜੇ ਪਿੰਡ। ਕਈ ਪਿੰਡੀਂ ਹੁੰਦੇ ਹੋਏ ਵਧਦੇ ਗਏ। ਇਕ ਪਿੰਡ ਦੇ ਪਾਠੀਆਂ ਦੇ ਨਾਮ ਲਿਖ ਜਾਂਦੇ ਤਾਂ ਰਾਤ ਦੀ ਤਿਆਰੀ ਦੂਸਰੇ ਪਿੰਡ ਹੁੰਦੀ। ਲਾਂਗਰੀ ਅਗਲੇ ਪਿੰਡਾਂ ਦੀ ਤਿਆਰੀ ਰਖਦੇ। ਕੁਝ ਜਥੇਦਾਰ ਰਸਤੇ ਦੇ ਅਗਲੇ ਪਿੰਡਾਂ ਦੀ ਤਿਆਰੀ ਰਖਦੇ। ਦੀਵਾਨ ਸਜਾ ਕੇ ਸਾਧ ਸੰਗਤ ਇਕੱਠੀ ਰਖਦੇ।। ਸਤਿਗੁਰੂ ਜੀ ਦੇ ਦਰਸ਼ਨ ਦੇਣ ਤੇ ਉਗਰਾਹੀ ਤੇ ਪਾਠੀਆਂ ਦੇ ਨਾਮ ਲਿਖੇ ਜਾਂਦੇ। ਇਸ ਤਰ੍ਹਾਂ ਗਰੀਬ ਨਿਵਾਜ਼ ਜੀ ਨੇ ਬਿਨਾਂ ਆਰਾਮ ਕੀਤੇ ਢਾਈ ਮਹੀਨੇ ਦੌਰੇ ਕੀਤੇ। ਸਤਿਗੁਰੂ ਜੀ ਦੀ ਇੱਛਾ ਹੁੰਦੀ ਕਿ ਨੌਜਵਾਨ ਬੱਚੇ ਵੱਧ ਤੋਂ ਵੱਧ ਸ੍ਰੀ ਭੈਣੀ ਸਾਹਿਬ ਆਉਣ ਤੇ ਸਾਲ ਭਰ ਰਹਿ ਕੇ ਆਪਣੇ ਹਿਸੇ ਦਾ ਪਾਠ ਕਰਣ।

ਉਗਰਾਹੀ ਅਤੇ ਪਾਠੀਆਂ ਦਾ ਵੇਰਵਾ ਲਿਖਣ ਦੀ ਸੇਵਾ ਮੇਰੇ ਪਾਸ ਸੀ। ਦੌਰੇ ਤੋਂ ਬਾਦ ਸ੍ਰੀ ਸਤਿਗੁਰੂ ਜੀ ਵਲੋਂ ਜਦ ਪਾਠਾਂ ਦੀ ਤਿਆਰੀ ਦਾ ਹੁਕਮ ਹੋਇਆ ਤਾਂ ਪਾਠਾਂ ਦੀ ਮੁਖ ਸੇਵਾ ਅਤੇ ਉਗਰਾਹੀ ਦਾ ਹਿਸਾਬ ਰਖਣ ਦੀ ਮੁੜ ਦਾਸ ਤੇ ਕ੍ਰਿਪਾ ਹੋਈ। ਲੰਗਰ ਅਤੇ ਰਸਦ ਪਾਣੀ ਦੀ ਸੰਭਾਲ ਸੰਤ ਪਿਆਰਾ ਸਿੰਘ ਨਾਥ, ਲੰਗਰ ਤਿਆਰ ਕਰਨ ਦੀ ਸੇਵਾ ਪਹਿਲੇ ਹੀ ਸੰਤ ਹਰਨਾਮ ਸਿੰਘ ਦਾ ਜਥਾ ਕਰਦਾ ਆ ਰਿਹਾ ਸੀ। ਸ੍ਰੀ ਭੈਣੀ ਸਾਹਿਬ ਦੇ ਕੰਮਾਂ ਦੀ ਸੰਭਾਲ ਵਾਸਤੇ ਸੰਤ ਸਵਰਨ ਸਿੰਘ ਸਰਪੰਚ ਭੱਲ ਨੂੰ ਮੁਖਤਿਆਰ ਥਾਪਿਆ। ਉਗਰਾਹੀ ਵਾਸਤੇ ਸੰਤ ਬਿਧੀ ਸਿੰਘ ਆਪਣੇ ਜਥੇ ਨਾਲ ਤਤਪਰ ਹੋ ਗਏ। ਹਰੀ ਮੰਦਰ ਆਦਿ ਕਮਰਿਆਂ ਤੇ ਕਾਨਿਆਂ ਦੇ ਛੱਤ ਨਵੇਂ ਸਿਰਿਉਂ ਲਗਾਨੇ ਇਹ ਸੇਵਾ ਬਾਬਾ ਗੰਡਾ ਸਿੰਘ ਨੇ ਸੰਭਾਲੀ। ਸੰਤ ਨਿਰੰਜਨ ਸਿੰਘ ਨਗਰ, ਸੂਬਾ ਬਹਾਲ ਸਿੰਘ ਜੀ ਬਿਲਡਿੰਗਾਂ ਦੇ ਕੰਮਾਂ ਦਾ ਧਿਆਨ ਦਿੰਦੇ। ਪ੍ਰਤੀ ਦਿਨ ਪਾਠ ਦਰਜ ਕਰਨ ਦੇ ਸਹਯੋਗੀ ਸੰਤ ਨੱਥਾ ਸਿੰਘ ਤੇਪਲਾ ਤੇ ਗੁਰਮੁਖ ਸਿੰਘ ਲੋਹਾਰਾਂ ਵਾਲੇ ਰਹੇ ਹਨ।

ਸ੍ਰੀ ਆਦਿ ਗ੍ਰੰਥ ਸਾਹਿਬ ਦੇ ਫਰਮੇ ਖਰੀਦ ਕੇ ਸੈਂਚੀਆਂ ਬਣਵਾਈਆਂ ਗਈਆਂ। ਹਰੀ ਮੰਦਰ ਵਿਚ ਚੰਦੋਏ ਲਗਾਏ ਗਏ। ਪਾਠੀਆਂ ਲਈ ਆਸਨ ਅਤੇ ਸੈਂਚੀਆਂ ਲਈ ਚੌਕੀਆਂ ਰਖੀਆ ਗਈਆਂ।

ਗਰੀਬ ਨਿਵਾਜ਼ ਦੀ ਇਹਨਾਂ ਦਿਨਾਂ ਵਿਚ ਕੁਝ ਦਿਨਾਂ ਲਈ ਬੈਂਗਲੋਰ ਪਹੁੰਚੇ। ੨੨ ਪੋਹ ੨੦੩੧ ਨੂੰ ਬੈਂਗਲੋਰ ਤੋਂ ਲਿਖੀ ਸਤਿਗੁਰੂ ਜੀ ਦੀ ਹੇਠਲੀ ਚਿੱਠੀ ਸ੍ਰੀ ਭੈਣੀ ਸਾਹਿਬ ਦਾਸ ਦੇ ਨਾਮ ਪਹੁੰਚੀ।



ਮੂਲ ਚਿੱਠੀ

੧ਓ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ।।

ਸ੍ਰੀ ਮਾਨ ਸਤਨਾਮ ਸਿੰਘ ਜੀ

ਸਤਿ ਸ੍ਰੀ ਅਕਾਲ

ਆਸ ਹੈ ਆਪ ਸਤਿਗੁਰੂ ਜੀ ਦੀ ਕ੍ਰਿਪਾ ਨਾਲ ਸਕੁਸ਼ਲ ਹੋਵੋਗੇ।

ਬਹੁਤ ਉਤਮ ਸੇਵਾ ਆਪ ਕਰ ਰਹੇ ਹੋ। ਮਲੇਰਕੋਟਲੇ ਮੇਲੇ ਤੋਂ ਬਾਅਦ ੨੦ ਜਨਵਰੀ ਤਕ ਪਾਠ ਆਰੰਭ ਹੋ ਜਾਣ ਤਾਂ ਬਹੁਤ ਚੰਗਾ ਹੈ। ਅਗੋਂ ਹੋਰ ਪਾਠੀ ਲਿਆਉਣ ਲਈ ਕਿਧਰ ਦਾ ਦੌਰਾ ਰੱਖਣਾ ਹੈ ਸੂਬਾ ਮੇਲਾ ਸਿੰਘ ਜੀ, ਸੂਬਾ ਅਮਰੀਕ ਸਿੰਘ ਜੀ ਨਾਲ ਵਿਚਾਰਨਾ।

ਸੰਤ ਨਿਰੰਜਣ ਸਿੰਘ ਜੀ ਨਗਰ ਤੇ ਉਹਨਾਂ ਨਾਲ ਦੇ ਸਾਰੇ ਵੀਰਾਂ ਨੂੰ ਸਤਿ ਸ੍ਰੀ ਅਕਾਲ।

ਮਲ ਸਿੰਘ ਰਾਈਆ, ਪੰਡਤ ਮਣਸਾ ਸਿੰਘ ਜੀ, ਬਖਸ਼ੀ ਜੀ ਜੇ ਏਥੇ ਹੋਣ ਤਾਂ ਧੀਰਾ ਸੰਤ ਖਜ਼ਾਨ ਸਿੰਘ ਸਭ ਨੂੰ ਸਾਦਰ ਸਤਿ ਸ੍ਰੀ ਅਕਾਲ

-ਸਹੀ

ਸਤਿਗੁਰੂ ਜਗਜੀਤ ਸਿੰਘ ਜੀ

੨੨ ਪੋਹ ੨੦੩੧

ਨਾਮਧਾਰੀ ਫਾਰਮਜ਼

ਉਰਗਾਹਾਲੀ PO Badadi Banglore Distt

ਵਕਤ ੧੮੦੫

ਤਿਆਰੀ ਹੋਣ ਤੇ ਮਿਤੀ ੨੦ ਜਨਵਰੀ ਮਾਘ ੨੦੩੧ ਬਿ: ੧੯੭੫ ਈ: ਨੂੰ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਸਵਾ ਲੱਖ ਪਾਠ ਦਾ ਆਰੰਭ ਹੋਇਆ। ਘਰਾਂ ਤੋਂ ਆਏ ਪਾਠੀਆਂ ਨੇ ਸੋਧ ਮਰਿਯਾਦਾ ਵਿਚ ਰਹਿ ਕੇ ਅੰਮ੍ਰਿਤ ਵੇਲੇ ਚਾਰ ਘੰਟੇ ਅਤੇ ਦੁਪਹਿਰ ਚਾਰ ਘੰਟੇ ਲਗਾਤਾਰ ਪਾਠ ਕਰਨੇ ਆਰੰਭ ਕਰ ਦਿੱਤੇ। ਹਰੀ ਮੰਦਰ ਵਿਚ ਇਕ ਅਲੋਕਿਕ ਗੁੰਜਾਰ ਪੈਣ ਲਗ ਪਈ। ਤੁਲਸੀ ਦਾਸ ਜੀ ਦੀ ਲਿਖਤ ਅਨੁਸਾਰ ਵਰਸ਼ਾ ਰੁਤ ਵਿਚ ਜਿਵੇਂ- ਦਾਦੁਰ ਧੁਨਿ ਚਹੁੰ ਦਿਸਾ ਸੁਹਾਈ। ਬੇਦ ਪੜੇ ਜਨ ਬਟੁ ਸਮੁਦਾਈ। ਇਹ ਤਾਂ ਸਚ ਮੁੱਚ ਹੀ ਵੇਦਾਂ ਦੀ ਸਾਰ ਗੁਰਬਾਣੀ ਦਾ ਪਾਠ ਹੋ ਰਿਹਾ ਸੀ। ਗੁਰਬਾਣੀ ਦੀ ਗੁੰਜਾਰ ਦਾ ਅਨੰਦ ਹੀ ਵੱਖਰਾ ਸੀ। ਸ੍ਰੀ ਸਤਿਗੁਰੂ ਜੀ, ਪਾਠੀਆਂ ਵਲ ਨਿਹਾਰਦੇ, ਖੁਸ਼ੀਆਂ ਵੰਡਦੇ ਦਰਸ਼ਨ ਦਿੰਦੇ। ਪਾਠੀ ਫੁੱਲੇ ਨਹੀਂ ਸਮਾਉਂਦੇ ਸਨ। ਵਧ ਤੋਂ ਵੱਧ ਪਾਠ ਕਰਨ ਦੀ ਚਾਹ ਹੁੰਦੀ, ਕਈ ਕਈ ਪਾਠੀ ਤਾਂ ੩੦੦-੪੦੦ ਪਤਰੇ ਪਾਠ ਪ੍ਰਤੀ ਦਿਨ ਕਰਦੇ। ਲਗਭਗ ਚਾਰ ਸਾਲ ਇਸ ਤਰ੍ਹਾਂ ਸ੍ਰੀ ਭੈਣੀ ਸਾਹਿਬ ਪਾਠ ਹੁੰਦੇ ਰਹੇ। ਕਈ ਪਰਵਾਰਾਂ ਨੇ ਇਸ ਸਮੇਂ ਵਿਚ ਦੋਹਰੀ ਦੋਹਰੀ ਵਾਰ ਪਾਠ ਲੈ ਕੇ ਸਵਾ ਲਖ ਪਾਠ ਸੰਪੂਰਨ ਕਰ ਲਿਆ ਸੀ। ਜੋ ਪਾਠ ਹੋਣ ਵਾਲੇ ਬਾਕੀ ਬਚੇ ਜਾਪਦੇ ਸਨ ਉਹਨਾਂ ਪ੍ਰਤੀ ਸ੍ਰੀ ਸਤਿਗੁਰੂ ਜੀ ਵਲੋਂ ਪ੍ਰਵਾਨਗੀ ਹੋ ਗਈ ਕਿ ਉਹ ਘਰਾਂ ਵਿਚ ਜਾ ਕੇ ਰਹਿੰਦੇ ਪਾਠ ਪੂਰੇ ਕਰ ਦੇਣ।

ਸ੍ਰੀ ਸਤਿਗੁਰੂ ਜੀ ਵਲੋਂ ਇਹ ਸਵਾ ਲੱਖ ਪਾਠਾਂ ਦਾ ਪ੍ਰਵਾਹ, ਦੇਸ਼ ਵਾਸਤੇ ਇਕ ਸੰਜੀਵਨੀ ਬੂਟੀ ਸੀ। ਸਿਖ ਧਰਮ ਵਾਸਤੇ ਇਕ ਵਰਦਾਨ ਸੀ। ਇਹ ਸਵਾ ਲੱਖ ਪਾਠ ਪੂਰੇ ਹੋਣ ਤੇ ਸ੍ਰੀ ਭੈਣੀ ਸਾਹਿਬ ਵਿਖੇ ਜਪ ਪ੍ਰਯੋਗ ਵਿਚ ਸੰਨ ੧੯੯੮ ਨੂੰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ ਭੋਗ ਪਾਏ ਗਏ। ਇਸ ਸਮੇਂ ਸ੍ਰੀ ਸਤਿਗੁਰੂ ਜੀ ਨੇ ਪਵਿੱਤਰ ਉਪਦੇਸ਼ ਵਿਚ ਫਰਮਾਇਆ ਕਿ ਜਿਨ੍ਹਾਂ ਨੇ ਵੀ ਸਵਾ ਲਖ ਪਾਠਾਂ ਵਿੱਚ ਸੇਵਾ ਵਿਚ ਤਨ, ਮਨ, ਧਨ ਨਾਲ ਸੇਵਾ ਕੀਤੀ ਹੈ ਉਹਨਾਂ ਸਭ ਨੂੰ ਬੇਅੰਤ ਖੁਸ਼ੀਆਂ ਹਨ। ਜਦ ਕਿ ਇਸ ਤੋਂ ਪਹਿਲੇ ਹੀ ਸਵਾ ਲੱਖ ਪਾਠ ਪ੍ਰਵਾਹ ਸ੍ਰੀ ਸਤਿਗੁਰੂ ਜੀ ਵਲੋਂ ਆਰੰਭ ਹੋ ਚੁੱਕਾ ਸੀ। ਉਹ ਸੀ ਕਿ ਹਰ ਘਰ ਪ੍ਰਤੀ ਹਰ ਮਹੀਨੇ ਦਾ ਇਕ ਸਧਾਰਨ ਪਾਠ ਕੀਤਾ ਜਾਵੇ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਅੱਜ ਵੀ ਸਾਧ ਸੰਗਤ ਨੂੰ ਪ੍ਰੇਰਨਾ ਦਿੰਦੇ ਆ ਰਹੇ ਹਨ ਕਿ ਹਰ ਜੀਅ ਪ੍ਰਤੀ ਇਕ ਘੰਟਾ ਨਾਮ ਸਿਮਰਨ ਅਤੇ ਹਰ ਘਰ ਪ੍ਰਤੀ ਇਕ ਪਾਠ ਮਹੀਨੇ ਦਾ ਆਦਿ ਗ੍ਰੰਥ ਸਾਹਿਬ ਦਾ ਜਾਂ ਸ੍ਰੀ ਦਸਮ ਗ੍ਰੰਥ ਦਾ ਜਰੂਰ ਕੀਤਾ ਜਾਵੇ। ਇਸ ਪ੍ਰਵਾਹ ਵਿਚ ਵੀ ਕਾਫੀ ਪਾਠ ਹੋ ਚੁਕੇ ਹਨ। ਹਰ ਇਲਾਕੇ ਦੇ ਪ੍ਰਬੰਧਕ ਘਰਾਂ ਚੋਂ ਪੁਛ ਪੜਤਾਲ ਕਰਕੇ ਸ੍ਰੀ ਭੈਣੀ ਸਾਹਿਬ ਸੰਤ ਗੁਰਦਿਆਲ ਸਿੰਘ ਰਾਏਸਰ ਵਾਲਿਆਂ ਨੂੰ ਲਿਖਵਾ ਰਹੇ ਹਨ। ਧੰਨ ਹਨ ਸਤਿਗੁਰੂ ਜਗਜੀਤ ਸਿੰਘ ਜੀ ਜਿਨ੍ਹਾਂ ਦੀ ਕ੍ਰਿਪਾ ਸਦਕਾ ਹਰ ਨਾਮਧਾਰੀ ਘਰ ਵਿਚ ਗੁਰਬਾਣੀ ਦਾ ਪ੍ਰਵਾਹ ਚਲ ਰਿਹਾ ਹੈ। ਸਾਡਾ ਭਲਾ ਇਸ ਵਿਚ ਹੈ ਕਿ ਸਾਰੇ ਨਾਮਧਾਰੀ ਪਰਵਾਰ ਵਧ ਤੋਂ ਵਧ ਸਧਾਰਨ ਪਾਠ ਸਤਿਗੁਰੂ ਰਾਮ ਸਿੰਘ ਜੀ ਦਰਸ਼ਨ ਨਮਿਤ ਕਰਕੇ ਛੇਤੀਂ ਹੀ ਸਵਾ ਲੱਖ ਪਾਠ ਪੂਰੇ ਕਰ ਸਕੀਏ।

■

# ਆਓ ਜੀ

✍ ਤਾਰਾ ਸਿੰਘ ਅਨਜਾਣ

ਹਰਜੀਤ ਸੜਕ ਕੰਢੇ ਕੱਲੀ ਤੁਰੀ ਜਾ ਰਹੀ ਸੀ, ਬਿਲਕੁਲ ਕੱਲੀ। ਆਈ ਤਾਂ ਸੀ ਖੁਸ਼ੀਆਂ ਝੋਲੀ ਪੁਆਉਣ ਪਰ ਛਮ ਛਮ ਵਗਦੀਆਂ ਅੱਖਾਂ ਵਿਚੋਂ ਹੰਝੂ ਵੀ ਵੱਗ ਕੇ ਮਿੱਟੀ ਵਿੱਚ ਮਿਲ ਰਹੇ ਸਨ। ਕਦੀ ਉਹ ਹਥ ਦੀ ਤਲੀ ਨਾਲ ਅੱਖਾਂ ਪੂੰਝ ਲੈਂਦੀ ਕਦੀ ਹੱਥ ਝੁਆ ਲੈਂਦੀ ਜਿਵੇਂ ਕਹਿ ਰਹੀ ਹੋਵੇ "ਚੰਗਾ ਜਿਵੇਂ ਮੇਰੀ ਕਿਸਮਤ।" ਉਹ ਨਾ ਸੱਜੇ ਖੱਬੇ ਵੇਖ ਰਹੀ ਸੀ ਨਾ ਪਿਛਾਂਹ। ਸ੍ਰੀ ਜੀਵਨ ਨਗਰ ਦੇ ਅੱਡੇ ਨੂੰ ਵਧਦੇ ਕਦਮ ਉਸਦੇ ਰੁਕਦੇ ਵੀ ਨਹੀਂ ਸਨ। ਉਸ ਨੂੰ ਸ਼ਾਇਦ ਕਾਹਲੀ ਸੀ ਬੱਚਿਆਂ ਕੋਲ਼ ਰਾਣੀਏਂ ਜਾਣ ਦੀ ਤੇ ਅੱਡੇ ਤੋਂ ਪਹਿਲਾਂ ਬੱਸ ਮਿਲਣੀ ਨਹੀਂ ਸੀ। ਤੇ ਡਰ ਸੀ ਕਿ ਧੁੱਪ ਵਧ ਗਈ ਤਾਂ ਸੂਰਜ ਦੀ ਗਰਮੀ ਨੇ ਸਾੜਨੋ ਲਿਹਾਜ਼ ਥੋੜ੍ਹਾ ਕਰਨਾ ਸੀ !

ਸਾਹਮਣਿਓ ਆਉਂਦਾ ਕੋਈ ਕੋਈ ਸਾਈਕਲ ਵਾਲਾ ਉਸਦੀਆਂ ਹੰਝੂਆਂ ਭਰੀਆਂ ਅੱਖਾਂ ਵਲ ਸਰਸਰੀ ਨਜ਼ਰ ਵੇਖਦਾ ਤੇ ਬੇਧਿਆਨਾ ਜਿਹਾ ਲੰਘ ਜਾਂਦਾ। ਹਾਲੇ ਕਿ ਇਸੇ ਇਲਾਕੇ ਦੇ ਪਿੰਡ ਵਿੱਚ ਉਸ ਦਾ ਪੇਕਾ-ਸਹੁਰਾ ਪਿੰਡ ਸੀ ਪਰ ਉਸ ਨੂੰ ਰਾਹ ਵਿੱਚ ਕੋਈ ਐਸਾ ਨਾ ਮਿਲਿਆ ਜਿਹੜਾ ਪੁੱਛੇ, ਕੁੜੇ ਕੀਹ ਗੱਲ ਏ ? ਰੋਂਦੀ ਕਿਉਂ ਪਈ ਏਂ ?" ਜੇ ਕੋਈ ਮਿਲ ਵੀ ਪੈਂਦਾ ਤਾਂ ਉਸ ਕੋਲੋਂ ਦੱਸਿਆ ਨਹੀਂ ਸੀ ਜਾਣਾ। ਜੇ ਉਹ ਦੱਸ ਵੀ ਦੇਂਦੀ ਕਿ ਸਤਿਗੁਰ ਸੱਚੇ ਪਾਤਸ਼ਾਹ ਦੇ ਦਰਸ਼ਨ ਕਰਨ ਆਈ ਸਾਂ, ਦਰਸ਼ਨ ਨਹੀਂ ਹੋਏ" ਕਿਸੇ ਨੇ ਮੰਨਣਾ ਹੀ ਨਹੀਂ ਸੀ ਕਿ ਇਹੀ ਰੋਣ ਦਾ ਅਸਲੀ ਕਾਰਨ ਸੀ। ਕਿਉਂਕਿ ਅੱਜ ਨਹੀਂ ਤਾਂ ਫਿਰ ਦਰਸ਼ਨ ਹੋ ਜਾਣੇ ਸਨ। ਸੱਚੇ ਪਾਤਸ਼ਾਹ ਜੀ ਫੇਰ ਜਦੋਂ ਇਧਰ ਦਾ ਦੌਰਾ ਕਰਨਗੇ ਤਾਂ ਦਰਸ਼ਨ ਹੋ ਜਾਣਗੇ।

ਹੁਣ ਤਾਂ ਦੌਰਾ ਵੀ ਨਹੀਂ ਸੀ। ਬੱਸ ਮੌਜ ਨਾਲ ਸ੍ਰੀ ਜੀਵਨ ਨਗਰ ਕੋਠੀ ਆਏ ਸਨ। ਰਾਤ ਬਿਸਰਾਮ ਕਰਕੇ ਸ਼ਾਇਦ ਪਨਿਹਾਰੀ ਤੋਂ ਹੋ ਕੇ ਦਿੱਲੀ ਚਲੇ ਗਏ ਸਨ।

ਕੋਈ ਇਹ ਵੀ ਸੋਚ ਸਕਦਾ ਸੀ ਸ਼ਾਇਦ ਸੰਤੋਖ ਗੁੱਸੇ ਹੋਇਆ ਹੋਵੇ। ਜੇ ਦਰਸ਼ਨ ਕਰਨ ਆਈ ਸੀ ਤਾਂ ਰੋਣਾ ਕਾਹਦਾ। ਉਹ ਅੰਮ੍ਰਿਤਸਰੋਂ ਭਰੀ ਪੀਤੀ ਉਸਦੀ ਸ਼ਿਕਾਇਤ ਕਰਨ ਆਈ ਹੋਵੇਗੀ। ਉਂਜ ਕਦੀ ਕਿਸੇ ਉਹਨਾਂ ਦੋਹਾਂ ਜੀਆਂ ਨੂੰ ਗੁੱਸੇ ਹੁੰਦਿਆ ਸੁਣਿਆ ਨਹੀਂ ਸੀ। ਜਦੋਂ ਕਿ ਉਹਨਾਂ ਨਾਮਧਾਰੀ ਧਰਮਸਾਲਾ ਅੰਮ੍ਰਿਤਸਰ ਦੀ ਮਹੰਤੀ ਸੰਭਲੀ ਹੋਈ ਸੀ, ਆਪਣੇ ਨਿੱਘੇ ਸੁਭਾ ਨਾਲ ਸੰਗਤ ਦਾ ਮਨ ਜਿੱਤ ਲਿਆ ਸੀ। ਕਿਉਂਕਿ ਉਹ ਦੋਵੇਂ ਜਵਾਨ ਸਨ ਸੋ ਸਾਰੇ ਬਜ਼ੁਰਗ ਉਹਨਾਂ ਨੂੰ ਬੱਚਿਆਂ ਵਾਂਗ ਪਿਆਰ ਕਰਦੇ ਸਨ ਤੇ ਜਵਾਨ ਉਹਨਾਂ ਦਾ ਵਿਹਾਰ ਵੇਖ ਕੇ ਆਪਣਾ ਕਿਰਦਾਰ ਵੀ ਸੁਧਾਰ ਰਹੇ ਸਨ। ਪਰ ਹਰਜੀਤ ਲੋਕਾਂ ਦੇ ਪਿਆਰ ਸਤਿਕਾਰ ਨੂੰ ਛੱਡ ਕੇ ਆ ਗਈ ਸੀ।

ਸੰਤੋਖ ਨਹੀਂ ਸੀ ਆਇਆ। ਜੀਅ ਤਾਂ ਉਸ ਦਾ ਵੀ ਡੋਲ ਗਿਆ ਸੀ। ਸਲਾਹ ਵੀ ਉਸ ਨੇ ਹੀ ਸੌਣ ਲੱਗਿਆਂ ਦਿੱਤੀ ਸੀ ਤੇ ਕਿਹਾ ਸੀ, "ਜੀਤਾਂ ਆਪਾਂ ਬਿਨਾ ਕਿਸੇ ਨੂੰ ਪੁਛਿਆਂ ਦੱਸਿਆਂ ਕਲ੍ਹ ਤਰਨ ਤਾਰਨੋਂ ਜਾ ਕੇ ਬੱਸ ਫੜ ਲਵਾਂਗੇ ਸਮਾਨ ਵੀ ਨਹੀਂ ਲੈਕੇ ਜਾਣਾ ਤਾਂ ਕਿ ਕਿਸੇ ਨੂੰ ਸ਼ਕ ਨਾ ਹੋਵੇ। ਸਮਾਨ ਆਪੇ ਬਣ ਜਾਏਗਾ।"

ਉਹ ਜਾਣ ਦਾ ਪੱਕ ਪਕਾ ਕੇ ਸੌਂ ਗਏ। ਅੰਮ੍ਰਿਤ ਵੇਲੇ ਉੱਠ ਕੇ ਇਸ਼ਨਾਨ ਕਰਕੇ ਸੰਤੋਖ ਨੇ ਵਾਰਾ ਲਾਇਆ। ਵਾਰ ਸੁਣਨ ਕੋਈ ਟਾਵਾਂ ਟਾਂਵਾ ਹੀ ਸਿਖ ਸਾਧ ਜਾਂ ਦੋ ਤਿੰਨ ਮਾਈਆਂ ਬੀਬੀਆਂ ਆਈਆਂ। ਬਾਰਾਂ ਪਾਤਸ਼ਾਹੀਆਂ ਦਾ ਅਰਦਾਸਾ ਕਰਕੇ ਭੋਗ ਪਿਆ ਤਾਂ ਸੰਗਤ ਘਰੋ ਘਰੀ ਚਲੀ ਗਈ। ਸੰਤੋਖ ਸੁਸਤਾਉਣ ਲਈ ਡੇਰੇ ਜਾ ਕੇ ਮੰਜੀ ਤੇ ਲੇਟ ਗਿਆ। ਹਰਜੀਤ ਹੇਠਾਂ ਰਹੀ ਕਿ ਹੁਣੇ ਆ ਜਾਣਗੇ। ਬੱਚੇ ਜਾਗ ਪਏ ਸਨ। ਗੁਸਲਖਾਨੇ ਵਿੱਚ ਉਹ ਉਹਨਾਂ ਨੂੰ ਨੁਹਾ ਰਹੀ ਸੀ। ਉਹਨਾਂ ਨੂੰ ਨੁਹਾ ਕੇ ਕਪੜੇ ਪੁਆ ਕੇ ਉਹ ਡੇਰੇ ਗਈ ਤਾਂ ਸੰਤੋਖ ਘੋੜੇ ਵੇਚ ਕੇ ਸੁੱਤਾ ਪਿਆ ਸੀ।

"ਮੈਂ ਆਖਿਆ, ਉਠੋ।"

"ਹਾਂ!" ਉਹ ਅਭੜਵਾਹੇ ਉਠਿਆ ਤੇ ਅੰਗੜਾਈ ਲੈ ਕੇ ਸੁਸਤੀ ਲਾਹੀ

"ਹਾਂ, ਕੀ ਆਖਦੀ ਏਂ।"

"ਰਾਤ ਵਾਲੀ ਗਲ ਭੁਲ ਗਏ। ਹੁਣ ਤੇ ਸਭ ਚਲੇ ਗਏ ਹਨ। ਧਰਮਸਾਲਾ ਨੂੰ ਜੰਦਰਾ ਮਾਰ ਕੇ ਉਹਨਾਂ ਘਿਉ ਵਾਲਿਆਂ ਨੂੰ ਚਾਬੀ ਫੜਾ ਕੇ ਤੁਰ ਚਲੀਏ।"

"ਜੀਤਾਂ ਮੈ ਨਹੀਂ ਜਾਣਾ।"

"ਕਿਉਂ?"

"ਰਾਤੀਂ ਸੁਪਨੇ ਵਿੱਚ ਸੱਚੇ ਪਾਤਸ਼ਾਹ ਜੀ ਨੇ ਦਰਸ਼ਨ ਦਿੱਤੇ ਤੇ ਮੈਂ ਮੱਥਾ ਟੇਕਿਆ ਤਾਂ ਉਹਨਾਂ ਬਚਨ ਕੀਤਾ ਘਬਰਾਉਣ ਦੀ ਲੋੜ ਨਹੀਂ ਏਥੇ ਟਿਕੇ ਰਹੁ।"

"ਐਵੇਂ ਸੁਪਨੇ ਦਾ ਬਹਾਨਾ ਨਾ ਬਣਾਓ, ਸੁਪਨੇ ਸੱਚੇ ਥੋੜਾ ਹੁੰਦੇ ਨੇ।"

"ਨਹੀਂ ਜੀਤਾਂ ਇਹ ਸੁਪਨਾ ਨਹੀਂ ਇਹ ਤਾਂ ਉਹਨਾਂ ਦਾ ਸਾਨੂੰ ਢਾਰਸ ਦੇਣ ਦਾ ਤਰੀਕਾ ਹੈ। ਅਸੀਂ ਭਾਵੇਂ ਸਮਝੀਏ ਭਾਵੇਂ ਨਾ। ਨਹੀਂ ਤਾਂ ੨੦-੨੨ ਦਿਨ ਹੋ ਗਏ ਨੇ ਕਰਫਿਊ ਲੱਗੇ ਨੂੰ ਕਲ੍ਹ ਹੀ ਤਾਂ ਖੁਲ੍ਹਿਆ ਹੈ। ਅਸੀਂ ਏਡੇ ਡਰੇ ਹੋਏ ਸਾਂ ਉਦੋਂ ਸੁਪਨਾ ਆਇਆ। ਮੈਨੂੰ ਪਾਲਿਆ ਸੰਭਾਲਿਆ ਵੀ ਉਹਨਾਂ ਹੈ। ਮੈਂ ਉਹਨਾਂ

**ਉਹ ਅੰਦਰ ਗਈ ਤਾਂ ਸਤਿਗੁਰੂ ਜੀ ਕੱਲੇ ਤੁਰਦੇ ਫਿਰਦੇ ਮਾਲਾ ਫੇਰ ਰਹੇ ਸਨ। ਉਸਨੂੰ ਆਉਂਦੀ ਨੂੰ ਵੇਖ ਕੇ ਆਪ ਨੇ ਬਚਨ ਕੀਤਾ, "ਆਉ ਜੀ!"**

**ਹਰਜੀਤ ਦਿਆਂ ਬੁਲ੍ਹਾਂ ਤੇ ਮੁਸਕਰਾਹਟ ਆ ਗਈ ਤੇ ਨਾਲ ਹੀ ਅੱਖਾਂ ਸੱਜਲ ਹੋ ਗਈਆਂ। ਉਸ ਅੰਦਰ ਝਰਨਾਹਟ ਛਿੜ ਗਈ। ਉਸ ਨੂੰ ਸਮਝ ਨਾ ਆਵੇ ਕਿ ਇਸ ਦਰਸ਼ਨ ਨੂੰ ਕਿਸ ਸਰੂਰ ਦਾ ਨਾਂ ਦੇਵੇ।**

ਦੇ ਸੁਪਨੇ ਵਿੱਚ ਮਿਲੇ ਹੁਕਮ ਦੀ ਅਦੂਲੀ ਨਹੀਂ ਕਰਨਾ ਚਾਹੁੰਦਾ। ਜਿਵੇਂ ਉਸਦੀ ਰਜ਼ਾ ਹੈ ਰਖੇ। ਹਾਂ ਜੇ ਛੁਟੀ ਮਿਲ ਜਾਏ ਤਾਂ ਚਲੇ ਜਾਵਾਂਗੇ।"

ਉਂਜ ਡੋਲਿਆਂ ਹੋਇਆਂ ਦੋਹਾਂ ਨੂੰ ਧਰਵਾਸ ਤੇ ਆਸਰੇ ਦੀ ਲੋੜ ਸੀ। ਉਹਨਾਂ ਦਾ ਡੋਲਣਾ ਵੀ ਜਾਇਜ਼ ਸੀ।

੨੦-੨੨ ਦਿਨ ਪਹਿਲਾਂ ਹੀ ਗੁਰੂ ਅਰਜਨ ਦੇਵ ਜੀ ਦੇ ਸ਼ਹੀਦੀ ਦਿਨ ਉੱਤੇ ਹਰਮੰਦਿਰ ਸਾਹਿਬ ਉੱਤੇ ਗੋਲਾ ਬਾਰੀ ਸ਼ੁਰੂ ਹੋਈ ਸੀ। ਗਲੀਆਂ ਬਾਜ਼ਾਰ ਸੁੰਨੇ ਹੋ ਗਏ ਸਨ। ਸਭ ਘਰੀਂ ਦੜ ਵੱਟ ਗਏ ਸਨ। ਰਾਤੀ ਜਾਂ ਤੇ ਠਾਹ ਠਾਹ ਸੁਣਾਈ ਦੇਂਦੀ ਸੀ, ਜਾਂ ਬਿਜਲੀ ਚਮਕਣ ਵਾਂਗ ਚਾਨਣ ਦਿਸਦਾ ਸੀ। ਨਾਮਧਾਰੀ ਧਰਮਸਾਲਾ, ਹਰਮੰਦਿਰ ਸਾਹਿਬ ਤੋਂ ਦੂਰ ਨਹੀਂ ਸੀ ਸੋ ਬਾਰੂਦ ਦੇ ਧੂੰਏਂ ਦਾ ਅਸਰ ਵੀ ਹੋਣ ਲੱਗ ਪਿਆ ਸੀ। ਜੇ ਹਵਾ ਦਾ ਬੁਲਾ ਏਧਰ ਦਾ ਹੁੰਦਾ ਤਾਂ ਹਵਾ ਵਿੱਚ, ਗੋਲੀਆਂ ਲਗਣ ਨਾਲ ਮਰਨ ਵਾਲਿਆਂ ਦੇ ਸਰੀਰਾਂ ਦੀ ਬੋ ਨੱਕ ਬੰਦ ਕਰਨ ਲਈ ਮਜਬੂਰ ਕਰ ਦੇਂਦੀ। ਇਹ ਗੋਲਾ ਬਾਰੀ ਕਈ ਦਿਨ ਚਲੀ। ਫਿਰ ਕਰਫਿਊ ਲੱਗ ਗਿਆ ਸੀ। ਪੁਲਿਸ ਤੇ ਫੌਜ ਗਸ਼ਤ ਲਗਾ ਰਹੀ ਸੀ। ਹੋਏ ਨੁਕਸਾਨ ਦਾ ਪਤਾ ਨਹੀਂ ਸੀ। ਬਾਹਰ ਆਉਣਾ ਜਾਣਾ ਹੀ ਬੰਦ ਸੀ। ਇਸ ਲਈ ਅਖ਼ਬਾਰ ਰਾਹੀਂ ਖ਼ਬਰ ਵੀ ਨਹੀਂ ਸੀ ਆ ਸਕਦੀ। ਰੇਡੀਓ, ਟੀ.ਵੀ. ਤੋਂ ਸੁਣਿਆ ਪਤਾ ਲਗਦਾ ਸੀ ਕਿ ਨੁਕਸਾਨ ਤਾਂ ਹੋਇਆ ਸੀ ਪਰ ਸਰਕਾਰੀ ਖ਼ਬਰਾਂ ਵਿਚ ਪੂਰਾ ਸੱਚ ਹੋਣ ਬਾਰੇ ਸਭ ਨੂੰ ਸ਼ੰਕਾ ਸੀ।

ਸੰਤੋਖ ਦਾ ਨਿੱਕਾ ਜਿਹਾ ਪਰਵਾਰ, ਧਰਮਸਾਲਾ ਵਿੱਚ ਕੱਲਾ ਸੀ। ਸਤਿਗੁਰ ਦਾ ਆਸਰਾ ਲੈਣ ਲਈ ਉਹ ਅਰਦਾਸ ਕਰਦਾ ਤੇ ਭਜਨ ਕਰਦਾ। ਨੇੜਲਾ ਘਿਓ ਵਾਲਿਆਂ ਦਾ ਕੋਈ ਜੀਅ ਕਦੀ ਆ ਕੇ ਹੌਸਲਾ ਦੇ ਜਾਂਦਾ। ਪਰ ਕਰਫਿਊ ਵਿੱਚ ਬਾਹਰ ਜਾਣਾ ਜਾਨ  ਤੇ ਖੇਡਣਾ ਸੀ।

ਕਰਫਿਊ ਵਿੱਚ ਕੁਝ ਢਿੱਲ ਮਿਲੀ ਤਾਂ ਲੋਕ ਖਾਣ ਪੀਣ ਦਾ ਸਮਾਨ ਲੈਣ ਲਈ ਨੇੜਲੀਆਂ ਦੁਕਾਨਾਂ ਤੋਂ ਹੋਕੇ ਛੇਤੀ ਵਾਪਸ ਆ ਜਾਂਦੇ। ਜਦ ਕਰਫਿਊ ਹਟਿਆ ਤਾਂ ਸੰਤੋਖ-ਹਰਜੀਤ ਬੱਚਿਆਂ ਨਾਲ ਅੰਮ੍ਰਿਤਸਰ ਛਡਣ ਲਈ ਤਿਆਰ ਹੋ ਗਏ। ਪਰ ਜਦੋਂ ਸੰਤੋਖ ਸਿੰਘ ਨਾ ਮੰਨਿਆ ਤਾਂ ਹਰਜੀਤ ਨੇ ਕਿਹਾ,

"ਚੰਗਾਂ ਤੁਸੀਂ ਏਥੇ ਰਹੋ, ਮੈਂ ਬੱਚਿਆ ਨੂੰ ਲੈ ਕੇ ਰਾਣੀਆਂ ਚਲੀ ਜਾਂਦੀ ਹਾਂ। ਜਦੋਂ ਸੱਚੇ ਪਾਤਸ਼ਾਹ ਜੀ ਸ੍ਰੀ ਜੀਵਨ ਨਗਰ ਜਾਂ ਮਸਤਾਨਗੜ੍ਹ ਦਰਸ਼ਨ ਦੇਣਗੇ ਤਾਂ ਮੈਂ ਅਰਜ਼ ਕਰ ਲਵਾਂਗੀ।"

"ਜਿਵੇਂ ਤੇਰੀ ਮਰਜ਼ੀ", ਨੂੰ ਹਾਂ ਸਮਝ ਕੇ ਉਹ ਦੋਂਹ ਬੱਚਿਆਂ ਨਾਲ ਅੱਡੇ ਤੇ ਆ ਗਈ। ਉਥੇ ਤਰਨ ਤਾਰਨ ਦੀ ਬੱਸ ਤਿਆਰ ਖੜੀ ਸੀ, ਉਸੇ ਵਿੱਚ ਬੈਠ ਕੇ ਤਰਨ ਤਾਰਨ ਆ ਗਈ ਤੇ ਫਿਰ ਬੱਸਾਂ ਬਦਲ ਕੇ ਸਰਸੇ ਰਾਹੀਂ ਹੁੰਦੀ ਰਾਣੀਆਂ ਪਹੁੰਚ ਗਈ। ਏਥੇ ਉਸ ਦਾ ਆਪਣਾ ਥਾਂ ਹੈ ਤੇ ਪੇਕਾ ਘਰ ਵੀ।

ਉਸ ਨੂੰ ਪਤਾ ਲੱਗਾ ਕਿ ਅੱਜ ਸੱਚੇ ਪਾਤਸ਼ਾਹ ਜੀ ਸ੍ਰੀ ਜੀਵਨ ਨਗਰ ਹਨ। ਰਾਤ ਉੱਥੇ ਹੀ ਵਿਸਰਾਮ ਕਰਨਗੇ। ਹਰਜੀਤ ਦਾ ਆਪਾ ਖਿੜ ਗਿਆ। ਉਸ ਜਾਤਾ ਕਿ ਉਸ ਦਾ ਆਉਣਾ ਸਫਲ ਹੋਇਆ। ਉਸਨੇ ਸੋਚਿਆ ਕਲ੍ਹ ਸਵੇਰੇ ਉਹਨਾਂ ਨੂੰ ਜਾ ਮੱਥਾ ਟੇਕਾਂਗੀ ਤੇ ਅਰਜ਼ ਕਰਾਂਗੀ, "ਮੌਤ ਦੇ ਮੂੰਹ ਵਿਚੋਂ ਬਚਕੇ ਆਈ ਹਾਂ।" ਜੇ ਕੋਈ ਤੋਪ ਦਾ ਗੋਲਾ ਧਰਮਸਾਲਾ ਵਿਚ ਉਹਨਾਂ ਤੇ ਡਿੱਗ ਪੈਂਦਾ ਤਾਂ ਉਸ ਦੇ ਪਰਵਾਰ ਦਾ ਕੀ ਹੁੰਦਾ।

ਸੱਚੇ ਪਾਤਸ਼ਾਹ ਜੀ ਨਾਲ ਉਸ ਦੇ ਪਰਵਾਰ ਦਾ ਨੇੜੇ ਦਾ ਸੰਬੰਧ ਸੀ। ਉਸਦੇ ਪਿਤਾ ਜੀ ਚੜ੍ਹਦੀ ਜਵਾਨੀ ਵੇਲੇ ਉਹਨਾਂ ਨਾਲ ਸੀ ਭੇਟੀ ਸਾਹਿਬ ਖੇਡਦੇ ਰਹੇ ਹਨ। ਉਹ ਦਰਿਆ ਵਰਗੀ ਚੌੜੀ ਤੇ ਡੂੰਘੀ ਨੀਲੋਂ ਨਹਿਰ ਵਿੱਚ ਇਕੱਠੇ ਛਾਲਾਂ ਮਾਰਦੇ ਤੇ ਤਰਦੇ ਰਹੇ ਹਨ। ਸਤਿਗੁਰੂ ਜੀ ਪਿਆਰ ਨਾਲ ਉਸਨੂੰ 'ਜਸੂ' ਆਖਦੇ ਸਨ। ਜੇ ਉਹਨਾਂ ਨੂੰ ਪਤਾ ਲੱਗ ਜਾਂਦਾ ਕਿ 'ਜਸੂ' ਨੇ ਸਣੇ ਕੇਸੀ ਇਸ਼ਨਾਨ ਨਹੀਂ ਕੀਤਾ ਤਾਂ ਉਹ ਦੁਬਾਰਾ ਇਸ਼ਨਾਨ ਕਰਨ ਲਈ ਪ੍ਰੇਰਨਾ ਦੇਂਦੇ।

ਹਰਜੀਤ ਦੇ ਦਦਿਅਹੁਰੇ ਨੂੰ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਨੇ ਬਿਨਾ ਕੋਈ ਮੁਆਵਜ਼ਾ ਲਿਆਂ ਕੁਝ ਪੈਲੀਆਂ ਜ਼ਮੀਨ ਦਿੱਤੀ ਸੀ ਤਾਂਕਿ ਉਹ ਮਿਹਨਤ ਕਰਕੇ ਆਪਣਾ ਪਰਵਾਰ ਪਾਲ ਸਕੇ। ਇਹ ਕਿਰਪਾ ਹੋਰ ਵੀ ਕਈ ਬੇਜ਼ਮੀਨਿਆਂ ਤੇ ਹੋਈ ਸੀ। ਉਸੇ ਗੱਦੀ ਉੱਤੇ ਸ੍ਰੀ ਸਤਿਗੁਰੂ ਜੀ ਹਨ। ਉਹ ਹਰ ਇਕ ਦਾ ਦੁੱਖ ਦਰਦ ਹਰਦੇ ਨੇ। ਫਿਰ ਉਹ ਸੋਚਾਂ ਸੋਚਦੀ ਸੀ ਕਿ ਉਹ ਸੱਚੇਪਾਤਸ਼ਾਹ ਜੀ ਨੂੰ ਮੱਥਾ ਟੇਕ ਕੇ ਅਰਜ਼ ਕਰੇਗੀ ਕਿ ਉਹ ਸ੍ਰੀ ਅੰਮ੍ਰਿਤਸਰ ਵਾਪਰੇ ਕਾਂਡ ਨੂੰ ਵੇਖ ਕੇ ਡਰ ਗਏ ਹਨ। ਉਹ ਉਥੇ ਨਹੀਂ ਰਹਿਣਾ ਚਾਹੁੰਦੇ। ਉਹਨਾਂ ਤੇ ਕਿਰਪਾ ਕੀਤੀ ਜਾਵੇ, ਜਿੰਨੀ ਸੇਵਾ ਕੀਤੀ ਹੈ ਪ੍ਰਵਾਨ ਕਰ ਲਈ ਜਾਵੇ ਤੇ ਉਥੋਂ ਛੁਟੀ ਦਿੱਤੀ ਜਾਵੇ। ਜੇ ਕਿਸੇ ਹੋਰ ਥਾਂ ਸੇਵਾ ਨਾ ਹੋਈ ਤਾਂ ਉਹ ਆਪੇ ਘਰ ਆ ਕੇ ਮਿਹਨਤ ਮਜ਼ਦੂਰੀ ਕਰਕੇ ਰੋਜ਼ੀ ਕਮਾ ਲੈਣਗੇ। ਉਹ ਮਿਸਤਰੀਆਂ ਦੇ ਬੱਚੇ ਸਨ। ਸੰਤੋਖ ਨੂੰ ਤਰਖਾਣਾ ਤੇ ਰਾਜਗੀਰੀ ਦਾ ਕੰਮ ਆਉਂਦਾ ਹੈ। ਬੱਸ ਅੰਮ੍ਰਿਤਸਰੋਂ ਆਉਣ ਦੀਆਂ ਛੁਟੀਆਂ ਤੇ ਖੁਸ਼ੀਆਂ ਮਿਲ ਜਾਣ।

ਅਗਲੇ ਦਿਨ ਸਵੇਰੇ ਉਠ ਕੇ ਇਸ਼ਨਾਨ ਪਾਣੀ ਕਰਕੇ ਉਹ ਸ੍ਰੀ ਜੀਵਨ ਨਗਰ ਕੋਠੀ ਅੱਗੇ ਪਹੁੰਚ ਗਈ। ਪਰ ਏਥੇ ਕੋਈ ਨਹੀਂ ਸੀ ਨਾ ਸੰਗਤ ਸੀ, ਨਾ ਹੀ ਪਹਿਰੇਦਾਰ। ਉਸਨੇ ਸੋਚਿਆ ਸੱਚੇ ਪਾਤਸ਼ਾਹ ਸ਼ਾਇਦ ਆਏ ਨਾ ਹੋਣ। ਉਸ ਨੇ ਸਿੱਖ ਨੂੰ ਕੋਠੀ ਅੰਦਰ ਵੇਖ ਕੇ ਅਰਜ਼ ਕੀਤੀ। "ਸੰਤ ਜੀ ਸੱਚੇ ਪਾਤਸ਼ਾਹ ਜੀ ਦੇ ਦਰਸ਼ਨ ਕਰਨੇ ਹਨ।"

"ਬੀਬੀ ਜੀ ਉਹ ਤਾਂ ਚਲੇ ਗਏ ਹਨ।" ਸੁਣਦਿਆਂ ਹੀ ਹਰਜੀਤ ਨੇ ਕਦਮ ਪਿਛਾਂ ਮੋੜ ਲਏ। ਉਸ ਦਾ ਜੀਅ ਕੀਤਾ ਉੱਚੀ ਉਚੀ ਰੋਵੇ ਪਰ ਉਸ ਨੇ ਮੂੰਹ ਵਿਚ ਚੁੰਨੀ ਲੈ ਲਈ ਤਾਂਕਿ ਕੋਈ ਉਸ

ਦੀ ਰੋਣ ਦੀ ਅਵਾਜ਼ ਨਾ ਸੁਣ ਲਵੇ। ਪਰ ਅੱਖਾਂ ਬੇਕਾਬੂ ਹੋ ਗਈਆਂ, ਪਰਲ ਪਰਲ ਵਗਣ ਲੱਗ ਪਈਆਂ। ਉਸਨੂੰ ਅਫਸੋਸ ਸੀ ਕਿ ਉਹ ਆਪਣਾ ਦੁਖੜਾ ਹੁਣ ਕਿਸ ਨੂੰ ਸੁਣਾਏ। ਸੱਚੇ ਪਾਤਸ਼ਾਹ ਬਿਨਾਂ ਨਾ ਕਿਸੇ ਸੁਣਨਾ ਸੀ, ਨਾ ਕਿਸੇ ਨੂੰ ਸੁਣਾਉਣ ਦਾ ਲਾਭ ਸੀ। ਵਾਹ ਕਰਮਾਂ ਦਿਆ ਬਲੀਆ ਰਿੱਧੀ ਖੀਰ ਤੇ ਹੋ ਗਿਆ ਦਲੀਆ।

ਉਹ ਗਊਸ਼ਾਲਾ ਵਲੋਂ ਅਗਾਂਹ ਤੁਰ ਪਈ। ਉਹ ਸਿੱਧੇ ਰਾਹ ਵਲੋਂ ਜਾਣ ਦੀ ਥਾਂ ਛੱਪੜ ਕੰਢਿਓਂ ਸੜਕ ਵਲ ਨੂੰ ਹੋ ਗਈ। ਰਾਹ ਵਿੱਚ ਉਸ ਦਾ ਸਹੁਰਾ ਘਰ ਸੀ। ਮਾਸੀ ਦਾ ਵੀ ਘਰ ਸੀ ਪਰ ਉਹ ਛੋਹਲੇ ਕਦਮੀ ਤੁਰੀ ਗਈ ਤਾਂਕਿ ਉਸਨੂੰ ਅਵਾਜ਼ ਮਾਰ ਕੇ ਕੋਈ ਰੋਕ ਨਾ ਲਵੇ। ਉਸ ਨੇ ਘਰ ਨੂੰ ਜਾਂਦਾ ਛੋਟਾ ਰਾਹ ਛੱਡ ਕੇ ਲੰਮਾ ਰਾਹ ਫੜਿਆ ਸੀ। ਕਿਉਂ? ਨਾ ਉਸਨੂੰ ਧਿਆਨ ਸੀ ਨਾ ਉਹ ਸੋਚ ਰਹੀ ਸੀ। ਉਹ ਰੋਂਦੀ ਰੋਂਦੀ ਸੜਕ ਦੇ ਨਾਲ ਨਾਲ ਤੁਰੀ ਜਾ ਰਹੀ ਸੀ।

"ਬੀਬੀ ਕਿਥੇ ਜਾਣਾ ਹੈ?" ਸੁਣ ਕੇ ਉਹ ਤ੍ਰਬ੍ਹਕ ਗਈ। ਉਸ ਨੇ ਅੱਖਾਂ ਮਲ ਕੇ ਸੱਜੇ ਵੇਖਿਆ ਇਕ ਵੱਡੀ ਕਾਰ ਉਸ ਦੇ ਕੋਲ ਆ ਕੇ ਖਲੋ ਗਈ ਸੀ।

"ਭੈਣਾ, ਮੈਂ ਪੁਛਿਆ ਹੈ ਕਿਥੇ ਜਾਣਾ ਹੈ?" ਕਾਰ ਦੇ ਡਰਾਈਵਰ ਨੇ ਫਿਰ ਪੁਛਿਆ। ਹੁਣ ਉਹ ਕਾਰ ਨੂੰ ਪਛਾਣ ਰਹੀ ਸੀ ਤੇ ਡਰਾਈਵਰ ਨੂੰ ਵੀ। ਉਹ ਸਤਿਗੁਰੂ ਸੱਚੇ ਪਾਤਸ਼ਾਹ ਦੀ ਕਾਰ ਸੀ, ਵਿਚ ਉਹਨਾਂ ਦਾ ਡਰਾਈਵਰ ਗੁਰਮੁਖ ਸਿੰਘ ਬੈਠਾ ਸੀ, ਇਕੱਲਾ।

"ਜਾਣਾ ਕਿਥੇ ਹੈ ਸਤਿਗੁਰੂ ਜੀ ਦੇ ਦਰਸ਼ਨ ਕਰਨ ਆਈ ਸਾਂ, ਨਹੀਂ ਹੋਏ ਸਤਿਗੁਰੂ ਜੀ ਚਲੇ ਗਏ ਹਨ ਮੈਂ ਵਾਪਸ ਜਾ ਰਹੀ ਹਾਂ।" ਹਰਜੀਤ ਨੇ ਆਪਣੇ ਆਪ ਨੂੰ ਸੰਭਾਲ ਕੇ ਦੱਸਿਆ।

"ਵਾਹ ਭੈਣਾ ਤੈਨੂੰ ਕਿੰਨੇ ਦੱਸਿਆ ਏ ? ਸੱਚੇ ਪਾਤਸ਼ਾਹ ਸਤਿਗੁਰ ਤਾਂ ਮਸਤਾਨਗੜ੍ਹ ਹਨ। ਚੱਲ ਬੈਠ ਮੇਰੇ ਨਾਲ ਹੁਣੇ ਪਟਰੌਲ ਪੰਪ ਤੋਂ ਤੇਲ ਪੁਆ ਕੇ ਵਾਪਸ ਚਲਦੇ ਹਾਂ। ਹਰਜੀਤ ਦਾ ਹਿਰਦਾ ਕੰਵਲ ਖਿੜ ਗਿਆ। ਸਰਧਾ ਨਾਲ ਸਿਰ ਝੁਕ ਗਿਆ। ਉਹ ਕਾਰ ਵਿਚ ਬੈਠ ਗਈ। ਰਾਹ ਵਿੱਚ ਗੱਲਾਂ ਕਰਦਿਆਂ ਗੁਰਮੁਖ ਨੇ ਦੱਸਿਆ ਸਾਰੇ ਸੇਵਕ ਲਾਂਗਰੀ ਪਹਿਰੇਦਾਰ ਪਨਿਹਾਰੀ ਪਹੁੰਚ ਗਏ ਹਨ, ਸਤਿਗੁਰੂ ਜੀ ਨੇ ਪ੍ਰਸਾਦਾ ਉਥੇ ਜਾ ਕੇ ਹੀ ਛਕਣਾ ਹੈ। ਪਰ ਪਤਾ ਨਹੀਂ ਕਿਉਂ ਆਪ ਕਹਿਣ ਲੱਗੇ ਮੈਂ ਮਸਤਾਨਗੜ੍ਹੋਂ ਹੋ ਕੇ ਆਉਂਦਾ ਹਾਂ। ਭੈਣਾ ਸ਼ਾਇਦ ਤੇਰੇ ਭਾਗਾਂ ਨੂੰ ਹੀ ਸਤਿਗੁਰੂ ਇਥੇ ਰੁਕੇ ਹਨ।"

ਹਰਜੀਤ ਨੂੰ ਵੀ ਕੋਈ ਸ਼ਕ ਨਹੀਂ ਸੀ ਰਿਹਾ ਕਿ ਉਸ ਨਿਮਾਣੀ ਤੇ ਹੀ ਕਿਰਪਾ ਕੀਤੀ ਗਈ ਹੈ।

ਗੱਡੀ ਵਿਚ ਤੇਲ ਪੁਆ ਕੇ ਮਸਤਾਨਗੜ੍ਹ ਪੁੱਜੇ ਤਾਂ ਗੁਰਮੁਖ ਨੇ ਕਾਰ ਵਿੱਚੋਂ ਉੱਤਰ ਕੇ ਉਸ ਨੂੰ ਇਸ਼ਾਰਾ ਕੀਤਾ, "ਸੱਚੇ ਪਤਾਸ਼ਾਹ ਜੀ ਇਸੇ ਕਮਰੇ ਵਿੱਚ ਹਨ, ਅੰਦਰ ਚਲੀ ਜਾਹ।"

ਉਹ ਅੰਦਰ ਗਈ ਤਾਂ ਸਤਿਗੁਰੂ ਜੀ ਕੱਲੇ ਤੁਰਦੇ ਫਿਰਦੇ ਮਾਲਾ ਫੇਰ ਰਹੇ ਸਨ। ਉਸਨੂੰ ਆਉਂਦੀ ਨੂੰ ਵੇਖ ਕੇ ਆਪ ਨੇ ਬਚਨ ਕੀਤਾ,

"ਆਉ ਜੀ!"

ਹਰਜੀਤ ਦਿਆਂ ਬੁਲ੍ਹਾਂ ਤੇ ਮੁਸਕਰਾਹਟ ਆ ਗਈ ਤੇ ਨਾਲ ਹੀ ਅੱਖਾਂ ਸੱਜਲ ਹੋ ਗਈਆਂ। ਉਸ ਅੰਦਰ ਝਰਨਾਹਟ ਛਿੜ ਗਈ। ਉਸ ਨੂੰ ਸਮਝ ਨਾ ਆਵੇ ਕਿ ਇਸ ਦਰਸ਼ਨ ਨੂੰ ਕਿਸ ਸਰੂਰ ਦਾ ਨਾਂ ਦੇਵੇ।

"ਦੱਸ ਕੀ ਕੰਮ ਏ?" ਜਦ ਉਹ ਮੱਥਾ ਟੇਕ ਕੇ ਕੁਝ ਸੰਭਲੀ ਤਾਂ ਸਤਿਗੁਰੂ ਜੀ ਨੇ ਬਚਨ ਕੀਤਾ।

"ਜੀ ਅੰਮ੍ਰਿਤਸਰ ਰਹਿਣ ਤੇ ਜੀਅ ਨਹੀਂ ਨਹੀਂ ਕਰਦਾ, ਕਿਰਪਾ ਕਰਕੇ, ਛੁੱਟੀਆਂ ਬਖਸ਼ੋ।"

"ਚੰਗਾ ਤੂੰ ਭਾਵੇਂ ਵਾਪਸ ਨਾ ਜਾਹ ਸੰਤੋਖ ਉਥੇ ਹੀ ਰਹੇ"

"ਸਤਿ ਬਚਨ", ਕਹਿ ਕੇ ਹਰਜੀਤ ਮੱਥਾ ਟੇਕ ਕੇ ਪਿਛਾਹ ਹੋ ਗਈ।

ਉਦੋਂ ਹੀ ਗੁਰਮੁਖ ਸਿੰਘ ਨੇ ਬੂਹਾ ਖੋਲਿਆ ਤਾਂ ਸਤਿਗੁਰੂ ਜੀ ਨੇ ਹੁਕਮ ਕੀਤਾ।

"ਗੁਰਮੁਖਾ ਗੱਡੀ ਸਟਾਰਟ ਕਰ ਹੁਣ ਪਨਿਹਾਰੀ ਚਲੀਏ।"

ਉਸਨੇ ਗੱਡੀ ਵਲ ਭੱਜ ਕੇ ਗੱਡੀ ਸਟਾਰਟ ਕੀਤੀ। ਸਤਿਗੁਰੂ ਜੀ ਗੱਡੀ ਵਿੱਚ ਬੈਠ ਗਏ ਅਰਦਾਸ ਕੀਤੀ, ਤੇ ਗੱਡੀ ਤੁਰ ਪਈ।

ਹਰਜੀਤ ਨੇ ਤੁਰ ਕੇ ਤਿੰਨ ਚਾਰ ਕਿਲੋਮੀਟਰ ਜਾਣਾ ਸੀ ਪਰ ਨਾ ਉਹ ਸਫ਼ਰ ਦੂਰ ਲਗਦਾ ਸੀ ਨਾ ਥਕਾ ਦੇਣ ਵਾਲਾ।

■

*ਸਤਿਗੁਰਾਂ ਦੇ ਹੁਕਮਨਾਮੇ ਵਿਚ ਚੰਡੀ ਦੀ ਵਾਰ ਦਾ ਮਹਾਤਮ ਬਹੁਤ ਲਿਖਿਐ। ਮੈਂ ਤੁਹਾਨੂੰ ਅਰਜ਼ ਕਰਨੀ ਹੈ, ਚੰਡੀ ਦੀ ਵਾਰ ਦਾ ਪਾਠ ਸਾਰੇ ਜ਼ਰੂਰ ਕਰਿਆ ਕਰੋ। ਚੰਡੀ ਦੀ ਵਾਰ ਦੇ ਪਾਠ ਦੇ ਭੋਗ ਦੀ ਅਰਦਾਸ ਸੂਰਜ ਦੀ ਟਿੱਕੀ ਨਿਕਲਣ ਦੇ ਨਾਲ ਹੋ ਜਾਵੇ। ਅੰਮ੍ਰਿਤ ਵੇਲੇ ਦਾ ਉਠਣਾ, ਬਹੁਤ ਘਟ ਗਿਐ ਸਾਡੇ ਵਿਚੋਂ: ਇਹ ਦੁਬਾਰਾ ਚਾਲੂ ਕਰੋ। ਸਾਡਾ ਨਾਂ ਨਾਮਧਾਰੀ, ਸਤਿਗੁਰਾਂ ਨੇ ਰਖਿਐ। ਮੇਰਾ ਨਹੀਂ ਖਿਆਲ ਕਿ ਜਿੰਨੇ ਅਸੀਂ ਏਥੇ ਬੈਠੇ ਹਾਂ, ਉਹਨਾਂ ਵਿਚੋਂ ਸਾਰਾ ਦਿਨ ਕੋਈ ਨਾਮ ਜਪਦਾ ਹੋਵੇ। ਇਕ ਘੰਟਾ ਨਾਮ ਜਪਣ ਨੂੰ ਵੀ ਜੀਅ ਨਹੀਂ ਕਰਦਾ। ਇਕ-ਇਕ ਘੰਟਾ ਨਾਮ ਸਿਮਰਨ ਹਰ ਜੀਅ ਪ੍ਰਤੀ ਪੱਕਾ ਕਰੋ ਸਾਰੇ ਜਣੇ। ਜਿਸ ਵੇਲੇ ਤੁਸੀਂ ਖਰਾਦ ਦਾ ਕੰਮ ਕਰਦੇ ਹੋ, ਦੁਕਾਨ 'ਚ ਵਿਹਲੇ ਬੈਠੇ ਹੁੰਦੇ ਹੋ, ਕਾਰ 'ਚ ਜਾਂਦੇ ਹੋ, ਸਾਈਕਲ ਤੇ ਜਾਂਦੇ ਹੋ, ਪੈਦਲ ਜਾਂਦੇ ਹੋ, ਉਸ ਵੇਲੇ ਨਾਮ ਜਪਿਆ ਕਰੋ, ਰਸਨਾ ਹਿਲਾ ਕੇ, ਰਸਨਾ ਕਿਸੇ ਵੇਲੇ ਵੀ ਵਿਹਲੀ ਨਾ ਰਹੇ।*

*-ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ*

# ਉਪਦੇਸ਼ ਤੋਂ ਪਾਰ

✍ ਸੁਖਜੀਤ ਸਿੰਘ ਕਹਾਣੀਕਾਰ

***ਜਦੋਂ ਅਸੀ ਦੁਨੀਆਂ ਭਰ ਦੇ ਮਹਾਂਪੁਰਸ਼ਾਂ ਦੇ ਸੰਦਰਭ 'ਚ ਸਤਿਗੁਰੂ ਨਾਨਕ ਦੇਵ ਜੀ ਨੂੰ ਦੇਖਦੇ ਹਾਂ ਤੇ ਉਹ ਆਪਣੇ ਉਪਦੇਸ਼ ਤੋਂ ਪਾਰ ਜਾਂਦੇ ਨੇ। ਉਹਨਾ ਨੂੰ ਖੇਤੀ ਕਰਦਿਆਂ, ਹਲ ਵਾਹੁੰਦਿਆ ਵੇਖਿਆ ਜਾ ਸਕਦਾ ਹੈ। ਤੇ ਸਿੱਖ ਗੁਰੂ ਸਾਹਿਬਾਨ ਵਿਚ ਨਾਨਕ ਤੋਂ ਜਗਜੀਤ ਤੱਕ ਆਪਣੇ ਉਪਦੇਸ਼ ਤੋਂ ਪਾਰ ਜਾਣ ਦੀ ਸ਼ਾਨਦਾਰ ਪ੍ਰੰਪਰਾ ਨੂੰ ਅਸੀਂ ਮਹਿਸੂਸ ਕਰ ਸਕਦੇ ਹਾਂ।***

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਅਜਿਹੇ ਮਹਾਂ ਪੁਰਸ਼ ਨੇ ਜਿਨਾਂ ਦਾ ਨਾ ਜਨਮ ਹੁੰਦਾ ਹੈ ਨਾ ਹੀ ਅੰਤ। ਆਪਣੀ ਮਰਜੀ ਅਨੁਸਾਰ ਲੋਕ ਹਿੱਤ ਲਈ ਇਸ ਦੁਨੀਆਂ ਤੇ ਆਉਂਦੇ ਨੇ ਅਤੇ ਆਪਣੀਆਂ ਬਖਸ਼ਿਸ਼ਾਂ ਅਤੇ ਮਿਹਰਾਂ ਦੀ ਬਾਰਿਸ਼ ਔੜ ਮਾਰੇ ਨਿਤਾਣਿਆਂ ਤੇ ਨਿਮਾਣਿਆ ਉਤੇ ਵਰਸਾਉਂਦੇ ਰਹਿੰਦੇ ਨੇ, ਇਹੋ ਜਿਹੇ ਮਹਾਂਪੁਰਸ਼ ਕਿਸੇ ਇਕ ਜਾਤ, ਮਜ਼੍ਹਬ, ਪਿੰਡ, ਸ਼ਹਿਰ ਜਾਂ ਰਾਸ਼ਟਰ ਤੋਂ ਮੁਕਤ ਹੁੰਦੇ ਹਨ। ਇਹ ਸਾਰੀ ਦੀ ਸਾਰੀ ਕਾਇਨਾਤ ਦੇ ਜੀਵਾਂ ਅਤੇ ਬਨਸਪਤੀ ਤੱਕ ਨੂੰ ਆਪਣੇ ਕਲਾਵੇ 'ਚ ਲੈ ਕੇ ਨਿਵਾਜਦੇ ਨੇ। ਇਹਨਾਂ ਮਹਾਂਪੁਰਸ਼ਾਂ ਦੀਆਂ ਕਰਤਾਰੀ, ਅਵਤਾਰੀ ਅਤੇ ਪਰਾ ਭੌਤਿਕ ਸ਼ਕਤੀਆਂ ਤੋਂ ਮੁਨਕਰ ਨਹੀਂ ਹੋਇਆ ਜਾ ਸਕਦਾ ਪਰ ਜਦੋਂ ਕੋਈ ਮਹਾਂਪੁਰਸ਼ ਮਨੁੱਖ ਵਾਂਗੂੰ ਤਪੱਸਿਆ ਅਤੇ ਸਾਧਨਾ ਨਾਲ ਪਰਮ ਮਨੁੱਖ ਸੱਜ ਜਾਂਦਾ ਹੈ ਤਾਂ ਉਸ ਤੋਂ ਅਸੀਂ ਵੱਧ ਪ੍ਰਭਾਵਿਤ, ਪ੍ਰੇਰਿਤ ਤੇ ਸ਼ਰਧਾਵਾਨ ਹੁੰਦੇ ਹਾਂ। ਅਸੀਂ ਇਸ ਲਈ ਇਹਨਾਂ ਤੋਂ ਪ੍ਰਭਾਵਿਤ ਹੁੰਦੇ ਹਾਂ ਕਿ ਅਸੀਂ ਮਹਿਸੂਸ ਕਰਦੇ ਹਾਂ ਕਿ ਇਹ ਪੁਰਸ਼ ਸਾਡੇ ਤੋਂ ਉੱਤਮ ਹੈ, ਵੱਖਰਾ ਹੈ, ਜਿਵੇਂ ਸਾਡੀ ਸਭ ਦੀ ਸ਼ਕਤੀ ਦੀ ਅਤੇ ਸਮਰਥਾ ਦੀ ਇਕ ਸੀਮਾਂ ਹੁੰਦੀ ਹੈ ਤੇ ਕੋਈ ਵੀ ਮਨੁੱਖ ਆਪਣੀ ਸੀਮਾਂ ਤੋਂ ਪਾਰ ਨਹੀ ਜਾ ਸਕਦਾ ਪਰ ਮਹਾਂਪੁਰਸ਼ ਦੀ ਸਮਰੱਥਾ ਦੀ ਕੋਈ ਸੀਮਾਂ ਨਹੀਂ ਹੁੰਦੀ ਉਹ ਬੇਅੰਤ ਤੇ ਅਨੰਤ ਹੁੰਦੀ ਹੈ ਪਰ ਬਹੁਤੀ ਵਾਰ ਵੇਖਿਆ ਗਿਆ ਹੈ ਕਿ ਦੁਨੀਆਂ ਵਿਚ ਮੰਨੇ ਜਾਣ ਵਾਲੇ ਬਹੁਤੇ ਮਹਾਂਪੁਰਸ਼ਾਂ 'ਚ ਆਪਣੇ ਕਹਿਣ ਤੋਂ ਅਰਥਾਤ ਆਪਣੇ ਉਪਦੇਸ਼ ਜਾਂ ਸਿਖਿਆਵਾਂ ਤੋਂ ਪਾਰ ਜਾਣ ਦੀ ਸਮੱਰਥਾ ਨਹੀਂ ਹੁੰਦੀ। ਉਹਨਾਂ ਦੇ ਉਪਦੇਸ਼ ਬੜੇ ਉੱਚੇ ਸੁੱਚੇ ਹੁੰਦੇ ਹਨ, ਤੇ ਜੀਵਨ ਦਾ ਅਮਲ ਉਪਦੇਸ਼ਾਂ ਤੋਂ ਕੋਹਾਂ ਦੂਰ। ਮਿਸਾਲ ਦੇ ਤੌਰ ਤੇ ਕੋਈ ਮਹਾਂ ਪੁਰਸ਼ ਇਹ ਉਪਦੇਸ਼ ਦਿੰਦਾ ਹੈ ਕਿ ਦਸਾਂ ਨਹੁੰਆਂ ਦੀ ਕਿਰਤ ਕਰੋ, ਸੇਵਾ ਕਰੋ, ਪਰ ਖੁਦ ਕਦੇ ਵੀ ਕਿਸੇ ਤਰ੍ਹਾਂ ਦੀ ਕਿਰਤ ਤੇ ਸੇਵਾ ਨਹੀਂ ਕਰਦੇ ਪਰ ਜਦੋਂ ਅਸੀ ਦੁਨੀਆਂ ਭਰ ਦੇ ਮਹਾਂਪੁਰਸ਼ਾਂ ਦੇ ਸੰਦਰਭ 'ਚ ਸਤਿਗੁਰੂ ਨਾਨਕ ਦੇਵ ਜੀ ਨੂੰ ਦੇਖਦੇ ਹਾਂ ਤੇ ਉਹ ਆਪਣੇ ਉਪਦੇਸ਼ ਤੋਂ ਪਾਰ ਜਾਂਦੇ ਨੇ। ਉਹਨਾ ਨੂੰ ਖੇਤੀ ਕਰਦਿਆਂ, ਹਲ ਵਾਹੁੰਦਿਆ ਵੇਖਿਆ ਜਾ ਸਕਦਾ ਹੈ। ਤੇ ਸਿੱਖ ਗੁਰੂ ਸਾਹਿਬਾਨ ਵਿਚ ਨਾਨਕ ਤੋਂ ਜਗਜੀਤ ਤੱਕ ਆਪਣੇ ਉਪਦੇਸ਼ ਤੋਂ ਪਾਰ ਜਾਣ ਦੀ ਸ਼ਾਨਦਾਰ ਪ੍ਰੰਪਰਾ ਨੂੰ ਅਸੀ ਮਹਿਸੂਸ ਕਰ ਸਕਦੇ ਹਾਂ। ਹਾਂ ਸਤਿਗੁਰੂ ਜਗਜੀਤ ਸਿੰਘ ਜੀ ਆਪਣੇ ਉਪਦੇਸ਼ ਤੋਂ ਪਾਰ ਜਾਂਦੇ ਨੇ। ਸਤਿਗੁਰੂ ਜਗਜੀਤ ਸਿੰਘ ਜੀ ਦੇ ਉਪਦੇਸ਼ ਆਮ ਕਰਕੇ ਸਿੱਖ ਫਿਲਾਸਫੀ ਦੇ ਉਦੇਸ਼ ਤੇ ਆਸ਼ੇ ਅਨੁਸਾਰ ਕਿਰਤ ਕਰੋ, ਵੰਡ ਛਕੋ ਤੇ ਨਾਮ ਜੱਪੋ ਹੁੰਦੇ ਹਨ, ਤੇ ਖਾਸ ਕਰਕੇ ਇਹ ਦੂਜਿਆਂ ਦਾ ਭਲਾ ਕਰਨਾ, ਦੂਜਿਆਂ ਦੇ ਹੱਕ ਦੀ ਰਾਖੀ ਤੇ ਆਪਣੇ ਹੱਕ ਦਾ ਤਿਆਗ ਕਰਨ, ਖ਼ਿਮਾਂ ਕਰਨਾ ਤੇ ਧੀਰਜ ਰੱਖਣ ਬਾਰੇ ਹੁੰਦੇ ਹਨ ਇਹ ਅਜਿਹੇ ਉਪਦੇਸ਼ ਹਨ ਜਿਹੜੇ ਅਜੋਕੇ ਯੁੱਗ ਵਿਚ ਦੂਸਰਿਆਂ ਨੂੰ ਦੇਣੇ ਜਿੰਨੇ ਆਸਾਨ ਹਨ ਆਪਣੇ ਜੀਵਨ 'ਚ ਇਹਨਾਂ ਤੇ ਅਮਲ ਕਰਨਾ ਉਨਾਂ ਹੀ ਮੁਸ਼ਿਕਲ ਹੈ। ਬਹੁਤ ਮੁਸ਼ਿਕਲ ਹੈ ਆਪਣੇ ਹੀ ਦਿੱਤੇ ਇਹਨਾ ਉਪਦੇਸ਼ਾਂ ਤੋਂ ਪਾਰ ਜਾਣਾ ਸਮਰੱਥਾ ਦੀ ਸੀਮਾਂ ਵਿਚ ਬੱਝੇ ਪੁਰਸ਼ਾ ਲਈ ਅਜਿਹੇ ਉਪਦੇਸ਼ਾਂ ਦੇ ਅਮਲਾਂ ਦੀ ਸੀਮਾਂ ਨੂੰ ਛੂਹਣਾ ਵੀ ਅਸੰਭਵ ਹੈ। ਪਰ ਸਤਿਗੁਰੂ ਜਗਜੀਤ ਸਿੰਘ ਜੀ......। ਆਉ ਦੇਖਦੇ ਹਾਂ ਕਿ ਸਤਿਗੁਰੂ ਜਗਜੀਤ ਸਿੰਘ ਜੀ ਇਹਨਾਂ ਉਪਦੇਸ਼ ਦੇ ਅਮਲਾਂ ਦੀ ਸੀਮਾਂ ਜਿਹੜੀ ਆਮ ਲੋਕਾਂ ਲਈ ਲਛਮਣ ਰੇਖਾ ਬਣ ਜਾਂਦੀ ਹੈ, ਉਸਨੂੰ ਕਿਵੇਂ ਤੋੜਦੇ ਨੇ ਤੇ ਉਸਤੋਂ ਕਿਵੇ ਪਾਰ ਜਾਂਦੇ ਨੇ। ਸਤਿਗੁਰੂ ਜਗਜੀਤ ਸਿੰਘ ਜੀ ਨੂੰ ਸੰਨ ੨੦੦੦ ਤੱਕ ਧਰਤੀ ਤੇ ਆਇਆਂ ੮੦ ਵਰ੍ਹੇ ਅਰਥਾਤ ਲਗਭਗ ਇਕ ਸਦੀ ਹੋ ਗਈ ਹੈ। ਤੇ ਏਸ ਇਕ ਸਦੀ ਵਿਚ ਸਤਿਗੁਰੂ ਜਗਜੀਤ ਸਿੰਘ ਜੀ ਨੇ ਮਨੁੱਖਤਾ ਲਈ ਏਨਾ ਕੰਮ ਕੀਤਾ ਹੈ ਕਿ ਜਿੰਨਾਂ ਕੋਈ ਕਈ ਜਨਮ ਲੈ ਕੇ ਵੀ ਨਾ ਕਰੇ। ਇਸ ਵੀਂਹਵੀ ਸਦੀ ਵਿਚ ਮਾਨਵਤਾ ਅੰਤਾਂ ਦੇ ਕਸ਼ਟਾਂ ਤੇ ਸੰਕਟਾਂ ਦੇ ਰੂ-ਬਰੂ ਹੋਈ

**ਕਦੇ ਵੀ ਜੀਵਨ ਨਗਰ ਇਲਾਕੇ ਦੇ ਖੁਸ਼ਕ ਮਾਰੂ ਰੇਤ ਦੇ ਟਿੱਬੇ ਸੋਨੇ ਦੇ ਢੇਰਾਂ ਵਿਚ ਨਾ ਬਦਲਦੇ। ਜੇ ਕਿਤੇ ਸਤਿਗੁਰੂ ਜਗਜੀਤ ਸਿੰਘ ਜੀ ਉਹਨਾਂ ਗਏ ਗਵਾਚਿਆਂ ਤੇ ਡੋਲੇ ਹੋਇਆਂ ਦੀ ਬਾਂਹ ਨਾ ਫੜਦੇ ਸਤਿਗੁਰੂ ਜੀ ਨੇ ਉਹਨਾਂ ਦੀ ਬਾਂਹ ਸਿਰਫ ਫੜੀ ਹੀ ਨਹੀਂ। ਬਾਂਹ ਫੜੀ ਦੀ ਲਾਜ ਵੀ ਰੱਖੀ।**

ਹੈ ਅਤੇ ਇਹਨਾ ਸੰਕਟਾਂ ਦਾ ਮੁਕਾਬਲਾ ਕਰਨ ਲਈ ਇਹਨਾਂ ਦੇ ਰੂ ਬਰੂ ਹੋਏ ਨੇ ਸਤਿਗੁਰੂ ਜਗਜੀਤ ਸਿੰਘ ਜੀ ਆਪਣੀ ਸਾਰੀ ਦੀ ਸਾਰੀ ਦ੍ਰਿੜ੍ਹਤਾ ਨਾਲ ਆਪਣੇ ਪੂਰੇ ਦੇ ਪੂਰੇ ਧੀਰਜ, ਠਰ੍ਹੰਮੇ, ਹੱਦ ਤੋਂ ਵੀ ਪਰ੍ਹੇ ਸਹਿ ਜਾਣ ਦੀ ਸ਼ਕਤੀ ਨਾਲ ਅਤੇ ਆਪਣੇ ਹੀ ਉਪਦੇਸ਼ਾਂ ਤੋਂ ਪਾਰ ਜਾਣ ਦੀ ਅਨੰਤ ਸਮੱਰਥਾ ਨਾਲ।

ਸਤਿਗੁਰੂ ਜਗਜੀਤ ਸਿੰਘ ਜੀ ਦੇ ਬਾਲਪਨ ਤੇ ਚੜ੍ਹਦੀ ਜਵਾਨੀ ਦੇ ਸਮੇਂ ਇਹਨਾਂ ਦੇ ਗੁਰੂ ਪਿਤਾ ਸਤਿਗੁਰੂ ਪ੍ਰਤਾਪ ਸਿੰਘ ਜੀ ਦੇਸ਼ ਦੀ ਅਜਾਦੀ ਦੀ ਲੜਾਈ ਪੂਰੀ ਤਰਾਂ ਲੜ ਰਹੇ ਸਨ। ਭਾਰਤ ਦੀ ਗੁਲਾਮੀ ਭਾਰਤ ਵਾਸੀਆਂ ਦਾ ਸਭ ਤੋਂ ਵੱਡਾ ਕਸ਼ਟਮਈ ਸੰਕਟ ਸੀ। ਸਤਿਗੁਰੂ ਜਗਜੀਤ ਸਿੰਘ ਜੀ ਨੇ ਮਾਨਵਤਾ ਦੇ ਗਲੋਂ ਗੁਲਾਮੀ ਦੇ ਇਸ ਸੰਕਟ ਦਾ ਜੂਲਾ ਲਾਹੁਣ ਲਈ ਆਜ਼ਾਦੀ ਦੀ ਲੜਾਈ ਵਿਚ ਆਪਣੀ ਚੜ੍ਹਦੀ ਉਮਰੇ ਹੀ ਵੱਧ ਚੜ੍ਹ ਕੇ ਹਿੱਸਾ ਲਿਆ। ਕਾਂਗਰਸ ਦੇ ਜਲਸੇ ਜਲੂਸਾਂ ਤੇ ਘੋੜਿਆਂ ਅਤੇ ਸੰਗਤ ਦਾ ਪ੍ਰਬੰਧ ਗੁਰੂ ਪਿਤਾ ਦੇ ਹੁਕਮ ਅਨੁਸਾਰ ਵਿਤੋਂ ਵੱਧ ਕਰਦੇ ਰਹੇ। ਦੇਸ਼ ਭਗਤ, ਭਾਵੇਂ ਉਹ ਅਹਿੰਸਾਤਮਕ, ਅਸਹਿਯੋਗ ਅੰਦੋਲਨ ਵਾਲੇ ਹੋਣ ਭਾਵੇਂ ਹਥਿਆਰਬੰਦ ਘੋਲ ਦੇ ਸੂਰਮੇ। ਗੁਰੂ ਪਿਤਾ ਦੀ ਰਜ਼ਾ ਅਨੁਸਾਰ ਉਹਨਾਂ ਨੂੰ ਪਨ੍ਹਾ ਦੇਣੀ, ਰਸਦ ਪਾਣੀ ਪਹੁੰਚਾਉਣਾ, ਮਾਇਕ ਸਹਾਇਤਾ ਕਰਨੀ, ਦੂਸਰੇ ਪੰਥਕ ਆਗੂਆਂ ਨਾਲ ਰਲ ਸਤਿਗੁਰੂ ਜਗਜੀਤ ਸਿੰਘ ਜੀ ਨੇ ਇਹ ਜ਼ਿੰਮੇਵਾਰੀਆਂ ਪੂਰੀ ਤਨ ਦੇਹੀ ਨਾਲ ਨਿਭਾਈਆਂ। ਸਿਟੇ ਵਜੋਂ ਭਾਰਤ ਅਜ਼ਾਦ ਹੋ ਗਿਆ ਪਰ ਦੋ ਟੋਟਿਆਂ ਵਿਚ। ਜਿਸ ਬਾਰੇ ਸਤਿਗੁਰੂ ਪ੍ਰਤਾਪ ਸਿੰਘ ਜੀ ਪਹਿਲਾਂ ਹੀ ਜਾਣਦੇ ਸਨ ਤੇ ਉਹਨਾ ਬੜਾ ਜ਼ੋਰ ਲਾਇਆ ਸੀ ਸਿੱਖਾਂ ਨੂੰ ਰਾਵੀਓਂ ਪਾਰ ਆ ਜਾਣ ਲਈ ਜ਼ਿਲਾ ਸਿਰਸਾ ਵਿਚ ਹਜ਼ਾਰਾਂ ਏਕੜ ਭੂਮੀ ਖਰੀਦ ਰੱਖੀ ਸੀ ਉਹਨਾਂ ਨੂੰ ਵਸਾਉਣ ਲਈ। ਕੁਝ ਕੁ ਤਾਂ ਬਚਨ ਮੰਨ ਉਦੋਂ ਹੀ ਆ ਗਏ ਸਨ ਪਰ ਬਹੁਤ ਸਾਰੇ ਸਨ ਜਿਨਾਂ ਨੇ ਬਚਨ ਨਹੀ ਸੀ ਮੰਨਿਆ। ਉਂਜ ਬਚਨ ਤਾਂ ਸਾਡੇ ਮਾਨ ਯੋਗ ਮਹਾਤਮਾ ਗਾਂਧੀ ਨੇ ਵੀ ਨਹੀਂ ਸੀ ਮੰਨਿਆ। ਵੰਡ ਤੋਂ ਪਹਿਲਾਂ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਜਿਥੇ ਸਿੱਖ, ਹਿੰਦੂ, ਮੁਸਲਮਾਨ ਮਿਲਾਪ ਕਾਨਫਰੰਸਾਂ ਕੀਤੀਆਂ। ਉਥੇ ਉਹ ਵਰਤਣ ਵਾਲੀ ਭਾਵੀ ਨੂੰ ਰੋਕਣ ਲਈ ਚੋਟੀ ਦੇ ਨੇਤਾਵਾਂ ਨੂੰ ਵੀ ਮਿਲੇ। ਸਤਿਗੁਰੂ ਜੀ ਮਹਾਤਮਾ ਗਾਂਧੀ ਨੂੰ ਉਚੇਚੇ ਤੌਰ ਤੇ ਮਿਲਣ ਗਏ ਸਤਿਗੁਰੂ ਜੀ ਨੇ ਕਿਹਾ, ਦੇਸ਼ ਦੀ ਵੰਡ ਹੋ ਜਾਣੀ ਹੈ ਇਧਰੋਂ ਓਧਰ ਤੇ ਓਧਰੋਂ ਇਧਰ ਆਉਣ ਜਾਣ ਵੇਲੇ ਵੱਢ ਟੁਕ ਦਾ ਖ਼ਤਰਾ ਹੈ ਮੁਸਲਮਾਨਾਂ ਵਿਚਲੇ ਗਲਤ ਅਨਸਰ ਯੂਨੀਵਰਸਿਟੀਆਂ ਤੇ ਮੁਹੱਲਿਆਂ 'ਚ ਤਿਆਰੀ ਕਰ ਰਹੇ ਹਨ ਤੇ ਹਥਿਆਰ ਵੀ ਇੱਕਠੇ ਕਰ ਰਹੇ ਨੇ ਤੁਸੀਂ ਇਸ ਨੂੰ ਰੋਕਣ ਲਈ ਕੀ ਕਰ ਰਹੇ ਹੋ ।

ਕੁਛ ਨਹੀਂ — ਕਯਾ ਹੋਗਾ ਅਗਰ ਹਮਾਰਾ ਦੋ ਲਾਖ ਆਦਮੀ ਮਾਰਾ ਭੀ ਗਿਆ, ਲੇਕਿਨ ਹਮ ਹਥਿਆਰ ਨਹੀਂ ਉਠਾਏਂਗੇ - —। ਮਹਾਤਮਾ ਗਾਂਧੀ ਜੀ ਨੇ ਲਾਪ੍ਰਵਾਹੀ ਨਾਲ ਕਿਹਾ ਸੀ। ਉਸ ਵੇਲੇ ਉਹ ਦੋਵੇਂ ਮੁਟਿਆਰਾਂ ਮਹਾਤਮਾ ਗਾਂਧੀ ਜੀ ਕੋਲ ਬੈਠੀਆਂ ਸਨ ਜਿਹਨਾਂ ਦੇ ਮੋਢਿਆਂ ਦਾ ਸਹਾਰਾ ਲੈ ਕੇ ਉਹ ਉਠਦੇ ਬਹਿੰਦੇ ਤੇ ਤੁਰਦੇ ਸਨ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਉਹਨਾਂ ਵੱਲ ਇਸ਼ਾਰਾ ਕਰਕੇ ਕਿਹਾ "ਜਦੋਂ ਕੋਈ ਇਹਨਾਂ ਦੀ ਇੱਜਤ ਨੂੰ ਹੱਥ ਪਾਵੇਗਾ ਫੇਰ ਕੀ ਕਰਾਂਗੇ - - -? "

"ਹਾਂ... "ਫਿਰ ਤੋਂ ਕੁਛ ਸੋਚਨਾ ਪੜੇਗਾ - - -।" ਗਾਂਧੀ ਜੀ ਨੇ ਸਿਰਫ ਏਨਾਂ ਕਹਿੰਦਿਆਂ ਗੱਲ ਮੁਕਾ ਦਿੱਤੀ। ਪਰ ਸੋਚਿਆ ਕੁੱਝ ਨਾ। ਵੰਡ ਹੋ ਗਈ। ਵੱਢ ਟੁੱਕ ਹੋਈ। ਲੱਖਾਂ ਮਾਵਾਂ ਦੇ ਪੁੱਤ, ਭੈਣਾਂ ਦੇ ਵੀਰ, ਸੁਹਾਗਣਾਂ ਦੇ ਸੁਹਾਗ ਕੋਹੇ ਗਏ। ਸਤੀਆਂ ਸਵਿੱਤਰੀਆਂ ਦੀਆਂ ਇੱਜਤਾਂ ਲੁੱਟੀਆਂ ਗਈਆਂ। ਸ਼ੈਤਾਨ ਮੌਤ ਅਤੇ ਹਵਸ ਦਾ ਨੰਗਾ ਨਾਚ ਨੱਚਦਾ ਰਿਹਾ ਤੇ ਸਾਡੇ ਉਹ ਮਹਾਨ ਲੀਡਰ ਫੋਕੀਆਂ ਅਪੀਲਾਂ ਕਰਦੇ ਰਹੇ ਜਾਂ ਵੱਧ ਤੋਂ ਵੱਧ ਬੱਸ ਮਰਨ ਵਰਤ ਰੱਖਦੇ ਰਹੇ। ਪਰ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਮੂਕ ਦਰਸ਼ਕ ਬਣਨਾ ਨਾ ਖੁਦ ਪਸੰਦ ਕੀਤਾ, ਨਾ ਆਪਣੇ ਸਿੱਖਾਂ ਅਤੇ ਪਰਵਾਰ ਨੂੰ ਹੀ ਬਣਨ ਦਿੱਤਾ। ਆਪਣੇ ਪੁੱਤਰ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਬੁਲਾ ਉਚੇਚਾ ਹੁਕਮ ਕੀਤਾ," ਕਾਕਾ ਆਪਣੇ ਨੌਜਵਾਨ ਸਾਥੀ ਨਾਲ ਲੈ ਜਾਹ ਤੇ ਲੋਕਾਂ ਨੂੰ ਏਸ ਬਲਦੀ ਅੱਗ ਚੋਂ ਕੱਢ ਕੇ ਲਿਆ"। ਸਤਿਗੁਰੂ ਜਗਜੀਤ ਸਿੰਘ ਜੀ ਸਾਹਮਣੇ ਬਹੁਤ ਵੱਡਾ ਸੰਕਟ ਸੀ, ਅੱਗਾਂ ਬਲ ਰਹੀਆਂ ਸਨ, ਗੋਲੀਆਂ ਵਰ੍ਹ ਰਹੀਆਂ ਸਨ , ਛੁਰੇ ਚਲ ਰਹੇ ਸਨ, ਤਲਵਾਰਾਂ ਲਿਸ਼ਕ ਰਹੀਆਂ ਸਨ । ਵੱਸਦੇ ਰਸਦੇ ਘਰ ਉਜੜ ਰਹੇ ਸਨ। ਇੱਜਤਾਂ ਲੁਟੀਆਂ ਜਾ ਰਹੀਆਂ ਸਨ, ਜਾਨਾਂ ਲਈਆਂ ਜਾ ਰਹੀਆਂ ਸਨ। ਚਾਰੇ ਪਾਸੇ ਮੌਤ ਦਾ ਦਾਨਵ ਆਦਮ-ਬੋ, ਆਦਮ-ਬੋ ਕਰਦਾ ਫਿਰ ਰਿਹਾ ਸੀ। ਇਹੋ ਜਿਹੇ ਵੇਲੇ ਕੋਈ ਮਹਾਂਬਲੀ ਮਹਾਂਪੁਰਸ਼ ਹੀ ਮੌਤ ਦੇ ਪੰਜਿਆਂ ਚੋਂ ਜਿੰਦਗੀ ਨੂੰ ਬਚਾਉਣ ਦੀ ਜੁਅਰਤ ਕਰ ਸਕਦਾ ਹੈ ਤੇ ਸਤਿਗੁਰੂ ਜਗਜੀਤ ਸਿੰਘ ਜੀ ਉਪਦੇਸ਼ ਤਾਂ ਬਹੁਤ ਬਾਅਦ ਵਿੱਚ ਕਰਨ ਲਗੇ ਹਨ, ਗੁਰਗੱਦੀ ਤੇ ਬਿਰਾਜਮਾਨ ਹੋ ਕੇ ਕਿ ਦੂਜਿਆਂ ਦਾ ਭਲਾ ਕਰੋ ਪਰ ਦੂਜਿਆਂ ਦਾ ਭਲਾ ਉਹ ਚੜ੍ਹਦੀ ਉਮਰੇ ਹੀ ਆਪਣੇ ਸੁੱਖ ਅਰਾਮ ਦਾ ਤਿਆਗ ਕਰਕੇ ਕਰਦੇ ਰਹੇ ਨੇ -

*ਪ੍ਰਿਥਮੇਂ ਆਪ ਕਮਾਵੈ ਪਿਛੈ ਹੋਰਨ ਨੂੰ ਉਪਦੇਸ ਕਰੈ।।*

ਅਨੁਸਾਰ ਤੇ ਸੰਤਾਲੀ ਦੇ ਮੱਚਦੇ ਭਾਬੜਾਂ ਵੱਲ ਸਤਿਗੁਰੂ ਜਗਜੀਤ ਸਿੰਘ ਜੀ ਆਪਣੇ ਸੰਗੀ ਸਾਥੀਆਂ ਸਮੇਤ ਵਹੀਰਾਂ ਘੱਤ ਤੁਰੇ ਸਨ। ਤੇ ਬਚਾ ਬਚਾ ਲਿਆ ਰਹੇ ਸਨ, ਜਾਨਾਂ ਵੀ, ਇੱਜਤਾਂ ਵੀ ਤੇ ਜਿੱਥੋਂ ਤੱਕ ਹੋ ਸਕਿਆ ਮਾਲ-ਅਸਬਾਬ ਵੀ ਤੇ ਲਿਆ

ਲਿਆਕੇ ਗੁਰੂ ਪਿਤਾ ਦੇ ਚਰਨੀਂ ਵਸਾ ਰਹੇ ਸਨ ।

ਭਾਂਵੇ ਕਿ ਵੰਡ ਦੇ ਘੱਲੂਘਾਰੇ ਵਿੱਚ ਲੱਖਾਂ ਹੀ ਲੋਕਾਂ ਦੀ ਬਲੀ ਦਿੱਤੀ ਗਈ ਪਰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਕ੍ਰਿਪਾ ਨਾਲ ਸਤਿਗੁਰੂ ਜਗਜੀਤ ਸਿੰਘ ਜੀ ਨੇ ਅਨੇਕਾਂ ਹੀ ਜ਼ਿੰਦਗੀਆਂ ਬਚਾ ਲਈਆਂ ਸਨ। ਤੇ ਗੁਰੂ ਪਿਤਾ ਦੀ ਮਿਹਰ ਅਤੇ ਰਜਾ ਨਾਲ ਉਹਨਾਂ ਨੂੰ ਸ੍ਰੀ ਜੀਵਨ ਨਗਰ ਵਿਖੇ ਵਸਾ ਦਿੱਤਾ ਸੀ। ਪਰ ਗੁਰੂ ਕਿਆਂ ਵਾਸਤੇ ਉਜੜ ਕੇ ਆਇਆਂ ਨੂੰ ਵਸਾਉਣਾ ਵੀ ਇੱਕ ਵੱਡਾ ਸੰਕਟ ਬਣ ਗਿਆ ਸੀ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਵਾਸਤੇ ਸ਼ੁਰੂ ਹੋ ਗਿਆ ਸੀ ਸੰਕਟ-ਦਰ-ਸੰਕਟ। ਸ਼ੁਰੂ ਹੋ ਗਿਆ ਸੀ ਚੁਨੌਤੀਆਂ ਭਰਪੂਰ ਜੀਵਨ ਜਿਵੇਂ ਗੁਰੂ ਪਿਤਾ ਇਹਨਾਂ ਦੀ ਪ੍ਰੀਖਿਆ ਲੈ ਰਹੇ ਹੋਣ। ਪਰਖ ਦੀਆਂ ਘੜੀਆਂ, ਇਮਤਿਹਾਨ ਦੇ ਪਲ ਕਿ ਸਤਿਗੁਰੂ ਪ੍ਰਤਾਪ ਸਿੰਘ ਜੀ ਤਾਂ ਦੇਸ਼-ਦੇਸ਼ਾਂਤਰ ਦੇ ਦੌਰਿਆਂ ਤੇ ਜਾਣ ਲੱਗੇ ਤੇ ਉਜੜਕੇ ਆਇਆਂ ਨੂੰ ਵਸਾਉਣ ਦਾ ਕਾਰਜ ਭਾਰ ਸਤਿਗੁਰੂ ਜਗਜੀਤ ਸਿੰਘ ਦੇ ਮੋਢਿਆਂ ਤੇ ਆਣ ਪਿਆ। ਉਜੜਕੇ ਆਏ ਲੋਕਾਂ ਵਿੱਚ ਬਹੁਤ ਸਾਰੇ ਉਹ ਸਨ ਜਿਹੜੇ ਉਧਰ ਮਿਲਖ ਜਗੀਰਾਂ ਦੇ ਮਾਲਕ ਸਨ ਜਿਹਨਾਂ ਦੇ ਬੂਹਿਆਂ ਤੇ ਹਾਥੀ ਝੂਲਦੇ ਸਨ। ਰੱਜੇ ਪੁੱਜੇ ਭੋਇ ਭਾਂਡੇ ਵਾਲੇ ਜਮੀਨਾਂ ਜਾਇਦਾਦਾਂ ਦੇ ਮਾਲਕ, ਜਿਹਨਾਂ ਦਾ ਸਿੱਕਾ ਚਲਦਾ ਤੇ ਤੂਤੀ ਬੋਲਦੀ ਸੀ। ਭਾਵੇਂ ਅੱਜ ਉਹ ਕੱਖੋਂ ਹੌਲੇ ਹੋਏ ਬੈਠੇ ਸਨ ਪਰ ਇਸ ਉਜਾੜ ਬੀਆਬਾਨ ਇਲਾਕੇ ਤੇ ਓਪਰੀ ਧਰਤੀ ਉਤੇ ਉਹਨਾਂ ਦਾ ਜੀਅ ਨਹੀਂ ਸੀ ਲਗਦਾ ਉਹਨਾਂ ਨੂੰ ਰਹਿ ਰਹਿ ਕੇ ਆਪਣੀਆਂ ਹਰੀਆਂ ਭਰੀਆਂ ਪੈਲੀਆਂ ਦਾ ਚੇਤਾ ਆਉਂਦਾ ਸੀ। ਆਪਣੇ ਘੁੱਗ ਵਸਦੇ ਨਗਰ ਖੇੜਿਆਂ ਨੂੰ ਯਾਦ ਕਰਕੇ ਡੋਬ ਪੈਂਦੇ ਸਨ। ਦਾਣੇ ਪੱਠੇ ਨਾਲ ਭਰੀਆਂ ਖੁਰਲੀਆਂ ਉਪਰ ਬਝੀਆਂ ਨੀਲੀਆਂ ਰਾਵੀਆਂ, ਘੋੜੇ, ਘੋੜੀਆਂ ਉਹਨਾਂ ਦੇ ਵਿਰਾਨ ਮਨਾਂ ਚ ਡੋਬੂ ਪਾਂਦੀਆਂ। ਉਹ ਇਸ ਰੁੱਖੇ ਸੁੱਕੇ ਇਲਾਕੇ ਚੋਂ ਦੌੜ ਜਾਣਾ ਚਾਹੁੰਦੇ। ਹਰ ਵੇਲੇ ਭੱਜਣ ਭੱਜਣ ਕਰਦੇ, ਉਹਨਾਂ ਦੇ ਮਨ ਕਿਸੇ ਤਰ੍ਹਾਂ ਵੀ ਧੀਰ ਨਾ ਫੜਦੇ। ਇਸ ਅੰਦਰਲੇ ਅਤੇ ਬਾਹਰਲੇ ਸੰਕਟ ਦਾ ਟਾਕਰਾ ਉਹ ਲੋਕ ਕਦੇ ਨਾ ਕਰ ਸਕਦੇ। ਕਦੇ ਵੀ ਜੀਵਨ ਨਗਰ ਦੇ ਜੰਗਲ ਵਿਚ ਮੰਗਲ ਨਾ ਲਗਦੇ, ਕਦੇ ਵੀ ਜੀਵਨ ਨਗਰ ਇਲਾਕੇ ਦੇ ਖੁਸ਼ਕ ਮਾਰੂ ਰੇਤ ਦੇ ਟਿੱਬੇ ਸੋਨੇ ਦੇ ਢੇਰਾਂ ਵਿਚ ਨਾ ਬਦਲਦੇ। ਜੇ ਕਿਤੇ ਸਤਿਗੁਰੂ ਜਗਜੀਤ ਸਿੰਘ ਜੀ ਉਹਨਾਂ ਗਏ ਗਵਾਚਿਆਂ ਤੇ ਡੋਲੇ ਹੋਇਆਂ ਦੀ ਬਾਂਹ ਨਾ ਫੜਦੇ ਸਤਿਗੁਰੂ ਜੀ ਨੇ ਉਹਨਾਂ ਦੀ ਬਾਂਹ ਸਿਰਫ ਫੜੀ ਹੀ ਨਹੀਂ। ਬਾਂਹ ਫੜੀ ਦੀ ਲਾਜ ਵੀ ਰੱਖੀ।

ਉਹਨਾਂ ਦਾ ਜੀਅ ਲਗਾਉਣ ਖਾਤਰ ਜੀਅ ਜਾਨ ਨਾਲ ਜੁੱਟ ਗਏ। ਉਹਨਾਂ ਨਾਲ ਘਰ ਦੇ ਜੀਆਂ ਵਾਂਗ ਮੋਹ ਕਰਨ ਲਗੇ। ਉਹਨਾਂ ਦਿਆਂ ਜ਼ਖਮਾਂ ਤੇ ਹਮਦਰਦੀ ਦੀ ਮਰਹਮ ਲਾਉਂਦੇ ਤੇ ਪਿਆਰ ਦੇ ਫੇਹੇ ਰੱਖਦੇ। ਦੁੱਖਦੇ ਪਲਾਂ ਤੇ ਸਾਹਵੇਂ ਅਤੀਤ ਫੱਟਾਂ ਨੂੰ ਭਰਨ ਲਈ ਭਵਿੱਖ ਨੂੰ ਉੱਜਲ ਬਣਾਉਣ ਲਈ ਵਰਤਮਾਨ ਬਣ ਉਹਨਾਂ ਦੇ ਅੰਗ ਸੰਗ ਰਹਿਣ ਲਗੇ। ਜਾਣੀ ਜਾਣ ਸਤਿਗੁਰੂ ਪ੍ਰਤਾਪ ਸਿੰਘ ਜੀ ਇਹ ਜਾਣਦੇ ਸਨ ਕਿ ਪੰਥ ਦੇ ਭਵਿੱਖ ਦੇ ਜ਼ਾਮਨ ਸਿਰਫ ਸਤਿਗੁਰੂ ਜਗਜੀਤ ਸਿੰਘ ਹੀ ਹੋ ਸਕਦੇ ਨੇ, ਇਸ ਦੀਆਂ ਅਨੇਕਾਂ ਉਦਾਹਰਣਾਂ ਹਨ ਕਿ ਉਸ ਹਾਲਤ ਨੇ ਗੁਰੂ ਪਿਤਾ ਨੂੰ ਡਾਹਢਾ ਖੁਸ਼ ਕੀਤਾ। ਪੰਥ ਦੇ ਭਵਿੱਖ ਦੀ ਚਿੰਤਾ ਜਾਂਦੀ ਰਹੀ। ਉਹਨਾ ਤਸੱਲੀ ਅਤੇ ਸੁੱਖ ਦਾ ਸਾਹ ਲੈਂਦਿਆਂ ਬਚਨ ਕੀਤਾ ਹੁਣ ਮੈਨੂੰ ਕੋਈ ਫਿਕਰ ਨਹੀਂ ਵੱਡਾ ਕਾਕਾ ਪੰਥ ਨੂੰ ਸੰਭਾਲਣ ਜੋਗਾ ਹੋ ਗਿਆ ਹੈ, ਸੰਗਤ ਦੇ ਆਪਸੀ ਝਗੜਿਆਂ ਨੂੰ ਸਹਿਜਤਾ ਨਾਲ ਨਜਿੱਠ ਦੇਣਾ, ਕਿਸੇ ਅਣਸੁਖਾਵੇਂ ਮਹੌਲ ਨੂੰ ਹੱਸਦਿਆਂ ਸੁਖਾਵਾਂ ਬਣਾ ਦੇਣਾ, ਸਤਿਗੁਰੂ ਜਗਜੀਤ ਸਿੰਘ ਜੀ ਦੇ ਅਨੇਕਾਂ ਗੁਣਾ ਚੋਂ ਇੱਕ ਗੁਣ ਹੈ, ਆਪਣੇ ਸਪੁੱਤਰ ਦੀ ਇਸ ਸਿਆਣਪ ਅਤੇ ਸੂਝਬੂਝ ਤੋਂ ਮੁਤਾਸਰ ਹੋ ਕੇ ਸਤਿਗੁਰੂ ਪ੍ਰਤਾਪ ਸਿੰਘ ਜੀ ਇਹਨਾਂ ਨੂੰ ਪੰਚਾਇਤੀ ਇਕੱਠਾਂ ਚ ਭੇਜਦੇ। ਉਥੇ ਜਾ ਕੇ ਸਤਿਗੁਰੂ ਜਗਜੀਤ ਸਿੰਘ ਜੀ ਅੰਤਾਂ ਦੀ ਨਿਮਰਤਾ ਨਾਲ ਵਿਰੋਧੀਆਂ ਦਾ ਵੀ ਦਿੱਲ ਜਿੱਤ ਲੈਂਦੇ। ਕਈ ਵਾਰ ਵੱਡਾ ਥਾਂ ਹੁੰਦਿਆਂ ਵੀ ਛੋਟਿਆਂ ਅੱਗੇ ਗਲ ਚ ਪੱਲਾ ਪਾ ਹੱਥ ਬੰਨ ਖਲੋ ਜਾਂਦੇ। ਆਪ ਜੀ ਦੀ ਇਹ ਨਿਰਮਾਣਤਾ ਸੰਗਤ ਨੂੰ ਵੈਰਾਗੀ ਹੋਣ ਦੀ ਹੱਦ ਤੱਕ ਭਾਵੁਕ ਕਰ ਦਿੰਦੀ। ਸੰਤ ਆਲਾ ਸਿੰਘ ਜੀ ਵਰਗੇ ਮਹਾਂਪੁਰਸ਼ਾਂ ਦਾ ਵੀ ਮਨ ਭਰ ਆਉਂਦਾ, ਸਤਿਗੁਰੂ ਪ੍ਰਤਾਪ ਸਿੰਘ ਜੀ ਕੋਲ ਆਪ ਜੀ ਦੇ ਇਸ ਗੁਣ ਦੀ ਸਿਫਤ ਕਰਦਿਆਂ ਸੰਤਾਂ ਦਾ ਮਨ ਵੈਰਾਗੀ ਹੋ ਜਾਂਦਾ। ਸੰਤ ਉਹਨਾਂ ਲੋਕਾਂ ਨੂੰ ਬੁਰਾ ਭਲਾ ਆਖਦੇ ਜਿਹਨਾਂ ਮੂਹਰੇ ਸਤਿਗੁਰੂ ਜਗਜੀਤ ਸਿੰਘ ਜੀ ਹੱਥ ਜੋੜ ਆਏ ਹੁੰਦੇ। ਸੰਤ ਆਲਾ ਸਿੰਘ ਤੇ ਉਹਨਾਂ ਵਰਗੇ ਹੋਰ ਮਹਾਂਪੁਰਸ਼ ਬੜਾ ਦੁਖ ਮਨਾਉਂਦੇ। ਪਰ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਕਦੇ ਕਿਸੇ ਨੇ ਦੁਖੀ ਨਹੀਂ ਵੇਖਿਆ। ਹੁਣ ਵੀ ਨਹੀਂ। ਆਪਣੇ ਜੀਵਨ ਚ ਪੰਥ, ਦੇਸ਼, ਧਰਤੀ ਅਤੇ ਬ੍ਰਹਿਮੰਡ ਵਿਚ ਕਿਤੇ ਵੀ ਕਦੇ ਵੀ ਛਾਏ ਸੰਕਟ ਦੇ ਬੱਦਲਾਂ ਦਾ ਪਰਛਾਵਾਂ ਆਪ ਦੇ ਤੇਜਸਵੀ ਅਤੇ ਹੱਸੂੰ ਹੱਸੂੰ ਕਰਦੀ ਗੰਭੀਰਤਾ ਨਾਲ ਵਰਸਾਏ ਸ਼ਾਂਤ ਚਿਹਰੇ ਨੂੰ ਦੁਖੀ ਅਤੇ ਨਿਰਾਸ ਨਹੀ ਕਰ ਸਕਿਆ। ਏਸ ਗੁਣ ਸਦਕਾ ਸਪੁਤਰ ਤੇ ਮਾਣ ਕਰਦਿਆਂ ਗੁਰੂ ਪਿਤਾ ਨੇ ਇੱਕ ਦਿਨ ਜੀਵਨ ਨਗਰ ਆਉਣ ਵੇਲੇ ਸੰਗਤ ਨੂੰ ਹੁਕਮ ਕੀਤਾ, ਅਸੀ ਤਾਂ ਜਿਹੋ ਜਿਹੇ ਹੋਏ ਆਪਣੇ ਵਾਜੇ ਵਜਾ ਚੱਲੇ ਹਾਂ ਅੱਗੋਂ ਤੁਸੀਂ ਜਾਣੋ ਤੇ ਵੱਡਾ ਕਾਕਾ। ਜਿਸਨੇ

> ਸਤਿਗੁਰੂ ਜਗਜੀਤ ਸਿੰਘ ਜੀ ਭਾਂਜ-ਵਾਦੀ ਰੁਚੀਆਂ ਦੇ ਮਾਲਕ ਨਹੀਂ ਹੋਰਨਾਂ ਵਾਗੂੰ, ਨਾ ਹੀ ਜਿੰਦਗੀ ਪ੍ਰਤੀ ਉਹਨਾਂ ਦੀ ਪਹੁੰਚ ਨਾਂਹ ਪੱਖੀ ਹੈ। ਉਹਨਾਂ ਦਾ ਸੁਭਾਅ ਵੀ ਕੁਦਰਤੀ ਤੌਰ ਤੇ ਵਿਕਾਸ ਮੁਖੀ ਹੈ, ਵਿਰੋਧ ਮੁਖੀ ਨਹੀਂ। ਉਹ ਭੱਜ ਜਾਣ ਦੀ ਬਜਾਏ ਹਾਲਾਤ ਨੂੰ ਬਦਲ ਦੇਣ ਦੀ ਸਮਰੱਥਾ ਰੱਖਦੇ ਨੇ।

ਵੱਡੇ ਕਾਕੇ ਦੇ ਆਖੇ ਲੱਗਣਾ ਹੈ ਉਹ ਇਥੇ ਰਹੇ ਦੂਜਾ ਆਪਣੇ ਘਰ ਜਾਵੇ। ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਇਹ ਹੁਕਮ ਅਸਲ ਵਿੱਚ ਉਹਨਾਂ ਅਖੌਤੀ ਮੋਹਤਬਰਾਂ ਨੂੰ ਸੀ ਜਿਹਨਾਂ ਕਰਕੇ ਸ੍ਰੀ ਜੀਵਨ ਨਗਰ ਕੁਰੂਕਸ਼ੇਤਰ ਦਾ ਮੈਦਾਨ ਬਣਿਆ ਹੋਇਆ ਸੀ। ਜਿਹਨਾਂ ਲਈ ਕਿਸੇ ਹੋਰ ਦਿਨ ਸਤਿਗੁਰੂ ਜੀ ਨੇ ਹੁਕਮ ਕੀਤਾ ਸੀ ਕਿ ਇਹਨਾਂ ਨੇ ਮੈਨੂੰ ਸਮੇਂ ਤੋਂ ਬੁੱਢਾ ਕਰ ਦਿੱਤਾ ਹੈ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਦੇਹ ਦਾ ਉਹਲਾ ਕਿਹੜੀਆ ਹਾਲਤਾਂ ਚ ਕੀਤਾ ਸਾਰੇ ਜਾਣਦੇ ਨੇ। ਉਸ ਸਮੇਂ ਪੰਥ ਕਿਸ ਸੰਕਟ ਚੋਂ ਲੰਘ ਰਿਹਾ ਸੀ ਇਹ ਗੱਲ ਵੀ ਕਿਸੇ ਤੋਂ ਗੁਝੀ ਨਹੀਂ। ਹਾਲਾਤ ਬਦਤਰ ਤੇ ਮਹੌਲ ਇਸ ਕਦਰ ਭੈ-ਭੀਤ ਕਰਨ ਵਾਲਾ ਸੀ ਕਿ ਪੂਰੇ ਬਾਈ ਸੰਗੀਨ ਮੁਕਦਮਿਆਂ ਦਾ ਸਾਹਮਣਾ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਗੱਦੀ 'ਤੇ ਬੈਠਦਿਆਂ ਹੀ ਕਰਨਾ ਪਿਆ।

ਉਦੋਂ ਇਕ ਦਿਨ ਸ੍ਰੀ ਜੀਵਨ ਨਗਰ ਕੋਠੀ ਵਿਚ ਖੜਿਆਂ ਕੋਠੀ ਨੂੰ ਹਸਰਤ ਭਰੀਆ ਨਿਗਾਹਾਂ ਨਾਲ ਨਿਹਾਰਦਿਆਂ ਅੰਤ ਦੀ ਨਿਰਾਸ਼ ਸੁਰ ਵਿਚ ਮਹਾਰਾਜ ਬੀਰ ਸਿੰਘ ਨੇ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਕਿਹਾ, ਹੁਣ ਆਪਣੇ ਕੋਲ ਨਾ ਇਹ ਕੋਠੀ ਰਹਿਣੀ ਹੈ ਨਾਂ ਜਮੀਨ ਆਪਾਂ ਬੀੜ ਵਿਚ ਮਕਾਨ ਬਣਾ ਲੰਈਏ, ਬੀੜ ਵਿਚ ਇਟਾਂ ਵਗੈਰਾ ਵੀ ਸੁਟਵਾ ਲਈਆਂ ਗਈਆਂ, ਪਰ ਸਤਿਗੁਰੂ ਜਗਜੀਤ ਸਿੰਘ ਜੀ ਭਾਜ-ਵਾਦੀ ਰੁਚੀਆਂ ਦੇ ਮਾਲਕ ਨਹੀਂ ਹੋਰਨਾਂ ਵਾਂਗੂੰ, ਨਾ ਹੀ ਜਿੰਦਗੀ ਪ੍ਰਤੀ ਉਹਨਾਂ ਦੀ ਪਹੁੰਚ ਨਾਂਹ ਪੱਖੀ ਹੈ। ਉਹਨਾਂ ਦਾ ਸੁਭਾਅ ਵੀ ਕੁਦਰਤੀ ਤੌਰ ਤੇ ਵਿਕਾਸ ਮੁਖੀ ਹੈ, ਵਿਰੋਧ ਮੁਖੀ ਨਹੀਂ। ਉਹ ਭੱਜ ਜਾਣ ਦੀ ਬਜਾਏ ਹਾਲਾਤ ਨੂੰ ਬਦਲ ਦੇਣ ਦੀ ਸਮਰੱਥਾ ਰੱਖਦੇ ਨੇ। ਉਹ ਮੁਸਕਰਾਏ, ਉਹੀ ਧੀਰਜ ਨਾਲ ਓਤਪੋਤ ਸਦੀਵੀ ਮੁਸਕਰਾਹਟ, ਉਹਨਾਂ ਏਸ ਨਵੇਂ ਸੰਕਟ ਨੂੰ ਜੀ ਆਇਆਂ ਕਿਹਾ ਖਿੜੇ ਮੱਥੇ। ਸੋ ਹੋਇਆ ਇਹ, ਡੇਢ ਸਾਲ ਵਿਚ ਲਗਭਗ ਸਾਰੇ ਹੀ ਮੁਕਦਮੇ ਮੁਕਾ ਲਏ ਤੇ ਸੰਤ ਨਗਰ ਹੋਲੇ ਸਮੇਂ ਮੁੱਖ ਵਿਰੋਧੀਆਂ ਚੋਂ ਇਕ ਵਿਰੋਧੀ, ਤੇਜਾ ਸਿੰਘ ਬੁਡਾਲੀਏ ਤੋਂ ਭਰੇ ਇੱਕਠ ਵਿੱਚ ਸਰਕਾਰੀ ਬੰਦਿਆਂ ਸਾਹਮਣੇ ਖੁੱਲੇ ਆਮ ਇਹ ਐਲਾਨ ਕਰਵਾ ਲਿਆ ਕਿ ਉਹ ਸਾਰੇ ਗਲਤ ਸਨ ਤੇ ਸਤਿਗੁਰੂ ਜੀ ਠੀਕ। ਜਿਥੋਂ ਗੁਰੂ ਪਰਿਵਾਰ ਭੱਜਣਾ ਚਾਹੁੰਦਾ ਸੀ ਸਤਿਗੁਰੂ ਜੀ ਦੀ ਕ੍ਰਿਪਾ ਨਾਲ ਉਥੇ ਉਹ ਰਾਜੇ ਬਣਕੇ ਰਹਿਣ ਲੱਗੇ। ਉਥੇ ਸਿਰਫ ਓਸ ਇਲਾਕੇ ਵਿਚ ਹੀ ਨਹੀਂ ਸਗੋਂ ਚਾਰੇ ਪਾਸੇ ਜੈ-ਜੈ ਕਾਰ ਹੋਣ ਲੱਗੀ। ਰੂਹਾਨੀਅਤ ਅਤੇ ਦੈਵੀ ਸ਼ਕਤੀ ਨੂੰ ਇਕ ਪਾਸੇ ਰੱਖਕੇ ਜੇ ਦੁਨਿਆਵੀ ਤੌਰ ਤੇ ਹੀ ਵਾਚਿਆ ਜਾਵੇ ਤਾਂ ਸਤਿਗੁਰੂ ਜਗਜੀਤ ਸਿੰਘ ਜੀ ਦਾ ਵਿਕਾਸ ਮੁਖੀ ਸੁਭਾਅ, ਜੀਵਨ ਪ੍ਰਤੀ ਹਾਂ ਪੱਖੀ ਪਹੁੰਚ, ਦੁਨੀਆਂ ਦੇ ਭਲੇ ਲਈ ਕੀਤੇ ਪਰਉਪਕਾਰੀ ਕੰਮ, ਲੋੜ ਵੰਦਾਂ ਅਤੇ ਦੁਖੀਆਂ ਪ੍ਰਤੀ ਬਿਨਾਂ ਭੇਦਭਾਵ ਤੋਂ ਸੰਵੇਦਨਸ਼ੀਲਤਾ, ਦ੍ਰਿੜ੍ਹਤਾ ਅਤੇ ਹਮਦਰਦੀ ਨਾਲ ਭਰਿਆ ਸੁਹਿਰਦ ਦਿਲ, ਬੇਓੜਕ ਸਹਿਣਸ਼ੀਲਤਾ, ਖਿਮਾਂ ਕਰ ਦੇਣ ਦੀ ਬੇਅੰਤ ਸਮਰੱਥਾ ਉਹਨਾਂ ਨੂੰ ਸਿੱਖ ਗੁਰੂ ਸਹਿਬਾਨ ਦਾ ਯੋਗ ਉਤਰਾਧਿਕਾਰੀ ਸਿੱਧ ਕਰਦੀ ਹੈ। ਕਠਿਨ ਹਾਲਤਾਂ, ਸੰਕਟਮਈ ਪਰਸਥਿਤੀਆਂ ਵਿੱਚ ਅਡੋਲ ਅਤੇ ਸਹਿਜ ਰਹਿਣਾ ਉਹਨਾਂ ਦੇ ਸਰਬਸ਼੍ਰੇਸਠ ਹੋਣ ਦੀ ਹਾਮੀ ਭਰਦਾ ਹੈ, ਕਰੜੀ ਤਪਸਿਆ ਅਤੇ ਸਾਧਨਾ ਰਾਹੀਂ ਸਰੀਰ ਹੀ ਨਹੀਂ ਸਗੋਂ ਮਨ ਨੂੰ ਵੀ ਸਾਧਣਾਂ। ਤਨ ਅਤੇ ਮਨ ਉਤੇ ਪੂਰਨ ਰੂਪ ਚ ਕਾਬੂ ਹੋਣਾ ਉਹਨਾਂ ਨੂੰ ਆਮ ਮਨੁੱਖਾਂ ਵਿਚੋਂ ਵਖਰਿਉਂਦਾਂ ਅਤੇ ਨਿਆਰਾ ਬਣਾਉਂਦਾ ਹੈ। ਇਸ ਧਰਤੀ ਉਤੇ ਪੰਥ ਦੀ ਅਜੋਕੀ ਉਚੀ ਸ਼ਾਨ, ਪੰਥ ਦਾ ਅਜੋਕਾ ਸ਼ਾਨਦਾਰ ਰੁਤਬਾ ਨਿਰਸੰਦੇਹ ਸਤਿਗੁਰੂ ਜਗਜੀਤ ਸਿੰਘ ਜੀ ਕਰਕੇ ਹੈ। ਬੁਲੰਦੀਆਂ ਛੂਹ ਰਹੇ ਅੱਜ ਦੇ ਏਸ ਰੁਤਬੇ ਨੂੰ ਪੂਰਾ ਬਿਆਨ ਕਰਨਾ ਤਾਂ ਸੰਭਵ ਨਹੀਂ ਪਰ ਏਥੇ ਸੰਖੇਪ ਵਿਚ ਕੁਝ ਸੰਕੇਤ ਦੇਣੇ ਜ਼ਰੂਰੀ ਹਨ। ਸ਼ੁਰੂ ਕਰਦੇ ਹਾਂ ਸਿੱਖ ਧਰਮ ਦੀ ਸੁਪਰੀਮ ਪਾਵਰ ਸਰਬ ਉੱਚ ਸ੍ਰੀ ਅਕਾਲ ਤਖਤ ਸਾਹਿਬ ਤੋਂ ਜਿੱਥੋਂ ਕਦੇ ਨਾਮਧਾਰੀਆਂ ਦੇ ਖਿਲਾਫ਼ ਫਤਵਾ ਜਾਰੀ ਕੀਤਾ ਗਿਆ ਸੀ, ਅੱਜ ਉਥੋਂ ਅਕਾਲ ਤਖ਼ਤ ਸਾਹਿਬ ਤੋਂ ਨਾਮਧਾਰੀ ਸ਼ਹੀਦਾਂ ਨੂੰ ਸਿੱਖ ਪੰਥ ਦੇ ਸ਼ਹੀਦ ਕਹਿਕੇ ਸਨਮਾਨਿਆ ਗਿਆ। ਕੋਈ ਭਾਵੇਂ ਇਸ ਗੱਲ ਨੂੰ ਕਿਵੇਂ ਲਵੇ ਪਰ ਇਹ ਸਵੀਕ੍ਰਿਤੀ ਅਤੇ ਵੱਡਾ ਸਨਮਾਨ ਸਤਿਗੁਰੂ ਜਗਜੀਤ ਸਿੰਘ ਜੀ ਦੇ ਪੂਰੀ ਦੁਨਿਆਂ ਵਿਚ ਫੈਲੇ ਪ੍ਰਕਾਸ਼ ਅਤੇ ਪ੍ਰਭਾਵ ਦੇ ਕਾਰਨ ਹੀ ਹੈ। ਅਗਲੀ ਗੱਲ ਪੰਜਾਬ ਸਰਕਾਰ ਦੀ ਕੈਬਨਿਟ ਚਾਹੇ ਉਹ ਕਿਸੇ ਵੀ ਪਾਰਟੀ ਦੀ ਹੁੰਦੀ ਸੀ ਕਦੇ ਵੀ ਨਾਮਧਾਰੀ ਸਤਿਗੁਰੂ ਸਾਹਿਬਾਨ ਨੂੰ ਸਤਿਗੁਰੂ ਜੀ ਕਹਿਕੇ ਸੰਬੋਧਨ ਨਹੀਂ ਸੀ ਕਰਦੀ। ਹੁਣ ਇਹ ਪੰਥ ਦੇ ਰੁਤਬੇ ਦੀ ਸ਼ਾਨ ਹੈ ਕਿ ਪੰਜਾਬ ਸਰਕਾਰ ਵੀ ਅਤੇ ਪ੍ਰਸ਼ਾਸਨ ਵੀ ਸਤਿਗੁਰੂ ਰਾਮ ਸਿੰਘ ਜੀ, ਸਤਿਗੁਰੂ ਹਰੀ ਸਿੰਘ ਜੀ, ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਕਹਿਕੇ ਸਤਿਕਾਰ ਕਰਦੀ ਹੈ। ਇਹ ਸਤਿਗੁਰੂ ਜੀ ਦਾ ਸਨੇਹ ਭਰਿਆ, ਸੁਹਿਰਦ ਤੇ ਸਿਆਣਪ ਦਾ ਚਮਤਕਾਰੀ ਰਵੱਈਆ ਹੈ ਕਿ ਅਕਾਲੀ ਦਲ ਦੇ ਉੱਚ ਕੋਟੀ ਦੇ ਆਗੂ ਮਾਨਯੋਗ ਮੁਖ ਮੰਤਰੀ ਪ੍ਰਕਾਸ਼ ਸਿੰਘ ਬਾਦਲ ਹੋਣ, ਸ਼੍ਰੋ. ਗੁ. ਪ੍ਰ. ਕਮੇਟੀ ਦੇ ਮਾਨਯੋਗ ਪ੍ਰਧਾਨ ਗੁਰਚਰਨ ਸਿੰਘ ਟੌਹੜਾ, ਜਥੇਦਾਰ ਸੁਰਜਨ ਸਿੰਘ ਠੇਕੇਦਾਰ, ਅਵਤਾਰ ਸਿੰਘ ਹਿੱਤ, ਜਥੇਦਾਰ ਹੀਰਾ ਸਿੰਘ ਗਾਬੜੀਆ, ਕਰਨੈਲ ਸਿੰਘ ਪੰਜੋਲੀ ਜਾਂ ਉਹਨਾ ਦੇ ਸਾਥੀ ਕੋਈ ਵੀ ਜਦੋਂ ਪੰਥ ਦੇ ਇਕੱਠ ਵਿਚ ਤਕਰੀਰ ਕਰਦੇ ਹਨ ਤਾਂ ਆਖਦੇ ਹਨ ਕਿ ਅਸੀਂ ਸਤਿਗੁਰੂ ਰਾਮ ਸਿੰਘ ਜੀ ਦਾ ਸਤਿਕਾਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵਾਂਗੂੰ ਕਰਦੇ ਹਾਂ। ਸਿੱਖ

*ਮਸਤਾਨ ਗੜ੍ਹ ਨੂੰ ਅਬਾਦ ਕਰਨ ਸਮੇਂ ਸਤਿਗੁਰੂ ਜੀ ਦੇ ਆਪਣੇ ਹੱਥਾਂ ਵਿੱਚ ਕਹੀ ਤੇ ਸਿਰ ਤੇ ਟੋਕਰੀ ਹੁੰਦੀ ਸੀ। ਇਹ ਉਦਘਾਟਨ ਕਰਨ ਲਈ ਜਾਂ ਸਿਰਫ ਟੱਕ ਲਾਉਣ ਲਈ ਨਹੀਂ ਸੀ । ਸਗੋਂ ਸਤਿਗੁਰੂ ਜੀ ਆਮ ਕਿਰਤੀਆਂ ਦੇ ਨਾਲ ਮੋਢੇ ਨਾਲ ਮੋਢਾ ਮਿਲਾ ਕੇ ਕੰਮ ਕਰਦੇ ਸਨ। ਮਿੱਟੀ ਦੀ ਭਰੀ ਹੋਈ ਟਰਾਲੀ ਇਕੱਲੇ ਹੀ ਇਕੋ ਸਾਹੇ ਕਹੀ ਨਾਲ ਉਤਾਰਦੇ ਸਨ। ਕਈ ਕਈ ਘੰਟੇ ਲਗਾਤਾਰ ਟਰੈਕਟਰ ਚਲਾਉਂਦੇ ਸਨ।*

*ਜਿਸ ਮਹਾਂ ਪੁਰਸ਼ ਨੇ ਆਪਣੇ ਬਿਸਰਾਮ ਲਈ ਸਿੱਧਾ ਜਿਹਾ ਇੱਕ ਫੱਟਾ ਰੱਖਿਆ ਹੋਵੇ ਤੇ ਪਹਿਨਣ ਲਈ ਸਾਦੇ ਦੋ ਤਿੰਨ ਜੋੜੀ ਕੱਪੜੇ ਤੇ ਪਰਸ਼ਾਦਾ ਜਿਵੇਂ ਦਾ ਆਮ ਲੋਕ ਲੰਗਰ 'ਚ ਛਕਦੇ ਨੇ ਹੱਥ ਤੇ ਫੜ ਕੇ ਛੱਕ ਲੈਣਾ ਹੋਵੇ ਤੇ ਸਰਦੀਆਂ 'ਚ ਠੰਡੇ ਪਾਣੀ ਨਾਲ ਇਸ਼ਨਾਨ ਕਰਕੇ ਬਿਨਾਂ ਕਿਸੇ ਸਵੈਟਰ ਕੋਟੀ ਦੇ ਨਿਤਨੇਮ ਲਈ ਬੈਠ ਜਾਣਾ ਹੋਵੇ ਉਸ ਲਈ ਕੀ ਵਿਦੇਸ਼ ਤੇ ਕੀ ਵਿਦੇਸ਼ੀ ਸਮਾਨ ਤੇ ਫਿਰ ਵੀ ਉਹ ਆਪਣੇ ਹੱਥੀਂ ਕਿਰਤ ਕਰਦਾ ਹੋਵੇ ਤਾਂ ਉਸ ਨਾਲ  ਦਾ ਮਹਾਨ ਕਿਰਤੀ ਕੌਣ ਹੋਵੇਗਾ?*

ਪੰਥ ਦੇ ਨੇਤਾ ਜੋ ਪੰਜਾਬ ਦੇ ਹੀ ਨਹੀਂ, ਹਿੰਦੋਸਤਾਨ ਦੇ ਜਾਣੇ ਪਛਾਣੇ ਆਗੂ ਹਨ। ਜ਼ੋਰ ਦੇ ਕੇ ਆਖਦੇ ਹਨ ਕਿ ਸਾਡਾ ਰਾਸ਼ਟਰ ਪਿਤਾ ਮਹਾਤਮਾ ਗਾਂਧੀ ਨਹੀਂ ਸਤਿਗੁਰੂ ਰਾਮ ਸਿੰਘ ਜੀ ਨੂੰ ਹੋਣਾ ਚਾਹੀਦਾ ਹੈ ਕਿ ਸਤਿਗੁਰੂ  ਰਾਮ ਸਿੰਘ ਜੀ  ਨੇ ਮਹਾਤਮਾ ਗਾਂਧੀ ਤੋਂ ਲਗਭਗ ਅਧੀ ਸਦੀ ਪਹਿਲਾਂ ਨਾ ਮਿਲਵਰਤਣ ਅੰਦੋਲਨ ਸ਼ੁਰੂ ਕੀਤਾ ਸੀ। ਸਤਿਗੁਰੂ ਜੀ ਦੀ ਕ੍ਰਿਪਾ ਨਾਲ ਪੰਥ ਨੂੰ ਇਹ ਮਾਣ ਵੀ ਮਿਲ ਜਾਵੇਗਾ ਜਿਵੇਂ ਸਤਿਗੁਰੂ ਜਗਜੀਤ ਸਿੰਘ ਜੀ ਦੀ ਰਹਿਨੁਮਾਈ ਹੇਠ ਲੰਮੇ ਸਮੇਂ ਤੋਂ ਸਰਕਾਰਾਂ ਵੱਲੋਂ ਅਣਗੌਲੇ ਮਹਾਨ ਸ਼ਹੀਦਾਂ ਦੀ ਯਾਦ ਨਾਲ ਜੁੜੀਆਂ ਥਾਵਾਂ ਪੰਥ ਨੂੰ ਮਿਲੀਆਂ ਹਨ। ਸਰਕਾਰ ਵੱਲੋਂ ਕਰੋੜਾਂ ਰੁਪਏ ਦੀਆਂ ਮਿਲੀਆਂ ਗਰਾਂਟਾਂ ਅਤੇ ਸੰਗਤ ਦੇ ਸਹਿਯੋਗ ਨਾਲ ਸ਼ਹੀਦਾਂ ਦੀ ਯਾਦ ਵਿੱਚ ਸਮਾਰਕ ਉਸਾਰੇ ਜਾ ਰਹੇ ਹਨ। ਹਿੰਦੋਸਤਾਨ ਦੀਆਂ ਸੜਕਾਂ ਦੇ ਨਾਂਅ ਸਤਿਗੁਰੂ ਸਹਿਬਾਨ ਅਤੇ ਸ਼ਹੀਦ ਸਿੰਘਾਂ ਦੇ ਨਾਂਅ ਉਤੇ ਰੱਖੇ ਜਾ ਰਹੇ ਨੇ। ਇਹ ਸਤਿਗੁਰੂ ਜਗਜੀਤ ਸਿੰਘ ਜੀ ਦੀ ਕ੍ਰਿਪਾ ਹੀ ਹੈ ਕਿ ਸ਼ਹੀਦ ਸਿੰਘਾਂ ਦੀ ਯਾਦ ਵਿਚ ਡਾਕ ਟਿਕਟ ਜਾਰੀ ਹੋ ਰਹੀ ਹੈ ਅਤੇ ਸ਼ਹੀਦਾਂ ਦੀਆਂ ਤਸਵੀਰਾਂ ਪਾਰਲੀਮੈਂਟ ਵਿੱਚ ਲੱਗ ਰਹੀਆਂ ਹਨ। ਸਤਿਗੁਰੂ ਰਾਮ ਸਿੰਘ ਜੀ ਦਾ ਪ੍ਰਕਾਸ਼ ਦਿਹਾੜਾ ਸਰਕਾਰੀ ਤੌਰ ਉਤੇ ਰਾਸ਼ਟਰੀ ਪੱਧਰ ਤੇ ਮਨਾਇਆ ਜਾਂਦਾ ਹੈ। ਸਤਿਗੁਰੂ ਜਗਜੀਤ ਸਿੰਘ ਜੀ ਦੇ ਹੀ ਮਿਹਰਾਂ ਭਰੇ ਲਗਾਤਾਰ ਯਤਨਾਂ ਸਦਕਾ ਪੰਥਕ ਰੁਤਬੇ ਦੀ ਮਹਿਕ ਮਹਿਜ਼ ਹਿੰਦੋਸਤਾਨ ਦੀਆਂ ਸਰਹੱਦਾਂ ਅੰਦਰ ਹੀ ਮਹਿਦੂਦ ਹੀ ਨਹੀਂ ਸਗੋਂ ਇਸਨੇ ਪੂਰੀ ਦੁਨੀਆਂ ਨੂੰ ਮਹਿਕਾਇਆ ਤੇ ਰੁਸ਼ਨਾਇਆ ਹੈ ਸਤਿਗੁਰੂ ਜੀ ਦੀ ਕ੍ਰਿਪਾ ਨਾਲ ਸਾਹਿਤ ਨਾਲ ਸਬੰਧਿਤ ਕਿੰਨੀਆਂ ਹੀ ਕਾਨਫਰੰਸਾਂ ਕੀਤੀਆਂ ਗਈਆਂ। ਇਨੰਰਨੈਸ਼ਨਲ ਪੀਸ ਕਾਊਂਸਲ ਅਤੇ ਇੰਟਰਨੈਸ਼ਨਲ ਕੈਟਲ ਸ਼ੋਅ ਦਾ ਆਯੋਜਨ ਤੇ ਸਹਿਯੋਗ ਦਿੱਤਾ ਗਿਆ ਤੇ ਪੰਥ ਨੂੰ ਪੂਰੀ ਦੁਨੀਆਂ ਵਿਚ ਨਾਮ ਖੱਟਣ ਦਾ ਜੱਸ ਪ੍ਰਾਪਤ ਹੋਇਆ, ਸਤਿਗੁਰੂ ਜੀ ਦੀ ਮਿਹਰ ਨਾਲ। ਪ੍ਰਸਿਧ ਬੋਧੀ ਸਾਧੂ ਡਾ. .ਸੁਸ਼ਾਂਟ ਨੇ ਸ਼ਾਂਤੀ ਮੰਦਰ ਦੀ ਸਥਾਪਨਾ ਲਈ ੩੨ ਦੇਸ਼ਾਂ ਦੇ ਧਾਰਮਿਕ ਮੁਖੀ ਥਾਈਲੈਂਡ ਵਿਚ ਇਕੱਠੇ ਕੀਤੇ। ਪਰ ਪੰਥ ਦੇ ਰੁਤਬੇ ਦਾ ਕਮਾਲ ਕਿ ਉਹਨਾਂ ਸਭ ਦੀ ਹਾਜ਼ਰੀ ਵਿਚ ਸ਼ਾਂਤੀ ਮੰਦਰ ਦਾ ਨੀਂਹ ਪੱਥਰ ਸਤਿਗੁਰੂ ਜਗਜੀਤ ਸਿੰਘ ਜੀ ਦੇ ਕਰ ਕਮਲਾਂ ਨਾਲ ਰਖਵਾਇਆ ਗਿਆ। ਥਾਈਲੈਂਡ ਵਿਚ ਸਾਡੇ ਗੁਆਂਢੀ ਧਰਮ ਨਾਂਅ ਦਾ ਇਕ ਕੈਲੰਡਰ ਛਪਿਆ ਜਿਸ ਵਿਚ ਇਸਾਈ, ਯਹੂਦੀ, ਹਿੰਦੂ, ਮੁਸਲਮਾਨ ਅਤੇ ਸਿੱਖਾਂ ਦੀਆਂ ਤਸਵੀਰਾਂ ਛਾਪੀਆਂ ਗਈਆਂ। ਪੰਥ ਲਈ ਮਾਣ ਵਾਲੀ ਗੱਲ ਹੈ ਕਿ ਜਿਹੜੀ ਸਿੱਖ ਧਰਮ ਦੀ ਤਸਵੀਰ ਹੈ ਉਸ ਵਿਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਇਕ ਸਜੇ ਹੋਏ ਦੀਵਾਨ ਵਿੱਚ ਬਿਰਾਜਮਾਨ ਹਨ ਤੇ ਸੰਗਤ ਕਤਾਰ ਵਿਚ ਮੱਥਾ ਟੇਕ ਰਹੀ ਹੈ। ਇਹ ਤਾਂ ਸਤਿਗੁਰੂ ਜਗਜੀਤ ਸਿੰਘ ਜੀ ਦੇ ਜੱਸ ਦੇ ਭਰੇ ਸਮੁੰਦਰ ਚੋਂ ਬੂੰਦਾਂ ਮਾਤਰ ਨੇ। ਉਸ ਸਤਿਗੁਰੂ ਜੀ ਨੇ ਨਿੱਜੀ ਯਤਨਾਂ ਤੇ ਦੁਨਿਆਵੀ ਸਾਧਨਾਂ ਨਾਲ ਆਪ ਕਠਿਨ ਤਪਸਿਆ ਤੇ ਸਾਧਨਾ ਨਾਲ ਕਿੰਨੇ ਲੋਕਾਂ ਦੇ ਕਸ਼ਟ ਹਰੇ, ਦੁਖੀਆਂ ਤੇ ਲੋੜਵੰਦਾਂ ਦੀ ਸਹਾਇਤਾ ਕੀਤੀ ਉਹ ਕਹਿਣ ਅਤੇ ਸੁਣਨ ਤੋਂ ਬਾਹਰ ਹੈ, ਨਾਮਧਾਰੀ ਸੀਡਜ਼ ਬੰਗਲੌਰ ਨੇ ਪੂਰੀ ਦੁਨੀਆ ਵਿੱਚ ਨਾਂਅ ਤਾਂ ਬਣਾਇਆ ਹੀ ਹੈ ਸਗੋਂ ਕਰਨਾਟਕ ਵਿੱਚ ਨਿਰਯਾਤ ਦਾ ਪਹਿਲਾ ਇਨਾਮ ਪ੍ਰਾਪਤ ਕੀਤਾ ਹੈ। ਸਤਿਗੁਰੂ ਜੀ ਦੀ ਕ੍ਰਿਪਾ ਨਾਲ ਕਿੰਨੇ ਹੀ ਬੇਘਰਿਆਂ ਨੂੰ ਘਰ ਦਿੱਤੇ ਗਏ ਹਨ। ਹਜਾਰਾਂ ਬੇਰੋਜ਼ਗਾਰਾਂ ਨੂੰ ਰੁਜ਼ਗਾਰ। ਉਹ ਲੋਕ ਘਰ ਘਰ ਸਤਿਗੁਰੂ ਜੀ ਦੀ ਤਸਵੀਰ ਲਾਕੇ ਪੂਜਾ ਕਰਦੇ ਹਨ। ਇਹ ਤਾਂ ਦੁਨਿਆਵੀ ਤੌਰ ਤੇ ਹੈ ਪਰ ਜਿਹਨਾਂ ਨੂੰ ਅੱਖਾਂ ਦਿੱਤੀਆਂ ਨੇ ਅਕਾਲ ਪੁਰਖ ਨੇ ਰੂਹਾਨੀਅਤ ਦੇ ਦਰਸ਼ਨ ਕਰਨ ਲਈ ਉਹ ਸਤਿਗੁਰੂ ਜੀ ਦਾ ਪੂਰਾ ਸਤਿਕਾਰ ਕਰਦੇ ਨੇ ਸ਼ਰਧਾ ਨਾਲ ਤੇ ਰੂਹਾਨੀ ਦਰਸ਼ਨ ਕਰਕੇ ਧੰਨ ਹੋ ਉਠਦੇ ਨੇ। ਜਿਹਨਾਂ ਵਿੱਚ ਹਰ ਧਰਮ ਦੇ ਸੰਤ ਨੇ, ਚਾਹੇ ਉਹ ਬਨਾਰਸ ਦੇ ਪੰਡਿਤ ਸਾਹਿਬਾਨ ਹੋਣ, ਸਿੰਘ ਸਾਹਿਬ ਸ੍ਰੀ ਹਰਭਜਨ ਸਿੰਘ ਯੋਗੀ ਹੋਣ, ਸੰਤ ਵਰਿਆਮ ਸਿੰਘ ਰਤਵਾੜਾ, ਸੰਤ ਸ਼ਮਸ਼ੇਰ ਸਿੰਘ ਜਗੇੜਾ, ਸੰਤ ਬਲਵੰਤ ਸਿੰਘ ਸਿਹੋੜਾ, ਸੰਤ ਅਮਰੀਕ ਸਿੰਘ ਪੰਜ ਭੈਣੀਆਂ ਹੋਣ ਜਾਂ ਰਾਸ਼ਟਰੀ ਸਿੱਖ ਸੰਗਤ ਦੇ ਮੁੱਖੀ ਜਾਂ ਪ੍ਰਸਿਧ ਜੋਤਿਸ਼ ਵਿਗਿਆਨੀ ਅਚਿੰਤ ਸਾਹਿਬ ਹੋਣ। ਚਾਹੇ ਪ੍ਰਸਿਧ ਬੋਧੀ ਡਾ..ਸੁਸ਼ਾਂਟ ਹੋਣ ਇਹਨਾ ਨੂੰ ਪਰਮ ਪਿਤਾ ਪਰਮਾਤਮਾਂ ਨੇ ਅੱਖਾਂ ਬਖਸ਼ੀਆਂ ਨੇ। ਉਹ ਜਾਣਦੇ ਨੇ ਸਤਿਗੁਰੂ ਜੀ ਬਾਰੇ। ਸਤਿਗੁਰੂ ਜੀ ਦੀ ਉਸ ਅਨੰਤ ਸਮਰੱਥਾ ਬਾਰੇ ਜਿਸ ਨਾਲ ਉਹ ਆਪਣੇ ਉਪਦੇਸ਼ ਤੋਂ ਪਾਰ ਜਾ ਸਕਦੇ ਨੇ। ਪਰ ਉਹੀ ਕਿਉਂ ਸਾਡੀਆਂ ਆਮ ਸੰਗਤ ਦੀਆਂ ਲੱਖਾਂ ਹੀ ਅੱਖਾਂ ਗਵਾਹ ਨੇ ਕਿ ਪੰਥ ਅੱਜ ਜਿਸ ਸ਼ਾਨਦਾਰ ਰੁਤਬੇ ਨੂੰ ਛੂਹ ਰਿਹਾ ਹੈ। ਉਹ ਸਤਿਗੁਰੂ ਜਗਜੀਤ ਸਿੰਘ ਜੀ ਉਪਦੇਸ਼ ਤੋਂ ਪਾਰ ਜਾਣ ਦੀ ਸਮਰੱਥਾ ਹੀ ਹੈ। ਸਤਿਗੁਰੂ ਜੀ ਨੇ ਜੋ ਉਪਦੇਸ਼ ਦਿੱਤਾ ਕਿ ਕਿਰਤ ਕਰੋ ਤਾਂ ਆਪ ਕਿਰਤ ਕੀਤੀ, ਦੇਹ ਕਰਕੇ। ਅਨੇਕਾਂ ਚਸ਼ਮਦੀਦ ਅੱਜ ਵੀ ਮੌਜੂਦ ਨੇ ਜਿਹਨਾਂ ਨੇ ਤੱਕਿਆ ਹੈ ਸ੍ਰੀ ਜੀਵਨ ਨਗਰ ਦੇ ਇਲਾਕੇ ਨੂੰ ਅਬਾਦ ਹੁੰਦਿਆਂ ਜਿਸਦੇ ਆਬਾਦ ਹੋਣ ਵਿਚ ਪੈਰ ਪੈਰ ਤੇ ਸਤਿਗੁਰੂ ਜੀ ਦੀ ਕਿਰਪਾ ਹੈ। ਹਰ ਤਰ੍ਹਾਂ ਦੀ ਮਿਸਾਲ ਵੱਜੋਂ ਅਸੀਂ ਮਸਤਾਨ ਗੜ੍ਹ ਨੂੰ ਲੈ ਲੈਂਦੇ ਹਾਂ ਬਾਕੀ ਇਲਾਕਾ ਤਾਂ ਟੁਕੜਿਆਂ ਵਿਚ ਮਾਲਕਾਂ ਨੇ ਅਬਾਦ ਕੀਤਾ। ਪਰ ਮਸਤਾਨ ਗੜ੍ਹ ਨੂੰ ਅਬਾਦ ਕਰਨ ਸਮੇਂ ਸਤਿਗੁਰੂ ਜੀ ਦੇ ਆਪਣੇ ਹੱਥਾਂ ਵਿੱਚ ਕਹੀ ਤੇ ਸਿਰ ਤੇ ਟੋਕਰੀ ਹੁੰਦੀ ਸੀ। ਇਹ ਉਦਘਾਟਨ ਕਰਨ ਲਈ ਜਾਂ ਸਿਰਫ ਟੱਕ ਲਾਉਣ ਲਈ ਨਹੀਂ ਸੀ । ਸਗੋਂ ਸਤਿਗੁਰੂ ਜੀ ਆਮ ਕਿਰਤੀਆਂ ਦੇ ਨਾਲ ਮੋਢੇ ਨਾਲ ਮੋਢਾ ਮਿਲਾ ਕੇ ਕੰਮ ਕਰਦੇ ਸਨ। ਮਿੱਟੀ ਦੀ ਭਰੀ ਹੋਈ ਟਰਾਲੀ ਇਕੱਲੇ ਹੀ ਇਕੋ ਸਾਹੇ ਕਹੀ ਨਾਲ ਉਤਾਰਦੇ ਸਨ। ਕਈ ਕਈ ਘੰਟੇ ਲਗਾਤਾਰ ਟਰੈਕਟਰ ਚਲਾਉਂਦੇ ਸਨ। ਅਸੀਂ ਜਾਣਦੇ ਹਾਂ ਕਿ ੩੦-੩੫ ਏਕੜ ਜ਼ਮੀਨ ਦਾ ਮਾਲਕ ਕੰਮ ਨੂੰ ਹੱਥ ਨਹੀਂ ਲਾਉਂਦਾ । ਉਸਨੇ ਵੀ ਸਾਂਝੀ ਸੀਰੀ ਤੇ ਭਈਏ ਰੱਖੇ

ਹੁੰਦੇ ਹਨ। ਪਰ ਇਹ ਤਾਂ ਬ੍ਰਹਿਮੰਡ ਦਾ ਮਾਲਕ ਹੈ। ਇਸ ਕੋਲ ਹਰ ਤਰਾਂ ਦੀਆ ਸ਼ਕਤੀਆਂ ਹਨ, ਤਾਕਤ ਹੈ ਜੋ ਚਾਹੇ ਕੀ ਨਹੀਂ ਕਰਵਾ ਸਕਦਾ। ਪਰ ਉਹੀ ਗੱਲ ਕਿ ਜਦੋਂ ਅਸੀ ਕਿਸੇ ਮਹਾਂਪੁਰਸ਼ ਨੂੰ ਆਮ ਮਨੁੱਖਾਂ ਵਾਗੂੰ ਕਿਰਤ ਕਰਦਿਆਂ ਸਾਧਨਾ ਤੇ ਤਪਸਿਆ ਕਰਦਿਆਂ ਪਰਮ ਮਨੁਖ ਸਜਿਆ ਵੇਖਦੇ ਹਾਂ ਤਾਂ ਅਸੀਂ ਉਸ ਤੋਂ ਜ਼ਿਆਦਾ ਪ੍ਰਭਾਵਿਤ ਪ੍ਰੇਰਿਤ ਤੇ ਸ਼ਰਧਾਵਾਨ ਹੁੰਦੇ ਹਾਂ। ਗੱਲ ਮਸਤਾਨਗੜ੍ਹ ਤੇ ਹੀ ਨਹੀ ਮੁੱਕ ਗਈ ਹੱਥੀਂ ਕੰਮ ਕਰਨ ਦੀ ਲਗਾਤਾਰ ਜਾਰੀ ਰਹੀ, ਨਿੱਕੇ ਤੋਂ ਨਿੱਕੇ ਸੂਈ ਧਾਗੇ ਦੇ ਕੰਮ ਤੋਂ ਵੱਡੇ ਤੋਂ ਵੱਡੇ ਕੰਮ ਤੱਕ। ਸੱਭ ਕੁਝ ਦੇਹ ਕਰਕੇ ਆਉਂਦਾ ਹੈ ਸਤਿਗੁਰੂ ਜਗੀਤ ਸਿੰਘ ਜੀ ਨੂੰ। ਇਸਦੇ ਨਾਲ ਹੀ ਜਾਰੀ ਰਿਹਾ ਲੋਕਾਂ ਨੂੰ ਵਸਾਉਣ ਦਾ ਕਰਮ। ਸਦੀਆਂ ਤੋਂ ਸੰਸਾਰ ਦੇ ਸਾਹਮਣੇ ਇਹ ਮਸਲਾ ਖੜੇ ਦਾ ਖੜਾ ਰਿਹਾ ਹੈ ਕਿ ਹਰ ਕਿਸੇ ਲਈ ਰੋਟੀ ਹੋਵੇ, ਕੱਪੜਾ ਹੋਵੇ, ਮਕਾਨ ਹੋਵੇ। ਇਹ ਇਕ ਅਜਿਹਾ ਮਸਲਾ ਹੈ ਜਿਹੜਾ ਸਿਰਫ ਉਪਦੇਸ਼ ਅਤੇ ਸੀਖਿਆਵਾਂ ਦਿਤਿਆਂ ਹੱਲ ਨਹੀ ਹੋ ਜਾਂਦਾ । ਦੁਨੀਆ ਭਰ ਦੇ ਮਹਾਂਪੁਰਸ਼ਾਂ ਨੇ ਇਸ ਪਾਸੇ ਵੱਲ ਹਮੇਸ਼ਾ ਧਿਆਨ ਦਿੱਤਾ ਤੇ ਜਿਹਨਾਂ ਨੇ ਸਿਰਫ ਉਪਦੇਸ਼ ਦਿੱਤੇ ਇਤਿਹਾਸ ਨੇ ਉਹਨਾਂ ਦੇ ਉਪਦੇਸ਼ ਦੇ ਨਾਲ ਹੀ ਉਨ੍ਹਾਂ ਨੂੰ ਭੁਲਾ ਦਿੱਤਾ। ਪਰ ਜਿਸ ਕਿਸੇ ਨੇ ਵੀ ਸਹੀ ਅਰਥਾਂ ਵਿੱਚ ਹੱਥੀਂ ਯਤਨ ਕਰਕੇ ਲੋਕਾਂ ਨੂੰ ਵਸਾਇਆ ਉਹਨਾਂ ਦਾ ਨਾਂ ਇਤਿਹਾਸ ਵਿੱਚ ਸੁਨਿਹਰੀ ਅੱਖਰਾਂ ਨਾਲ ਲਿਖਿਆ ਗਿਆ। ਸਤਿਗੁਰੂ ਜੀ ਦਾ ਇਹ ਉਪਦੇਸ਼ ਕਿ ਦੂਜਿਆਂ ਦਾ ਭਲਾ ਕਰੋ, ਦੂਜਿਆਂ ਦੇ ਹੱਕ ਦੀ ਰਾਖੀ ਤੇ ਆਪਣੇ ਹੱਕ ਦਾ ਤਿਆਗ ਕਰੋ। ਇੱਕ ਅਜਿਹਾ ਉਪਦੇਸ਼ ਹੈ ਕਿ ਅੱਜ ਦੇ ਪਦਾਰਥਵਾਦੀ ਯੁਗ ਵਿੱਚ ਇਹ ਕਰਨਾ ਤਾਂ ਕੀ ਕੋਈ ਸੁਣਨ ਨੂੰ ਵੀ ਤਿਆਰ ਨਹੀਂ। ਪਰ ਸਤਿਗੁਰੂ ਜੀ ਸਿਰਫ ਇਹ ਉਪਦੇਸ਼ ਹੀ ਨਹੀਂ, ਇਸ ਉਤੇ ਪੂਰਨ ਰੂਪ ਵਿੱਚ ਅਮਲ ਕਰਦੇ ਹਨ ਤੇ ਉਹਨਾਂ ਦੇ ਉਪਦੇਸ਼ ਨੂੰ ਅਸਲੀ ਜਾਮਾਂ ਪਹਿਨਾਉਣ ਦੀ ਕੋਸ਼ਿਸ਼ ਵਿੱਚ ਰਹਿੰਦੇ ਹਨ। ਅੱਜ ਸਾਡੇ ਕੋਲ ਪਰਿੰਟ ਅਤੇ ਇਲੈਕਟਰਾਨਿਕ ਮੀਡੀਆ ਰਾਂਹੀ ਦੁਨੀਆਂ ਦੇ ਸਭ ਤੋਂ ਵੱਧ ਧਨ ਕੁਬੇਰਾਂ ਦੇ ਨਾਂ ਪਹੁੰਚਦੇ ਰਹਿੰਦੇ ਹਨ। ਉਹਨਾਂ ਚੋਂ ਬਿੱਲ ਗੇਟਸ ਵਰਗਿਆਂ ਦੇ ਨਾਂ ਸਭ ਤੋਂ ਵੱਧ ਪੈਸਾ ਕੋਲ ਹੋਣ ਲਈ ਪ੍ਰਸਿਧ ਹਨ। ਕਿਹਾ ਜਾਂਦਾ ਹੈ ਕਿ ਉਹਨਾਂ ਵਿਸ਼ਵ ਰਿਕਾਰਡ ਬਣਾਇਆ ਹੈ। ਪਰ ਕੀ ਕਦੇ ਇਸ ਤਰ੍ਹਾਂ ਦੇ ਵਿਸ਼ਵ ਰਿਕਾਰਡ ਵੱਲ ਕਿਸੇ ਨੇ ਧਿਆਨ ਦਿੱਤਾ ਹੈ ਕਿ ਸਤਿਗੁਰੂ ਜਗਜੀਤ ਸਿੰਘ ਜੀ ਨੇ ਪਤਾ ਨਹੀ ਕਿੰਨੇ ਘਰ ਵਸਾਏ ਨੇ। ਆਪਣੇ ਹਿੱਸੇ ਦਾ ਪੈਸਾ ਉਹਨਾਂ ਨੇ ਕਿੰਨਿਆਂ ਨੂੰ ਵੰਡਿਆ ਹੈ। ਆਪਣੇ ਹੱਕ ਦਾ ਤਿਆਗ ਕਰਕੇ ਕਿੰਨਿਆ ਦੇ ਹੱਕ ਦੀ ਰਾਖੀ ਕੀਤੀ ਹੈ। ਪਹਿਲਾਂ ਸੈਕੜੇ ਏਕੜ ਦਾ ਫਾਰਮ ਖਰੀਦ ਲੈਣਾ ਫਿਰ ਉਹ ਗਰੀਬਾਂ ਅਤੇ ਬੇਜ਼ਮੀਨਿਆਂ 'ਚ ਵੰਡ ਦੇਣਾ ਕਿ ਜਦ ਤੱਕ ਉਹ ਭੂਮੀਂ ਪੂਰੀ ਆਮਦਨ ਨਾਂ ਦੇਣ ਲੱਗ ਜਾਵੇ ਉਹਨਾਂ ਲੋਕਾਂ ਦੇ ਅੰਗ ਸੰਗ ਰਹਿਣਾ। ਜਗੀਰਦਾਰਾਂ ਵਾਗੂੰ ਨਹੀਂ ਸਗੋਂ ਕਾਮਿਆਂ ਨਾਲ ਕਾਮੇ ਬਣਕੇ, ਕਿਰਤੀਆਂ ਨਾਲ ਕਿਰਤੀ ਬਣਕੇ। ਯੂ. ਪੀ, ਦੇ ਗੋਲਾ ਫਾਰਮ ਵਿਖੇ ਕਿੰਨਿਆਂ ਨੇ ਵੇਖਿਆ ਹੈ ਸਤਿਗੁਰੂ ਜੀ ਨੂੰ ਨਾਲ ਕਮਾਦ ਛਿਲਦਿਆਂ। ਬੀਜਣ ਤੋਂ ਲੈ ਕੇ ਕੱਢਣ ਤੱਕ ਹੱਥੀਂ ਕੰਮ ਕਰਦਿਆਂ। ਫਿਰ ਕੌਣ ਨਹੀਂ ਜਾਣਦਾ ਬੰਗਲੋਰ ਦੇ ਬਿੜਦੀ ਫ਼ਾਰਮ ਤੇ ਅੱਜ ਦੇ ਸ਼ਾਨਾਂਮੱਤੇ ਨਾਮਧਾਰੀ ਸੀਜ ਦੀ ਕਹਾਣੀ। ਜਦੋਂ ਇਹ ਫਾਰਮ ਖ਼ਰੀਦਿਆ ਸੀ ਤਾਂ ਇਥੇ ਰਹਿਣਾ ਹਰ ਕਿਸੇ ਨੂੰ ਕਾਲੇ ਪਾਣੀ ਦੀ ਸਜਾ ਲਗਦੀ ਸੀ ਇਸ ਨੂੰ ਵਿਕਸਤ ਕਰਦਿਆਂ ਸਤਿਗੁਰੂ ਜੀ ਹੁਕਮ ਕੀਤਾ ਸੀ, ਜਿਥੇ ਰਹਿਣ ਨੂੰ ਅੱਜ ਕਾਲਾ ਪਾਣੀ ਆਖਿਆ ਜਾਂਦਾ ਹੈ ਸਮਾਂ ਆਉਣ ਤੇ ਇਥੇ ਰਹਿਣ ਲਈ ਸਿਫਾਰਸ਼ਾਂ ਆਇਆਂ ਕਰਨਗੀਆਂ। ਗੋਲੇ ਫਾਰਮ ਤੋਂ ਠਾਕੁਰ ਉਦੇ ਸਿੰਘ ਨੂੰ ਲਿਆ ਕੇ ਉਥੇ ਛੱਡਿਆ ਤੇ ਆਪ ਬੰਗਲੌਰ ਵੱਲ ਧਿਆਨ ਕੀਤਾ ਤੇ ਅੱਜ ਸੱਚ ਮੁੱਚ ਜਿਹੜੇ ਥਾਂ ਨੂੰ ਕਦੇ ਕਾਲੇ ਪਾਣੀ ਦੀ ਸੰਗਿਆ ਦਿੱਤੀ ਜਾਂਦੀ ਉੱਥੇ ਜਾਣ ਲਈ ਲੋਕ ਤਰਲੇ ਮੱਛੀ ਹੁੰਦੇ ਹਨ। ਪਰ ਇਹ ਐਵੇਂ ਨਹੀ ਹੋ ਗਿਆ, ਇਹ ਸਤਿਗੁਰੂ ਜੀ ਦੀ ਕ੍ਰਿਪਾ ਅਤੇ ਹੱਥੀ ਕੀਤੀ ਮਿਹਨਤ ਦਾ ਫਲ ਹੈ। ਮੇਹਨਤ ਵੀ ਉਹ ਜਿਹੜੀ ਇੰਨੀ ਕਠਿਨ ਕਿ ਸੁਣਦਿਆਂ ਹੀ ਪਸੀਨਾ ਆਉਂਦਾ ਹੈ। ਕਹੀ ਜਾਂ ਟੋਕਰੀ ਨਾਲ ਮਿੱਟੀ ਦਾ ਕੰਮ ਤਾਂ ਬਹੁਤ ਸੌਖਾ ਲਗਦਾ। ਜਦੋਂ ਇਹ ਪਤਾ ਲਗਦਾ ਹੈ ਕਿ ਉਹ ਜਮੀਨ ਬੇਹੱਦ ਸਖਤ ਹੈ। ਇਹ ਇੱਕ ਬੜੀ ਹੀ ਮੁਸ਼ਕਲ ਤੇ ਵੱਡੀ ਕਿਰਤ ਹੈ। ਜਿਹੜੀ ਉਹ ਆਪਣੇ ਵਾਸਤੇ ਨਹੀ ਸਨ ਕਰਦੇ ਸਗੋਂ ਸਾਧ ਸੰਗਤ ਵਾਸਤੇ ਗਰੀਬਾਂ ਤੇ ਦੀਨ ਦੁਖੀਆਂ ਲਈ ਕਰਦੇ ਸਨ। ਆਪਣੇ ਲਈ ਤਾਂ ਉਹਨਾਂ ਕਦੇ ਵੀ ਕੁਝ ਨਹੀ ਕੀਤਾ। ਉਹਨਾਂ ਦਾ ਉਪਦੇਸ਼ ਹੈ ਕਿ ਸਾਦਗੀ ਨਾਲ ਰਹੋ, ਸਾਦਾ ਖਾਉ, ਸਾਦਾ ਪਹਿਣੋ ਅਤੇ ਆਪਣੇ ਇਸ ਉਪਦੇਸ਼ ਦੀ ਉਹ ਜੀਉਂਦੀ ਜਾਗਦੀ ਮਿਸਾਲ ਹਨ। ਸਤਿਗੁਰੂ ਜੀ ਦਾ ਖਾਣ-ਪੀਣ, ਰਹਿਣ-ਸਹਿਣ, ਹੱਦੋਂ ਬਾਹਰਾ ਸਾਦਾ ਹੈ। ਸਤਿਗੁਰੂ ਜੀ ਅਕਸਰ ਵਿਦੇਸਾਂ ਦੇ ਦੌਰੇ ਕਰਦੇ ਰਹਿੰਦੇ ਨੇ ਅਤੇ ਹਰ ਦੌਰੇ ਵੇਲੇ ਆਪ ਜੀ ਦੇ ਨਾਲ ਜਾਣ ਲਈ ਲੋਕ ਅੱਡੀ ਚੋਟੀ ਦਾ ਜੋਰ ਲਾਉਂਦੇ ਨੇ ਕਿ ਉਧਰੋਂ ਕੁਝ ਲਿਆ ਸੱਕੀਏ ਅਤੇ ਨਾਲ ਰਹਿੰਦੇ ਸਭ ਸੇਵਕ ਆਪਣੇ ਲਈ ਵੱਧ ਤੋਂ ਵੱਧ ਸੁੱਖ ਦੇ ਸਾਧਨ ਲੈਕੇ ਆਉਂਦੇ ਨੇ ਪਰ ਸਤਿਗੁਰੂ ਜੀ ਨੇ ਅੱਜ ਤੱਕ ਆਪਣੇ ਲਈ ਕੁਝ ਨਹੀ ਲਿਆਂਦਾ। ਜੇ ਵਿਦੇਸ਼ ਰਹਿੰਦਾ ਕੋਈ ਸਿੱਖ ਅਰਜ਼ ਕਰੇ ਤਾਂ ਹੱਸ ਕੇ ਕਹਿ ਦੇਂਦੇ ਨੇ ਲੋੜ ਹੀ ਨਹੀ ਮੇਰੀਆਂ ਲੋੜਾਂ ਬੜੀਆਂ ਥੋੜੀਆਂ ਨੇ।

ਨਾਲੇ ਕਿਸੇ ਤਰਾਂ ਦੀ ਇੱਛਾ ਹੀ ਨਹੀ ਸੱਚ ਮੁੱਚ ਜਿਸ ਮਹਾਂ ਪੁਰਸ਼ ਨੇ ਆਪਣੇ ਬਿਸਰਾਮ ਲਈ ਸਿੱਧਾ ਜਿਹਾ ਇੱਕ ਫੱਟਾ ਰੱਖਿਆ

***ਇਹ ਉਦਾਸੀ ਗੁਰੂ ਨਾਨਕ ਵਾਲੀ ਉਦਾਸੀ ਹੈ, ਇਸ ਉਦਾਸੀ ਵਿੱਚੋਂ ਕੁਝ ਉਗਮਣਾ ਹੁੰਦਾ ਹੈ ਕੁਝ ਵਿਗਸਣਾ ਹੁੰਦਾ ਹੈ ਤੇ ਜਦੋਂ ਅਜਿਹੀ ਉਦਾਸੀ ਦਾ ਆਲਮ ਤਾਰੀ ਹੁੰਦਾ ਹੈ ਤਾਂ ਸਤਿਗੁਰੂ ਜੀ ਮਰਦਾਨੇ ਦੇ ਵਾਰਸਾਂ ਨੂੰ ਇਸ਼ਾਰਾ ਕਰਦੇ ਨੇ ਸਾਜ ਛੇੜੋ। ਉਦੋਂ ਸਮਾਂ ਵੇਖਿਆ ਤੇ ਮਹਿਸੂਸ ਕਰਦਿਆਂ ਹੀ ਬਣਦਾ ਹੈ ਜਦ ਉਦਾਸੀ, ਸੰਗੀਤ, ਬਾਣੀ ਤੇ ਸਤਿਗੁਰੂ ਜੀ ਇੱਕਮਿੱਕ ਹੋ ਜਾਂਦੇ ਨੇ। ਉਸ ਪਲ ਅਹਿਸਾਸ ਹੁੰਦਾ ਹੈ। ਜਿਵੇਂ ਅੰਮ੍ਰਿਤ ਵੇਲੇ ਸੂਰਜ ਚੜਨ ਤੋਂ ਪਹਿਲਾਂ ਦੇ ਅਨੰਤ ਰੰਗ ਇੱਕ ਦੂਜੇ ਵਿੱਚ ਵਟ ਰਹੇ ਹੋਣ।***

ਹੋਵੇ ਤੇ ਪਹਿਨਣ ਲਈ ਸਾਦੇ ਦੇ ਤਿੰਨ ਜੋੜੀ ਕੱਪੜੇ ਤੇ ਪਰਸ਼ਾਦਾ ਜਿਵੇਂ ਦਾ ਆਮ ਲੋਕ ਲੰਗਰ 'ਚ ਛਕਦੇ ਨੇ ਹੱਥ ਤੇ ਫੜ ਕੇ ਛੱਕ ਲੈਣਾ ਹੋਵੇ ਤੇ ਸਰਦੀਆਂ 'ਚ ਠੰਡੇ ਪਾਣੀ ਨਾਲ ਇਸ਼ਨਾਨ ਕਰਕੇ ਬਿਨਾਂ ਕਿਸੇ ਸਵੈਟਰ ਕੋਟੀ ਦੇ ਨਿਤਨੇਮ ਲਈ ਬੈਠ ਜਾਣਾ ਹੋਵੇ ਉਸ ਲਈ ਕੀ ਵਿਦੇਸ਼ ਤੇ ਕੀ ਵਿਦੇਸ਼ੀ ਸਮਾਨ ਤੇ ਫਿਰ ਵੀ ਉਹ ਆਪਣੇ ਹੱਥੀਂ ਕਿਰਤ ਕਰਦਾ ਹੋਵੇ ਤਾਂ ਉਸ ਨਾਲ ਦਾ ਮਹਾਨ ਕਿਰਤੀ ਕੌਣ ਹੋਵੇਗਾ? ਸਤਿਗੁਰੂ ਜਗਜੀਤ ਸਿੰਘ ਜੀ ਅੱਜ ਦੇ ਯੁੱਗ ਦੇ ਉਹ ਮਹਾਂ ਪੁਰਖ ਨੇ ਜਿਹਨਾਂ ਤੋਂ ਵੱਡੇ ਵੱਡੇ ਸੰਤ, ਰਾਜਨੀਤਿਕ ਨੇਤਾ, ਬੁੱਧੀਜੀਵੀ ਗਿਆਨਵਾਨ ਪੰਡਿਤ, ਖੇਤੀ ਵਿਗਿਆਨੀ, ਸੰਗੀਤ ਅਚਾਰੀਆ, ਸਧਾਰਨ ਕਿਸਾਨ, ਇੱਕੋ ਵੇਲੇ ਪ੍ਰਭਾਵਿਤ ਹੁੰਦੇ ਨੇ ਤੇ ਇੱਕੋ ਜਿਹੀ ਸ਼ਰਧਾ ਰਖਦੇ ਨੇ। ਇੱਕ ਵੇਲੇ ਜਦੋਂ ਆਪ ਜੀ ਸੰਗੀਤਕਾਰਾਂ ਦੀ ਬੈਠਕ ਚ ਹੁੰਦੇ ਨੇ। ਉਦੋਂ ਹੀ ਸੰਗੀਤ ਦੀਆਂ ਬਾਰੀਕੀਆਂ ਤੁਕ ਲਗਾਂ ਮਾਤਰਾਂ ਉਂਗਲਾਂ ਤੇ ਗਿਣਦਿਆਂ ਨਾਲ ਹੀ ਖੇਤੀ ਵਿਗਿਆਨੀਆਂ ਲਈ ਜਾਣਕਾਰੀ ਕਿਸੇ ਜਮੀਨ ਵਿੱਚ ਖਾਸ ਬੀਜ ਬੀਜਣ ਲਈ ਹੁਕਮ ਕਰਦੇ ਹੁੰਦੇ ਨੇ ਕਿਸੇ ਸੇਵਾਦਾਰ ਨੂੰ ਤੇ ਉਦੋਂ ਹੀ ਫੋਨ ਉੱਤੇ ਕਿਸੇ ਸਿਆਸਤਦਾਨ ਦੀ ਬੇਨਤੀ ਤੇ ਉਹਨੂੰ ਕੋਈ ਗੁਰ ਦੱਸਦੇ ਹੁੰਦੇ ਨੇ। ਤੇ ਮੱਥਾ ਟੇਕਣੇ ਆਏ ਕਿਸੇ ਸਾਧੂ ਸੰਤ ਨੂੰ ਨੇਤਰਾਂ ਰਾਹੀਂ ਅਧਿਆਤਮਕ ਰੱਸ ਪਿਆ ਦਿੰਦੇ ਨੇ ਉਦੋਂ ਹੀ। ਤੇ ਕਿਸੇ ਸਧਾਰਨ ਸਿੱਖ ਦੀ ਅਰਜ਼ ਜਿਹੜੀ ਅਜੇ ਉਹਦੇ ਬੁੱਲਾਂ ਤੇ ਨਹੀਂ ਆਈ ਹੁੰਦੀ ਦਿਲ ਦੀ ਜਾਣਕੇ ਉਸ ਦਾ ਕਸ਼ਟ ਨਵਿਰਤ ਕਰ ਦੇਂਦੇ ਨੇ ਹੁਕਮ ਰਾਂਹੀ ਅਤੇ ਇੱਕੋ ਵੇਲੇ ਹਰ ਤਰਾਂ ਦੇ ਲੋਕ ਆਪ ਜੀ ਤੋਂ ਪ੍ਰਭਾਵਿਤ ਤੇ ਸ਼ਰਧਾਵਾਨ ਹੋ ਰਹੇ ਹੁੰਦੇ ਹਨ। ਤੇ ਉਦੋਂ ਜਾਂ ਕਦੇ ਵੀ ਕੁਝ ਵੀ ਕਰਦਿਆਂ ਜੇ ਕਿਤੇ ਕੋਈ ਸ਼ਬਦ ਗਾ ਰਿਹਾ ਹੋਵੇ ਤੇ ਉਸ ਤੋਂ ਗੁਰਬਾਣੀ ਦਾ ਗਲਤ ਉਚਾਰਣ ਹੋ ਜਾਵੇ ਭਾਵੇਂ ਅੱਖਰ ਜਾਂ ਲਗਮਾਤਰ ਦਾ ਹੀ, ਸਤਿਗੁਰੂ ਜੀ ਕਿਤੇ ਕਿੰਨੇ ਵੀ ਰੁੱਝੇ ਹੋਣ ਫੌਰਨ ਰੋਕ ਦਿੰਦੇ ਨੇ ਤੇ ਸ਼ੁਧ ਕਰਵਾਉਂਦੇ ਨੇ ਹੁਕਮ ਕਰਦੇ ਨੇ, 'ਗੁਰਬਾਣੀ ਦਾ ਗਲਤ ਉਚਾਰਣ ਨਹੀਂ ਸਹਿ ਹੁੰਦਾ, ਇਹ ਤੇ ਇੰਜ ਹੈ ਜਿਵੇਂ ਦਾਲ ਖਾਂਦਿਆਂ ਰੋੜ ਆ ਜਾਵੇ....। ਅਤੇ ਸੰਗੀਤ, ਸੰਗੀਤ ਨੂੰ ਸਿੱਖ ਧਰਮ ਵਿੱਚ ਉੱਤਮ ਦਰਜਾ ਪ੍ਰਾਪਤ ਹੈ। ਗੁਰੂ ਸਾਹਿਬਾਨ ਨੇ ਰੂਹਾਨੀਅਤ ਦਾ ਸੁਨੇਹਾ ਸੰਗੀਤ ਰਾਹੀਂ ਹੀ ਦਿੱਤਾ। ਨਾਨਕ ਬਾਣੀ ਰਚੀ ਜਾਣ ਵੇਲੇ ਮਰਦਾਨੇ ਦੀ ਰਬਾਬ ਅੰਗਸੰਗ ਰਹੀ। ਗੁਰੂ ਨਾਨਕ ਦੀਆਂ ਉਦਾਸੀਆਂ ਵੇਲੇ ਇਹ ਲਫਜ਼ ਬਾਰ ਬਾਰ ਸੁਣਦੇ ਨੇ, "ਮਰਦਾਨਿਆਂ ਰਬਾਬ ਛੇੜ" ਮਰਦਾਨੇ ਦੀ ਰਬਾਬ ਦੀਆਂ ਸੁਰਾਂ ਗੁਰੂ ਨਾਨਕ ਨੂੰ ਰਚਨਾਤਮਕ ਮੰਡਲਾਂ 'ਚ ਲੈ ਜਾਂਦੀਆਂ ਤੇ ਬਾਣੀ ਰਾਗ, ਬੱਧ ਲੈਅ ਬੱਧ ਤੇ ਤਾਣੇ ਬੱਧ। ਇਵੇਂ ਜਦੋਂ ਕਦੇ ਸਤਿਗੁਰੂ ਜਗਜੀਤ ਸਿੰਘ ਜੀ ਉਦਾਸ ਹੁੰਦੇ ਨੇ ਖਿਆਲ ਰੱਖਣਾ ਸਤਿਗੁਰੂ ਜੀ ਉਦਾਸ ਹੁੰਦੇ ਨੇ, ਨਿਰਾਸ ਨਹੀਂ। ਇਹ ਉਦਾਸੀ ਗੁਰੂ ਨਾਨਕ ਵਾਲੀ ਉਦਾਸੀ ਹੈ, ਇਸ ਉਦਾਸੀ ਵਿੱਚੋਂ ਕੁਝ ਉਗਮਣਾ ਹੁੰਦਾ ਹੈ ਕੁਝ ਵਿਗਸਣਾ ਹੁੰਦਾ ਹੈ ਤੇ ਜਦੋਂ ਅਜਿਹੀ ਉਦਾਸੀ ਦਾ ਆਲਮ ਤਾਰੀ ਹੁੰਦਾ ਹੈ ਤਾਂ ਸਤਿਗੁਰੂ ਜੀ ਮਰਦਾਨੇ ਦੇ ਵਾਰਸਾਂ ਨੂੰ ਇਸ਼ਾਰਾ ਕਰਦੇ ਨੇ ਸਾਜ ਛੇੜੋ। ਉਦੋਂ ਸਮਾਂ ਵੇਖਿਆ ਤੇ ਮਹਿਸੂਸ ਕਰਦਿਆਂ ਹੀ ਬਣਦਾ ਹੈ ਜਦ ਉਦਾਸੀ, ਸੰਗੀਤ, ਬਾਣੀ ਤੇ ਸਤਿਗੁਰੂ ਜੀ ਇੱਕਮਿੱਕ ਹੋ ਜਾਂਦੇ ਨੇ। ਉਸ ਪਲ ਅਹਿਸਾਸ ਹੁੰਦਾ ਹੈ। ਜਿਵੇਂ ਅੰਮ੍ਰਿਤ ਵੇਲੇ ਸੂਰਜ ਚੜ੍ਹਨ ਤੋਂ ਪਹਿਲਾਂ ਦੇ ਅਨੰਤ ਰੰਗ ਇੱਕ ਦੂਜੇ ਵਿੱਚ ਵਟ ਰਹੇ ਹੋਣ। ਉਦਾਸੀ ਦੇ ਅਨੰਤ ਰੰਗ, ਸੰਗੀਤ ਦੀਆਂ ਅਨੰਤ ਸੁਰਾਂ, ਬਾਣੀ ਦੇ ਅਨੰਤ ਰਾਗ ਤੇ ਸ਼ਬਦ ਸਤਿਗੁਰੂ ਜੀ ਵਿੱਚ ਸਮਾ ਰਹੇ ਹੁੰਦੇ ਹਨ। ਸਹਿਜ ਨਾਲ, ਸੁਹਜ ਨਾਲ ਅਹਿਸਤਾ। ਮਹਿਸੂਸ ਹੁੰਦਾ ਹੈ ਕਿ ਸਤਿਗੁਰੂ ਜੀ ਅੰਦਰ ਅਨੰਤ ਸਮਰੱਥਾ ਹੈ ਏਸ ਅਨੰਤਤਾ ਨੂੰ ਆਪਣੇ ਅੰਦਰ ਸਮਾਂ ਲੈਣ ਦੀ, ਆਪਦੇ ਆਪ ਤੋਂ ਆਪ ਜੀ ਦੇ ਉਪਦੇਸ਼ ਤੋਂ, ਬ੍ਰਹਿਮੰਡ ਤੋਂ ਪਾਰ ਜਾਣ ਦੀ ਅਨੰਤ ਸਮਰੱਥਾ। ■

*ਮੇਰਾ ਜੀਅ ਕਰਦੈ ਕਿ ਅਸੀਂ ਹਿੰਦੁਸਤਾਨੀ ਬਣੀਏਂ। ਐ ਜੇਹੜੀਆਂ ਬੁਰਸ਼ਟਾਂ, ਪੈਂਟਾਂ ਜਾਂ ਹੋਰ ਪਹਿਰਾਵੇ ਨੇ, ਇਹ ਸਾਡੇ ਹਿੰਦੁਸਤਾਨ ਦੇ ਨਹੀਂ। ਪੱਛਮ ਦੀ ਸਭਿਅਤਾ ਦਾ ਸਾਡੇ ਤੇ ਬਹੁਤ ਵੱਡਾ ਗਲਬਾ ਪਿਆ ਹੈ। ਇਹਦੇ ਤੇ ਅਸਾਂ ਵਿਚਾਰਾਂ ਰੱਖਣੀਆਂ ਨੇ। ਇਕ ਤੇ ਇਹ ਕਿ ਕੀ ਇਹ ਪਹਿਰਾਵਾ ਠੀਕ ਹੈ? ਉਹ ਬੰਦੇ ਜਿਹੜੇ ਛਡ ਨਹੀਂ ਸਕਦੇ, ਸਮਝਦੇ ਨੇ ਇਹ ਠੀਕ ਹੈ। ਉਹ ਕਿਹੜੇ ਬੰਦੇ ਨੇ, ਇਹ ਤੁਸੀਂ ਆਪ ਸੋਚ ਲਉ। ਇਕ ਉਹ ਬੰਦੇ ਨੇ ਜਿਹੜੇ ਨਾਮਧਾਰੀ ਪੱਗ ਬੰਨਣਗੇ, ਰੇਬ ਪਜਾਮਾ ਪਾਉਣਗੇ, ਧੋਤੀ ਪਾਉਣਗੇ ਜਾਂ ਹਿੰਦੂ ਪਹਿਰਾਵਾ ਰਖਣਗੇ, ਲੇਕਿਨ ਆਖਣਗੇ – ਇਹਦੇ ਵਿਚ ਕੀ ਪਿਆ ਹੈ? ਜੇ ਉਹ ਪਾ ਲਈਏ ਤਾਂ ਕੀ ਫ਼ਰਕ ਹੈ? ਇਕ ਉਹ ਬੰਦੇ ਨੇ ਜਿਹੜੇ ਪੈਂਟ ਪਾਉਂਦੇ ਨੇ ਬੁਰਸ਼ਟ ਪਾਉਂਦੇ ਨੇ, ਕਹਿੰਦੇ ਨੇ ਕਿ ਮੈਂ ਇਹ ਗਲਤੀ ਕਰਦਾ ਹਾਂ। ਪਹਿਰਾਵਾ ਸਾਡਾ ਹਿੰਦੁਸਤਾਨ ਦਾ ਏਹੋ ਹੀ ਹੈ, ਆ ਧੋਤੀ ਤੇ ਰੇਬ ਪਜਾਮਾ ਜਾਂ ਕੁੜਤਾ ਪਾਉਣਾ। ਤੁਸੀਂ ਆਪ ਵਿਚਾਰ ਕਰ ਲੈਣੀ ਹੈ। ਮੈਂ ਕੁਛ ਨਹੀਂ ਆਖਣਾ ਇਹਦੇ ਤੇ, ਕਿਹੜੇ ਠੀਕ ਨੇ, ਕਿਹੜੇ ਗ਼ਲਤ ਨੇ।*

*—ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ*

# ਗਾਥਾ ਇਕ ਦਿਨ ਦੀ

ਹਰਪਾਲ ਸਿੰਘ 'ਹਜ਼ੂਰੀ ਸੇਵਕ'

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਛਤਰ ਛਾਇਆ 'ਚ ਹੁੰਦੇ ਨਾਮ-ਸਿਮਰਨ ਜੱਪ ਪ੍ਰਯੋਗ ਦਾ ਅਲੌਕਿਕ ਨਜ਼ਾਰਾ, ਭਾਵੇਂ ਗੁਲਾਬ ਦੀ ਮਹਿਕ ਵਾਂਗ ਸ਼ਬਦਾਂ ਦੇ ਬੰਧਨ ਤੋਂ ਮੁਕਤਿ ਹੁੰਦਾ ਹੈ, ਕੇਵਲ ਮਾਣਿਆ ਹੀ ਜਾ ਸਕਦਾ ਹੈ। ਏਥੇ ਕੇਵਲ ਇਕ ਦਿਨ ਦੀ ਗੁਰੂ-ਗਾਥਾ ਦਾ ਸੰਖੇਪ- ਵਰਨਣ ਹੈ।

ਅਕਤੂਬਰ ੧੯੯੪ ਈ: ੭੯ ਵਾਂ ਨਾਮ ਸਿਮਰਨ ਜੱਪ-ਪ੍ਰਯੋਗ (ਅੱਸੂ ਦਾ ਮੇਲਾ) ਰਾਜਸਥਾਨ ਦੇ ਗੰਗਾ ਨਗਰ ਜਿਲੇ ਦਾ ਇਕ ਨਿਵੇਕਲਾ ਜਿਹਾ ਪਿੰਡ ਚੱਕ ੧੭ ਓ, ਵੱਡੀਆਂ-ਵੱਡੀਆਂ ਹਵੇਲੀਆਂ, ਖੁਲ੍ਹੇ ਘਰ ਤੇ ਉੱਚੀਆਂ ਡਿਓੜੀਆਂ, ਖੇਤਾਂ ਵਿਚ ਪੰਜਾਬ ਵਰਗੀ ਹਰਿਆਵਲ, ਅੰਗੂਰਾਂ ਦੇ ਬਾਗ, ਸਾਦੇ, ਸੁਡੌਲ ਅਤੇ ਰੰਗ ਬਿਰੰਗੇ ਰਾਜਸਥਾਨੀ ਲੋਕ, ਕਈ ਦਿਨਾਂ ਤੋਂ ਸਾਰੇ ਨਗਰ ਵਿਚ ਅਤੇ ਚਾਰ ਚੁਫੇਰੇ ਦੁੱਧ ਚਿੱਟੀ ਸ਼ਾਂਤ ਰੌਣਕ।

ਪਹਿਲਾ ਜੱਪ ਪ੍ਰਯੋਗ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ੧੯੦੬ ਈ: ਸੌਣ ਦੇ ਮਹੀਨੇ 'ਚ ਸਰਹੰਦ ਨਹਿਰ ਕੰਢੇ ਬਣੇ ਡੇਰੇ ਤੇ ਕੀਤਾ। ਫੇਰ ਬਹੁਤ ਸਾਲ ਇਹ ਇਹ ਮੇਲਾ ਭਾਦਰੋਂ ਵਿਚ ਹੁੰਦਾ ਰਿਹਾ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਭੋਗ ਏਸੇ ਮੇਲੇ ਦੇ ਭੋਗ ਤੇ ੨੫-੨੬ ਭਾਦਰੋਂ (੧੦ ਸਤੰਬਰ) ਨੂੰ ਪਾਏ ਗਏ। ਉਪਰੰਤ ਮੌਸਮ ਦੀ ਸਹੂਲਤ ਨੂੰ ਵੇਖਦਿਆਂ ਇਹ ਮੇਲਾ ਅੱਸੂ ਵਿਚ ਹੀ ਹੋਣ ਲਗ ਗਿਆ ਜਿਸ ਕਰਕੇ ਨਾਮ ਸਿਮਰਨ ਜੱਪ ਪ੍ਰਯੋਗ, 'ਅੱਸੂ ਦਾ ਮੇਲਾ' ਨਾਂ ਨਾਲ ਪ੍ਰਸਿਧ ਹੋ ਗਿਆ। ਮੇਲਾ ਹਰ ਵਰ੍ਹੇ ਕਦੇ ਕਿਸੇ, ਕਦੇ-ਕਿਸੇ ਇਲਾਕੇ ਵਿਚ ਹੁੰਦਾ ਹੈ।

ਜੱਪ ਪ੍ਰਯੋਗ ਦੌਰਾਨ ਸ੍ਰੀ ਸਤਿਗੁਰੂ ਸੱਚੇ ਪਾਤਸ਼ਾਹ *'ਸਤਿਗੁਰੁ ਹਰਿ ਹਰਿ ਨਾਮੁ ਦ੍ਰਿੜਾਵੈ'* ਅਤੇ 'ਆਪਿ ਜਪੈ ਅਵਰਹ ਨਾਮੁ ਜਪਾਵੈ' ਆਦਿ ਗੁਰ ਵਾਕਾਂ ਅਨੁਸਾਰ ਆਪ ਨਾਮ ਜਪਦੇ ਅਤੇ ਜਪਾਉਂਦੇ ਹਨ। ਕ੍ਰੀਬ ਇਕ ਮਹੀਨੇ ਵਾਸਤੇ ਪੂਰੀ ਤਰਾਂ ਸੰਸਾਰਕ ਵਿਹਾਰ ਅਤੇ ਮੋਹ ਮਾਇਆ ਤੋਂ ਨਿਰਲੇਪ ਰਹਿ ਕੇ ਸੇਵਾ-ਸਿਮਰਨ ਦੁਆਰਾ ਗੁਰੂ ਚਰਨਾਂ ਵਿਚ ਲਿਵ ਲਾਉਣ ਦਾ ਯਤਨ ਕੀਤਾ ਜਾਂਦਾ ਹੈ। ਆਤਮ-ਰਸ ਲੈਣ ਵਾਸਤੇ ਨੀਂਦ ਅਤੇ ਭੋਜਨ ਘਟਾ ਕੇ ਵੱਧ ਤੋਂ ਵੱਧ ਸਮਾਂ ਨਾਮ-ਬਾਣੀ ਦਾ ਅਭਿਆਸ ਕੀਤਾ ਜਾਂਦਾ ਹੈ। ਸ੍ਰੀ ਸਤਿਗੁਰੂ ਜੀ ਵਲੋਂ ਉਚੇਚਾ ਹੁਕਮ ਹੁੰਦਾ ਹੈ ਕਿ ਇਨ੍ਹਾਂ ਦਿਨਾਂ 'ਚ ਕੋਈ ਵਿਹਾਰੀ ਅਰਜ਼ ਨਾ ਕਰੇ, ਜੱਪ ਪ੍ਰਯੋਗ ਦੇ ਦਿਨਾਂ ਵਿਚ ਬ੍ਰਹਮਚਰਜ ਧਾਰਨ ਕਰਨਾ ਜਰੂਰੀ ਹੁੰਦਾ ਹੈ।

ਅੰਮ੍ਰਿਤ ਵੇਲੇ ਇਕ ਵਜੇ ਸਣੇਕੇਸੀ ਇਸ਼ਨਾਨ ਕਰਕੇ, ਦੋ ਵਜੇ ਸੰਗਤਾਂ ਨਾਮ-ਸਿਮਰਨ 'ਚ ਲੀਨ ਹੋ ਜਾਂਦੀਆਂ ਹਨ। ਚੰਦ-ਤਾਰਿਆਂ ਦੀ ਲੋਅ ਵਿਚ ਆਸਾ ਜੀ ਦੀ ਵਾਰ ਦਾ ਕੀਰਤਨ ਹੁੰਦਾ ਹੈ। ਪ੍ਰੇਮਾ-ਭਗਤੀ ਅਤੇ ਸੇਵਾ ਸਾਧਨਾ ਬਾਰੇ ਅਧਿਆਤਮਕ ਵਖਿਆਨ ਹੁੰਦਾ ਹੈ। ਸੂਰਜ ਉਦਯ ਨਾਲ ਸਭ ਚੰਡੀ ਦੀ ਵਾਰ ਦਾ ਪਾਠ ਕਰਦੇ ਹਨ। ਨਾਮ ਜਪਦਿਆਂ ਅਤੇ ਬਾਣੀ ਪੜ੍ਹਦਿਆਂ ਲੰਗਰ ਤਿਆਰ ਕੀਤਾ ਜਾਂਦਾ ਹੈ। ਦੁਪਹਿਰੇ ਸੂਰਜ-ਪ੍ਰਕਾਸ਼ ਅਤੇ ਸਤਿਗੁਰੂ-ਬਿਲਾਸ ਦੀ ਕਥਾ, ਹੁਕਮਨਾਮਿਆਂ ਦਾ ਪਾਠ, ਨਾਮ ਸਿਮਰਨ ਦੌਰਾਨ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਰਿਕਾਰਡ ਉਪਦੇਸ਼, ਸ਼ਾਮ ਦਾ ਕੀਰਤਨ, ਜੋਟੀਆਂ ਦੇ ਸ਼ਬਦ, ਰਹਿਰਾਸ ਦਾ ਪਾਠ, ਹੱਲੇ ਦੇ ਦੀਵਾਨ, ਗਿਆਨ ਚਰਚਾ, ਸਤਿਗੁਰੂ ਸਾਖੀਆਂ ਭਾਵ ਕਿ ਸਾਰਾ ਸਮਾਂ ਹੀ ਨਾਮ ਬਾਣੀ ਅਤੇ ਸੇਵਾ ਸਿਮਰਨ ਕਰਦਿਆਂ ਅਧਿਆਤਮਕ ਵਾਤਾਵਰਣ ਵਿਚ ਗੁਜ਼ਰਦਾ ਹੈ। ਵੀਰਵਾਰ ਵਾਲੇ ਦਿਨ ਸਿੱਖ ਮੋਨ ਵਰਤ ਰੱਖਦੇ ਹਨ। ਪੂਰੇ ਵਰ੍ਹੇ ਵਿਚ ਮਨ 'ਤੇ ਲੱਗੀ ਮੋਹ ਮਾਇਆ ਦੀ ਮੈਲ ਨੂੰ ਲਾਹਿਆ ਜਾਂਦਾ ਹੈ, ਅੰਤਹਕਰਣ ਨੂੰ ਲਿਸ਼ਕਾਇਆ ਜਾਂਦਾ ਹੈ, ਪ੍ਰੇਮਾ-ਭਗਤੀ ਦੀ ਰੰਗਨ ਚਾੜ੍ਹੀ ਜਾਂਦੀ ਹੈ।

ਅੱਜ ਰਾਤ ਆਕਾਸ਼ ਵਿਚ ਬੱਦਲ ਛਾਏ ਰਹੇ, ਅੱਧੀ ਰਾਤੋਂ ਬਾਦ ਹਵਾ ਦੇ ਨਾਲ ਨਿੰਮੀ-ਨਿੰਮੀ ਫੁਹਾਰ ਵੀ ਪੈ ਰਹੀ ਸੀ। ਬਾਹਰ ਖੇਤਾਂ ਵਿਚ ਬਹੁਤ ਵੱਡਾ ਸ਼ਮਿਆਨਾ ਲੱਗਾ ਹੋਇਆ ਸੀ। ਸੰਗਤਾਂ ਇਸ਼ਨਾਨ ਕਰਕੇ ਪੰਡਾਲ ਵਲ ਆ ਰਹੀਆਂ ਸਨ। ਮਰਦਾਨੇ ਦੇ ਵਾਰਸਾਂ ਨੇ ਸਾਜ ਫੜੇ-ਦਿਲਰੁਬਾ, ਤਾਨਪੁਰਾ, ਸਿਤਾਰ,

***ਵਾਰ-ਵਾਰ ਬਿਜਲੀ ਚਮਕਦੀ ਤੇ ਸਚੇ ਪਾਤਸ਼ਾਹ ਜੀ ਦੇ ਦਰਸ਼ਨ ਦੀ ਝਲਕ ਪੈਂਦੀ। ਜਿਉਂ ਹੀ ਸ਼ਬਦ ਪੂਰਾ ਹੋਇਆ ਤਾਂ ਇੰਦਰ ਦੇਵ ਵੀ ਮਸਤੀ ਦੀ ਹਾਲਤ ਚੋਂ ਹੇਠਾਂ ਉਤਰਨਾ ਸ਼ੁਰੂ ਹੋਇਆ। ਅਜੇਹੇ ਮਨਮੋਹਕ ਅਲੌਕਿਕ ਵਾਤਾਵਰਣ ਲਈ, 'ਸਵਰਗੀ ਨਜ਼ਾਰਾ' ਸ਼ਬਦ ਬਹੁਤ ਛੋਟਾ ਰਹਿ ਜਾਂਦਾ ਹੈ। ਐਸੇ ਦ੍ਰਿਸ਼ ਨੂੰ ਤਾਂ 'ਸਾਧ ਸੰਗਤਿ ਬੈਕੁੰਠੈ ਆਹਿ' ਹੀ ਕਿਹਾ ਜਾ ਸਕਦਾ ਹੈ। ਇਹੋ ਹੀ ਬੈਕੁੰਠ ਹੈ। ਜਿਸਤੋਂ ਗੁਰੂ ਪ੍ਰੇਮੀਂ ਸਿੱਖ ਸਵਰਗ ਤੇ ਮੁਕਤੀ ਵੀ ਠੁਕਰਾ ਦੇਂਦੇ ਹਨ।***

ਸਰੋਦ, ਸੰਤੂਰ, ਸਾਰੰਗੀ ਅਤੇ ਬੰਸਰੀ ਨਾਲ ਤਬਲੇ (ਜੋੜੀ) ਦੀ ਸੰਗਤ। ਸਾਜ਼ਾਂ ਦੀਆਂ ਤਾਰਾਂ ਤੇ ਗਜ ਫਿਰੇ, ਪੋਟਿਆਂ ਨੇ ਤਰਬਾਂ ਛੇੜੀਆਂ, ਬੰਸਰੀ 'ਚ ਫੂਕ ਵੱਜੀ, ਤਾਨ ਪੂਰੇ ਦੀਆਂ ਤਾਰਾਂ ਦੀ ਟੁਣਕਾਰ ਤੇ ਤਬਲੇ ਦਾ ਸਾਥ। ਸੱਤ ਸਾਜ਼ਾਂ ਦੀਆਂ ਸੱਤ ਸੁਰਾਂ ਦਾ ਸੁਮੇਲ ਇਕ ਮਧੁਰ ਆਵਾਜ਼ ਬਣ ਗਈ 'ਹਰਿ ਅੰਮ੍ਰਿਤ ਭਿੰਨੇ ਲੋਇਣਾ ਮਨੁ ਪ੍ਰੇਮਿ ਰਤੰਨਾ ਰਾਮ ਰਾਜੇ।।— ਆਸਾ ਜੀ ਦੀ ਵਾਰ ਦਾ ਕੀਰਤਨ ਸ਼ੁਰੂ ਹੋ ਗਿਆ। ਮੀਂਹ ਅਤੇ ਹਵਾ ਤੇਜ਼ ਹੁੰਦੇ ਗਏ। ਸ੍ਰੀ ਸਤਿਗੁਰੂ ਜੀ ਆ ਦਰਸ਼ਨ ਦਿੱਤੇ। 'ਬੋਲੇ ਸੋ ਨਿਹਾਲ' ਦਾ ਜੈਕਾਰਾ ਗੂੰਜਿਆ। ਸੰਗਤ ਨੇ ਖੜ੍ਹੇ ਹੋ ਕੇ, ਹੱਥ ਜੋੜ ਕੇ ਸ੍ਰੀ ਸਤਿਗੁਰੂ ਜੀ ਦਾ ਸੁਆਗਤ ਕੀਤਾ । ਸ੍ਰੀ ਸਤਿਗੁਰੂ ਜੀ ਨੇ ਸ਼ਬਦ ਸ਼ੁਰੂ ਕੀਤਾ ***"ਭਖੜ੍ਹ ਭਾਗੀ ਮੀਹੁ ਵਰਸੈ ਭੀ ਗੁਰੁ ਦੇਖਣ ਜਾਈ।।"*** ਇਕ ਸੇਵਕ ਨੇ ਤਾਊਸ (ਦਿਲਰੁਬਾ) ਤੇ ਗਜ ਸ੍ਰੀ ਹਜ਼ੂਰ ਦੇ ਸਨਮੁਖ ਹਾਜ਼ਰ ਕੀਤਾ। ਖੱਬੇ ਮੋਢੇ ਨਾਲ ਸਾਜ ਦੀ ਢੋਅ ਲਾ ਕੇ, ਸੱਜੇ ਹੱਥ ਨਾਲ ਗਜ ਫੇਰਦਿਆਂ ਜਦ ਸ੍ਰੀ ਸਤਿਗੁਰੂ ਜੀ ਨੇ ਆਪਣੇ ਖੱਬੇ ਹਸਤ ਕਵਲ ਦੇ ਕੋਮਲ ਪੋਟਿਆਂ ਨੂੰ ਮੋਰ ਦੀ ਮਸਤ ਚਾਲ ਵਾਂਗ ਤਾਰਾਂ ਤੇ ਫੇਰਿਆ, ਇਕ ਅਜੀਬ ਸਰੂਰ ਅਤੇ ਮਸਤੀ ਛਾ ਗਈ। ਇੰਦਰ ਦੇਵ ਤੇ ਜਿਵੇਂ ਮਸਤਾਨਾ ਹੀ ਹੋ ਗਿਆ। ਮੀਂਹ ਤੇ ਹਵਾ ਤੇਜ ਅਤੇ ਹੋਰ ਤੇਜ ਹੁੰਦੇ ਗਏ- ਸਿੰਘਾਂ ਨੇ ਸ਼ਮਿਆਨੇ ਦੇ ਵਾਂਸਾਂ ਨੂੰ ਜ਼ੋਰ ਨਾਲ ਫੜਿਆ ਹੋਇਆ ਸੀ ਪਰ ਫੇਰ ਵੀ ਉਹ ਹੱਥਾਂ ਚੋਂ ਛੁੱਟ ਛੁੱਟ ਜਾ ਰਹੇ ਸਨ। ਏਨੇ ਨੂੰ ਬਿਜਲੀ ਵੀ ਬੰਦ ਹੋ ਗਈ। ਇਕੋ ਸਮੇਂ ਹੋ ਰਹੀ ਦੋ ਤਰ੍ਹਾਂ ਦੀ ਵਰਖਾ ਨੇ ਵਾਤਾਵਰਣ ਨੂੰ ਅਲੌਕਿਕ ਬਣਾ ਦਿਤਾ। ਆਕਾਸ਼ ਚੋਂ ਪਾਣੀ ਦੀ ਵਰਖਾ ਹੋ ਰਹੀ ਸੀ ਤੇ ਏਧਰ ਇਲਾਹੀ ਬਾਣੀ ਦੇ ਕੀਰਤਨ ਦੀ--ਓਧਰ ਬੱਦਲਾਂ ਦੀ ਗਰਜ ਦਾ ਨਾਦ ਅਤੇ ਏਧਰ ਸੱਤ ਸਾਜ਼ਾਂ ਦੇ ਸੁਮੇਲ ਦਾ ਅਨਹਦ ਨਾਦ—ਓਧਰ ਆਕਾਸ਼ ਵਿਚ ਬਿਜਲੀ ਚਮਕਦੀ ਸੀ ਅਤੇ ਏਧਰ ਸਤਿਗੁਰੂ ਜੀ ਦੇ ਤਾਊਸ ਦੀ ਤਾਰ ਤੇ ਤਾਨ ਵੱਜਦੀ ਸੀ। —ਵਰਖਾ ਦੇ ਪਾਣੀ ਦੇ ਹੜ੍ਹ ਵਾਂਗ ਮਸਤਾਨੇ ਸਿੱਖਾਂ ਦੇ ਹਿਰਦਿਆਂ ਚੋਂ ਵੈਰਾਗ ਦਾ ਹੜ੍ਹ ਨੇਤ੍ਰਾਂ ਰਾਹੀਂ ਉਛਲ ਰਿਹਾ ਸੀ। —ਓਧਰ ਬਨਸਪਤੀ ਝੂਮ ਰਹੀ ਸੀ ਤੇ ਏਧਰ ਸੰਗਤ —ਵਰਖਾ ਦੇ ਪਾਣੀ ਨਾਲ ਧਰਤੀ ਤ੍ਰਿਪਤ ਹੋ ਰਹੀ ਸੀ ਅਤੇ ਗੁਰ-ਰਸਨਾਂ ਤੋਂ ਅੰਮ੍ਰਿਤ ਬਾਣੀ ਸੁਣਕੇ ਸੁੱਤਿਆਂ ਦਾ ਅੰਤਰ—ਆਤਮਾ ਤ੍ਰਿਪਤ ਹੋ ਰਿਹਾ ਸੀ। ਸ੍ਰੀ ਸਤਿਗੁਰੂ ਜੀ ਦਿਲ ਖਿਚਵੀਂ ਮਧੁਰ ਲੈਅ 'ਚ ਗਾ ਰਹੇ ਸਨ— ***'ਜਿਉ ਧਰਤੀ ਸੋਭ ਕਰੇ ਜਲ ਬਰਸੈ ਤਿਉ ਸਿਖੁ ਗੁਰ ਮਿਲਿ ਬਿਗਸਾਈ।।"***

ਵਾਰ-ਵਾਰ ਬਿਜਲੀ ਚਮਕਦੀ ਤੇ ਸਚੇ ਪਾਤਸ਼ਾਹ ਜੀ ਦੇ ਦਰਸ਼ਨ ਦੀ ਝਲਕ ਪੈਂਦੀ । ਜਿਉਂ ਹੀ ਸ਼ਬਦ ਪੂਰਾ ਹੋਇਆ ਤਾਂ ਇੰਦਰ ਦੇਵ ਵੀ ਮਸਤੀ ਦੀ ਹਾਲਤ ਚੋਂ ਹੇਠਾਂ ਉਤਰਨਾ ਸ਼ੁਰੂ ਹੋਇਆ। ਅਜੇਹੇ ਮਨਮੋਹਕ ਅਲੌਕਿਕ ਵਾਤਾਵਰਣ ਲਈ, 'ਸਵਰਗੀ ਨਜ਼ਾਰਾ' ਸ਼ਬਦ ਬਹੁਤ ਛੋਟਾ ਰਹਿ ਜਾਂਦਾ ਹੈ। ਐਸੇ ਦ੍ਰਿਸ਼ ਨੂੰ ਤਾਂ 'ਸਾਧ ਸੰਗਤਿ ਬੈਕੁੰਠੈ ਆਹਿ' ਹੀ ਕਿਹਾ ਜਾ ਸਕਦਾ ਹੈ। ਇਹੋ ਹੀ ਬੈਕੁੰਠ ਹੈ। ਜਿਸ ਤੋਂ ਗੁਰੂ ਪ੍ਰੇਮੀ ਸਿੱਖ ਸਵਰਗ ਤੇ ਮੁਕਤੀ ਵੀ ਠੁਕਰਾ ਦੇਂਦੇ ਹਨ ਜਿਵੇਂ ਗੁਰਵਾਕ ਹੈ—

***"ਦਰ ਦਰਸਨ ਕਾ ਪ੍ਰੀਤਮੁ ਹੋਵੈ***
***ਮੁਕਤਿ ਬੈਕੁੰਠੈ ਕਰੈ ਕਿਆ"***

ਆਸਾ ਜੀ ਦੀ ਵਾਰ ਦੇ ਭੋਗ ਉਪਰੰਤ ਅਰਦਾਸ—

ਗੁਰੂ ਚਰਨਾਂ ਦਾ ਧਿਆਨ ਧਰਕੇ— ਗਲ ਵਿਚ ਪੱਲਾ ਪਾ ਕੇ, ਦੋਵੇਂ ਹੱਥ ਜੋੜਕੇ ਸਤਿਗੁਰੂ ਦੇ ਸਨਮੁਖ ਇਕ ਜੋਦੜੀ ....." ਹੇ ਸੱਚੇ ਪਾਤਸ਼ਾਹ ਅਸੀਂ ਜੀਵ ਸਦਾ ਭੁੱਲਣਹਾਰ ਹਾਂ, ਤੂੰ ਬਖਸ਼ਿੰਦ ਹੈਂ, ਸਾਡੇ ਔਗੁਣ ਨਾ ਚਿਤਾਰ... ਗਊ ਗ਼ਰੀਬ ਦੇ ਕਸ਼ਟ ਨੂੰ ਦੂਰ ਕਰੋ, ਕੋਈ ਦੁਖੀਆ ਨਾ ਰਹੇ, ਕੁੱਲ ਸ੍ਰਿਸ਼ਟੀ ਤੇਰਾ ਨਾਮ ਜੱਪੇ.... ਹੇ ਸੱਚੇ ਪਾਤਸ਼ਾਹ ਜੋ ਆਪਨੇ ਸਰਗੁਣ ਸਰੂਪ ਧਾਰ ਕੇ ਸ੍ਰੀ ਗ੍ਰੰਥ ਮੇਂ ਹੁਕਮ ਦਿੱਤੇ ਹਨ, ਸਦਾ ਹੀ ਉਸਤੇ ਚਲਣ ਦਾ ਬਲ ਬਖਸ਼--ਬੇਮੁਖੀ, ਬੇਸਿਦਕੀ, ਬੇਪ੍ਰਤੀਤੀ ਤੋਂ ਸਦਾ ਹੀ ਹੱਥ ਦੇ ਕੇ ਰੱਖ ਲਈਂ....ਨਾ ਵਿਸਰੀਂ ਨਾ ਵਿਸਾਰੀਂ.... ਤੇਰੇ ਭਾਣੇ ਸਰਬਤ ਦਾ ਭਲਾ..."

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਾਜੇ ਅਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਦੇ ਨਿਵਾਜੇ ਮਹਾਨ ਵਿਦਵਾਨ ਪੰਡਿਤ ਗੋਪਾਲ ਸਿੰਘ ਜੀ ਅਧਿਆਤਮ ਗਿਆਨ ਨਾਲ ਓਤਪੋਤ ਵਖਿਆਨ ਸ਼ੁਰੂ ਕੀਤਾ...

"ਸ੍ਰਿਸ਼ਟੀ ਦੇ ਸਿਰਜਣਹਾਰ ਅਕਾਲ ਪੁਰਖ ਦੇ ਦੋਵੇਂ ਸਰੂਪ ਹਨ— ਨਿਰਾਕਾਰ ਅਤੇ ਸਾਕਾਰ। ਨਿਰਾਕਾਰ ਸਰੂਪ ਕੁਦਰਤ ਦੇ ਕਣ-ਕਣ ਵਿਚ ਸਮਾਇਆ ਹੋਇਆ ਹੈ। ਭਗਤਾਂ ਦੇ ਹਿਰਦੇ 'ਚ ਉਸਦਾ ਸਦੀਵੀ ਨਿਵਾਸ ਹੁੰਦਾ ਹੈ। ਪ੍ਰਭੂ ਦੇ ਸਾਕਾਰ ਰੂਪ ਨੇ ਆਪਣੀ ਇੱਛਾ ਅਨੁਸਾਰ 'ਕੀਤਾ ਪਸਾਉ ਏਕੋ ਕਵਾਉ'—ਇਕੋ ਸ਼ਬਦ ਦਾ ਉਚਾਰਨ ਕਰਕੇ- ਨਾਨਾ ਪ੍ਰਕਾਰ ਦੀ ਬਨਸਪਤੀ ਅਤੇ ਜੀਵ-ਜੰਤ ਰਚ ਦਿੱਤੇ। ਚੁਰਾਸੀ ਲੱਖ ਜੋਨੀ ਚੋਂ ਮਨੁੱਖ ਜਾਮਾਂ ਸਭ ਤੋਂ ਸ੍ਰੇਸ਼ਟ ਬਣਾਇਆ। ਨਾਲ ਹੀ ਮੋਹ ਮਾਇਆ ਦਾ ਪਸਾਰਾ ਕਰ ਦਿਤਾ। ਫੇਰ ਜੀਵਾਂ ਦੇ ਕਲਿਆਣ ਵਾਸਤੇ, ਧਰਮ ਦੀ ਰੱਖਿਆ, ਅਤੇ ਦੁਸ਼ਟਾਂ ਦਾ ਨਾਸ ਕਰਨ ਲਈ ਭਗਵਾਨ ਆਪ ਹਰ ਜੁਗ ਵਿਚ ਅਵਤਾਰ ਧਾਰਦਾ ਹੈ, ਸਤਿਗੁਰੂ ਦੇ ਰੂਪ ਵਿਚ—ਸਤਿਗੁਰੂ ਉਹੀ ਹੈ ਜਿਸ ਬਾਰੇ ਗੁਰਬਾਣੀ ਵਿਚ ਲਿਖਿਆ ਹੈ—

***"ਬ੍ਰਹਮ ਬਿੰਦੇ ਸੋ ਸਤਿਗੁਰੁ ਕਹੀਐ***
***ਜੋ ਹਰਿ ਹਰਿ ਕਥਾ ਸੁਣਾਵੈ।।***
***"ਸੋਈ ਸਤਿਗੁਰੁ ਪੁਰਖੁ ਹੈ***
***ਜਿਨਿ ਪੰਜੇ ਦੂਤ ਕੀਤੇ ਵਸਿ ਛਿੰਕੇ।।"***
***"ਨਿਹਤੇ ਪੰਜ ਜਵਾਨ ਮੈ***
***ਗੁਰ ਥਾਪੀ ਦਿਤੀ ਕੰਡਿ ਜੀਉ।"***

ਉਹ ਸਤਿਗੁਰੂ ਜਿਸਨੇ ਕਾਮ, ਕ੍ਰੋਧ ਲੋਭ, ਮੋਹ, ਹੰਕਾਰ ਆਦਿ ਵਿਸ਼ੇ-ਵਿਕਾਰ ਵੱਸ ਕੀਤੇ ਹੋਏ ਹਨ, ਜੋ ਹਰੀ ਦੀ ਕਥਾ ਸੁਣਾਉਂਦਾ ਹੈ, ਉਹ ਸਤਿਗੁਰੂ ਜੇ ਆਪਣੇ ਸੇਵਕ ਤੇ ਮੇਹਰ ਭਰੀ ਨਿਗ੍ਹਾ ਕਰ ਦੇਵੇ, ਉਸਦੀ ਕੰਡ ਤੇ ਆਪਣਾ ਹੱਥ ਰੱਖ ਦੇਵੇ ਤਾਂ ਉਹ ਸੇਵਕ ਵੀ ਵਿਸ਼ਿਆਂ ਵਿਕਾਰਾਂ ਤੇ ਕਾਬੂ ਪਾ ਲੈਂਦਾ ਹੈ—ਸਤਿਗੁਰੂ ਉਹੋ ਹੀ ਹੈ ਜਿਸਦੀ ਪ੍ਰੇਮ ਅਤੇ ਸਰਧਾ ਨਾਲ ਭਗਤੀ ਕੀਤਿਆਂ ਮੋਹ-ਮਾਇਆ ਅਤੇ ਦੁਖ-ਕਲੇਸ਼ ਦਾ ਮਨ ਤੇ ਅਸਰ ਨਹੀਂ ਹੁੰਦਾ। ਜਿਸਦੀ ਬਖਸ਼ਿਸ਼ ਨਾਲ ਦਿੱਬ-ਦ੍ਰਿਸ਼ਟੀ ਪ੍ਰਾਪਤ ਹੁੰਦੀ ਹੈ, ਘਟਿ-ਘਟਿ ਵਿਚ ਭਗਵਾਨ ਦਿੱਸਣ ਲਗ ਪੈਂਦਾ ਹੈ। ***—ਲੋਕ ਸੁਖੀ ਪਰਲੋਕ ਸੁਹੇਲੇ"*** ਦੀ ਪ੍ਰਾਪਤੀ ਹੁੰਦੀ ਹੈ। ਪਰ ਉਹ ਸਤਿਗੁਰੂ ਸਰਧਾ ਦੀ ਅੱਖ ਦਾ ਅਨੁਭਵ ਹੈ। ਜਿਨ੍ਹਾਂ ਨੇ ਸ਼ਰਧਾ ਨਾਲ ਵੇਖਿਆ ਉਨ੍ਹਾਂ ਨੂੰ ਤਾਂ ਗੁਰੂ ਨਾਨਕ ਖੰਡਾਂ ਬ੍ਰਹਮੰਡਾਂ ਦਾ ਸਵਾਮੀ ਦਿਸਿਆ- ***"ਰੋਮ ਰੋਮ ਕੋਟ ਬ੍ਰਹਮਾਂਡ ਕੋ ਨਿਵਾਸ ਜਾਸ ਮਾਨਸ ਅਉਤਾਰ ਧਾਰ ਦਰਸ ਦਿਖਾਇ ਹੈਂ।"*** ਪਰ ਜਿਨਾਂ ਨੇ ਨੁਕਤਾਚੀਨੀ ਦੀ ਨਿਗਾਹ ਨਾਲ ਵੇਖਿਆ ਉਹ- ***'ਕੋਈ ਆਖੈ ਭੂਤਨਾ ਕੋ ਕਹੈ ਬੇਤਾਲਾ ਕੋਈ ਆਖੈ ਆਦਮੀ ਨਾਨਕੁ ਵੇਚਾਰਾ।।'*** — ਸਤਿਗੁਰੂ ਤੇ ਅਕਾਲ

> ਉਸ ਨੌਜਆਨ ਨੇ ਭਾਵੁਕ ਹੋਏ ਨੇ ਦੱਸਿਆ ਕਿ ਅੱਜ ਹੀ ਜਦੋਂ ਸੱਚੇ ਪਾਤਸ਼ਾਹ ਨੇ ਉਸ ਬਿਮਾਰ-ਸਿੱਖ ਨੂੰ ਏਨਾਂ ਪਿਆਰ ਬਖਸ਼ਿਆ ਤਾਂ ਮੈਂ ਤਰਸ ਕੇ ਰਹਿ ਗਿਆ। ਅਰਦਾਸ ਕਰ ਰਿਹਾ ਸਾਂ ਕਿ ਮੈਂ ਬਿਮਾਰ ਹੀ ਹੋ ਜਾਵਾਂ, ਫੇਰ ਤਾਂ, ਸ਼ਾਇਦ ਸਚੇ ਪਾਤਸ਼ਾਹ ਜੀ ਦਾ ਏਨਾਂ ਪਿਆਰ ਮਿਲ ਹੀ ਜਾਵੇ। ਅੱਜ ਤੇ ਅਣਬੋਲਤ ਮੇਰੀ ਬਿਰਥਾ ਜਾਣੀ ਹੈ।

ਪੁਰਖ ਵਿਚ ਕੋਈ ਭੇਦ ਨਹੀਂ — ਸਤਿਗੁਰੂ ਨੂੰ ਜਿਵੇਂ ਕੋਈ ਚਿਤਵਦਾ ਹੈ ਉਸੇ ਤਰ੍ਹਾਂ ਦਾ ਫਲ ਪ੍ਰਾਪਤ ਕਰ ਲੈਂਦਾ ਹੈ। ਇਕ ਵੇਰ ਭਾਈ ਬਾਲਾ ਜੀ ਨੇ ਗੁਰੂ ਅੰਗਦ ਦੇਵ ਜੀ ਨੂੰ ਸਾਖੀਆਂ ਸੁਣਾਉਂਦਿਆਂ ਅਰਜ਼ ਕੀਤੀ "ਸੱਚੇ ਪਾਤਸ਼ਾਹ, ਮੈਂ ਸਾਰੀ ਉਮਰ ਗੁਰੂ ਨਾਨਕ ਦੇਵ ਜੀ ਨਾਲ ਰਿਹਾ, ਕੋਈ ਵਿਸ਼ੇਸ਼ ਬਚਨ ਵੀ ਨਹੀਂ ਮੋੜਿਆ ਪਰ ਅੰਤ ਸਮੇਂ ਗੱਦੀ ਆਪ ਜੀ ਨੂੰ ਦੇ ਗਏ।"

"ਭਾਈ ਬਾਲਾ ਤੂੰ ਕੀ ਜਾਣਿਆ ਗੁਰੂ ਨਾਨਕ ਨੂੰ ?"

"ਜੀ, ਪੂਰਨ ਸੰਤ।"

"ਤੂੰ ਪੂਰਨ ਸੰਤ ਜਾਣਿਆਂ ਤੈਨੂੰ ਪੂਰਨ ਸੰਤ ਬਣਾ ਗਏ, ਮੈਂ ਅਕਾਲ ਪੁਰਖੁ ਜਾਣਿਆ, ਆਪਣਾ ਰੂਪ ਬਣਾ ਗਏ।"

ਸੋ ਸਤਿਗੁਰੂ ਦੇ ਚਰਨਾਂ ਵਿਚ ਕੋਈ ਜਿਵੇਂ ਦੀ ਭਾਵਨਾ ਨਾਲ ਆਉਂਦਾ ਹੈ, ਉਸੇ ਤਰ੍ਹਾਂ ਦਾ ਫਲ ਪ੍ਰਾਪਤ ਕਰਦਾ ਹੈ।

"ਸਤਿਗੁਰੁ ਧਰਤੀ ਧਰਮ ਹੈ
ਤਿਸੁ ਵਿਚਿ ਜੇਹਾ ਕੋ ਬੀਜੇ ਤੇਹਾ ਫਲੁ ਪਾਏ॥"

ਪੰਡਤ ਜੀ ਦੇ ਵਖਿਆਨ ਉਪਰੰਤ ਸੰਗਤਾਂ ਲੰਗਰ ਵਰਤਣ ਵਾਲੀ ਜਗ੍ਹਾ ਵਿਚ ਪੰਗਤਾਂ 'ਚ ਬੈਠ ਗਈਆਂ।

ਲਾਂਗਰੀ ਸਿੰਘ ਅੰਮ੍ਰਿਤ ਵੇਲੇ ਦੋ ਵਜੇ ਤੋਂ ਹੀ ਇਸ਼ਨਾਨ ਕਰਕੇ, ਸੁੱਚੇ ਬਸਤ੍ਰ ਪਹਿਨ ਕੇ ਲੰਗਰ ਤਿਆਰ ਕਰਨਾ ਸ਼ੁਰੂ ਕਰ ਦੇਂਦੇ ਹਨ । ਲਾਂਗਰੀ ਸਿੰਘਾਂ ਨੇ ਮੂੰਹ ਤੇ ਠਾਠਾ (ਕਪੜਾ) ਬਧਾ ਹੁੰਦਾ ਹੈ ਕਿ ਬੋਲਦਿਆਂ, ਬਾਣੀ ਪੜਦਿਆਂ ਕਿਤੇ ਮੂੰਹ ਦੋਂ ਥੁੱਕ ਦੀ ਛਿਟ ਨਾ ਡਿਗ ਪਵੇ। ਅਰਦਾਸ ਕਰਕੇ ਨਾਮ ਜਪਦਿਆਂ ਬਾਣੀ ਪੜ੍ਹਦਿਆਂ ਸੁੱਚ ਮਰਿਯਾਦਾ ਨਾਲ, ਖੂਹ ਦੇ ਜਲ ਅਤੇ ਦੇਸੀ ਘਿਉ ਨਾਲ ਲੰਗਰ ਤਿਆਰ ਕੀਤਾ ਜਾਂਦਾ ਹੈ। ਪਾਣੀ ਭਰ ਰਿਹਾ ਸਿੰਘ ਜਪੁਜੀ ਸਾਹਿਬ ਦਾ ਪਾਠ ਕਰ ਰਿਹਾ ਹੈ, ਪ੍ਰਸ਼ਾਦੇ ਵੇਲ ਰਿਹਾ ਸਿੰਘ ਚੌਪਈ ਅਤੇ ਦਾਲਾ ਰਿੰਨ੍ਹ ਰਿਹਾ ਸਿੱਖ ਅਨੰਦ ਸਾਹਿਬ ਪੜ੍ਹ ਰਿਹਾ ਹੈ, ਬਰਤਨ ਮਾਂਜ ਰਹੇ ਸਿਖ ਨਾਮ ਜੱਪ ਰਹੇ ਹਨ। ਇਹ ਬਾਣੀਆਂ ਸਿੱਖਾਂ ਨੂੰ ਜਬਾਨੀ ਕੰਠ ਹਨ। ਲੰਗਰ ਤਿਆਰ ਕਰਕੇ ਅਰਦਾਸ ਕੀਤੀ ਜਾਂਦੀ ਹੈ ਕਿ ਸੱਚੇ ਪਾਤਸ਼ਾਹ ਪ੍ਰਸਾਦ ਤੇਰੀ ਰਸਨੀਂ ਲੱਗੇ, ਜੋ ਜੀਅ ਛਕੇ ਸੋ ਤੇਰਾ ਨਾਮ ਜੱਪੇ।

ਸੁੱਚ ਮਰਿਯਾਦਾ ਦੇ ਧਾਰਣੀ ਸਿੱਖਾਂ ਨੇ ਲੰਗਰ ਵਰਤਾਇਆ। ਅੱਜ ਬੂੰਦੀ ਦਾ ਲੰਗਰ ਤਿਆਰ ਸੀ, ਬੂੰਦੀ ਅਤੇ ਪ੍ਰਸ਼ਾਦਾ-ਦਾਲਾ। ਸੋਧੀ ਸਿੰਘਾਂ ਨੂੰ ਬੂੰਦੀ ਸ੍ਰੀ ਸਤਿਗੁਰੂ ਜੀ ਨੇ ਆਪ ਵਰਤਾਈ। ਵੱਡੀ ਸੋਧ-ਮਰਿਯਾਦਾ, ਕਠਿਨ ਘਾਲਨਾ ਹੈ। ਪਰ ਮੇਲਿਆਂ ਦੌਰਾਨ ਬਹੁਤ ਸਾਰੇ ਨੌਜੁਆਨ ਸੋਧ ਇਸ ਵਾਸਤੇ ਹੀ ਰੱਖਦੇ ਹਨ ਕਿ ਸ੍ਰੀ ਸਤਿਗੁਰੂ ਜੀ ਦੇ ਹਸਤ-ਕਵਲਾਂ ਦੁਆਰਾ ਪ੍ਰਸ਼ਾਦ ਮਿਲੇਗਾ। ਪ੍ਰਸ਼ਾਦ ਵਰਤ ਰਿਹਾ ਸੀ ਪਰ ਛਕ ਕੋਈ ਨਹੀਂ ਸੀ ਰਿਹਾ, ਰਸਨਾ ਹਿਲ ਰਹੀਆਂ ਸਨ, ਨਾਮ ਜੱਪ ਰਹੇ ਸਨ। ਵਧੀਆ ਪ੍ਰਬੰਧ ਹੋਣ ਕਰਕੇ ਕੁਛ ਮਿੰਟਾਂ ਵਿਚ ਹੀ ਹਜ਼ਾਰਾਂ ਦੀ ਗਿਣਤੀ 'ਚ ਬੈਠੀ ਸੰਗਤ ਨੂੰ ਲੰਗਰ ਵਰਤ ਗਿਆ। —'ਬੋਲੇ ਸੋ ਨਿਹਾਲ' ਦਾ ਜੈਕਾਰਾ ਗਜਾਇਆ ਗਿਆ ਤਾਂ ਸਭ ਨੇ ਪ੍ਰਸ਼ਾਦ ਛਕਣਾ ਸ਼ੁਰੂ ਕੀਤਾ। ਇਕ ਸਿੰਘ ਪੰਗਤਾਂ ਵਿਚ ਫਿਰ ਰਿਹਾ ਸੀ ਅਤੇ ਯਾਦ ਕਰਵਾ ਰਿਹਾ ਸੀ—"ਸਾਧ ਸੰਗਤ ਜੀ, ਹਰ ਬੁਰਕੀ ਮੂੰਹ 'ਚ ਪਾਉਣ ਤੋਂ ਪਹਿਲੋਂ ਇਕ ਵੇਰ ਨਾਮ ਜੱਪੋ। ਜੂਠ ਬਿਲਕੁਲ ਨਾ ਛੱਡੋ। ਸਗੋਂ ਪ੍ਰਸ਼ਾਦਾ ਛਕਕੇ, ਥਾਲਾ ਧੋ ਕੇ, ਉਹ ਜਲ ਵੀ ਛਕੋ । ਪ੍ਰਸ਼ਾਦਾ ਛਕਕੇ, ਚੁਲਾ ਕਰਕੇ ਅਰਦਾਸ ਜਰੂਰ ਕਰੋ । ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਹੁਕਮ ਹੈ ਕਿ ਜੋ ਸਿੱਖ ਥਾਲਾ ਧੋਕੇ ਪੀਏਗਾ ਉਸਨੂੰ ਕਦੇ ਅੰਨ ਦੀ ਤੋਟ ਨਹੀਂ ਆਏਗੀ ।

ਲੰਗਰ ਵਰਤਾ ਕੇ ਸ੍ਰੀ ਸਤਿਗੁਰੂ ਜੀ ਸੇਵਕਾਂ ਸਹਿਤ ਸੰਗਤ ਦੇ ਝੂਠੇ ਬਰਤਨ ਮਾਂਜਣ ਦੀ ਸੇਵਾ ਕਰਨ ਲਗ ਗਏ । ਗੁਰੂ ਘਰ ਵਿਚ ਗੁਰੂ ਅਮਰਦਾਸ ਜੀ ਦੇ ਸਮੇਂ ਤੋਂ ਸੇਵਾ ਕਰਨ ਦੀ ਪਾਈ ਪਿਰਤ ਨੂੰ ਸਾਰੇ ਸਤਿਗੁਰੂ-ਸਹਿਬਾਨ ਨੇ ਅਪਨਾਇਆ ਤੇ ਵਡਿਆਇਆ ਹੈ । ਸ੍ਰੀ ਸਤਿਗੁਰੂ ਜੀ ਦੇ ਮਹਿਲ ਮਾਤਾ ਚੰਦ ਕੌਰ ਜੀ ਤਾਂ ਬਹੁਤਾ ਸਮਾਂ ਲੰਗਰ ਵਿਚ ਹੀ ਵੇਖੇ ਜਾਂਦੇ ਹਨ, ਮਾਤਾ ਜੀ ਕਦੇ ਦਾਲਾਂ ਸਾਫ ਕਰਵਾ ਰਹੇ ਹੁੰਦੇ ਹਨ, ਕਦੇ ਪ੍ਰਸ਼ਾਦੇ ਵੇਲਦੇ ਅਤੇ ਕਦੇ ਠੀਕ ਵਤਰ ਤੇ ਪ੍ਰਸ਼ਾਦੇ ਥੁੱਲਣੇ ਦਸ ਰਹੇ ਹੁੰਦੇ ਹਨ: ਸੁਚੱਜੇ ਏਨੇਂ ਕਿ ਤਿੰਨ ਤਿੰਨ ਪੇੜੇ ਹੇਠ ਉਤੇ ਰੱਖਕੇ ਇੱਕਠੇ ਵੇਲ ਲੈਂਦੇ ਹਨ । ਅਣਥੱਕ ਸੇਵਾ ਦੀ ਲਗਨ, ਸ੍ਰੀ ਸਤਿਗੁਰੂ ਜੀ ਤੋਂ ਮਾਤਾ ਜੀ ਵਿਚ ਸਹਿਜੇ ਹੀ ਖੁਸ਼ਬੂ ਦੀ ਤਰ੍ਹਾਂ ਆ ਗਈ ਹੈ।

ਸ੍ਰੀ ਸਤਿਗੁਰੂ ਜੀ ਆਪਣੇ ਡੇਰੇ ਆ ਕੇ ਬਾਣੀਆਂ ਦਾ ਨਿਤਨੇਮ ਕਰਨ ਲਗ ਗਏ। ਸਿੱਖ-ਸਾਧ ਵੀ ਆਪੋ ਆਪਣੇ ਡੇਰਿਆਂ ਵਿਚ ਜਾ ਕੇ ਨਿਤਨੇਮ ਦੀਆਂ ਬਾਣੀਆਂ ਅਤੇ ਭਰੌਤੀਆਂ ਦੀਆਂ ਮਾਲਾ ਕਰਨ ਲਗ ਗਏ। ਹਰ ਨਾਮਧਾਰੀ ਸਿੱਖ ਨੂੰ ਹਰ ਰੋਜ਼ ਘੱਟੋ-ਘੱਟ ਜਪੁਜੀ ਸਾਹਿਬ, ਜਾਪੁ ਸਾਹਿਬ ਦੋਹਾਂ ਦੇ ਹਜ਼ਾਰੇ, ਰਹਿਰਾਸ, ਆਰਤੀ ਸੋਹਿਲਾ, ਚੰਡੀ ਦੀ ਵਾਰ ਦਾ ਪਾਠ ਅਤੇ ਭਰੌਤੀਆਂ ਦੀ ਮਾਲਾ ਕਰਨ ਦਾ ਹੁਕਮ ਹੈ। ਰੋਜ਼ਾਨਾ ਇਕ ਘੰਟਾ ਨਾਮ ਸਿਮਰਨ ਜੀਅ ਪ੍ਰਤੀ ਅਤੇ ਇਕ ਸਾਧਾਰਨ ਪਾਠ ਸ੍ਰੀ ਆਦਿ ਗ੍ਰੰਥ ਜਾਂ ਸ੍ਰੀ ਦਸਮ ਗ੍ਰੰਥ ਸਾਹਿਬ ਦਾ ਪ੍ਰਵਾਰ ਪ੍ਰਤੀ ਮਹੀਨੇ ਦਾ। ਪਰ ਜੱਪ ਪ੍ਰਯੋਗ ਦੌਰਾਨ ਬਹੁਤ ਸਿੱਖ ਇਸਤੋਂ ਵੀ ਵੱਧ ਬਾਣੀਆਂ ਦਾ ਪਾਠ ਕਰਦੇ ਹਨ। ਜਿਵੇਂ ਸੁਖਮਨੀ ਸਾਹਿਬ, ਅਕਾਲ ਉਸਤਤ, ਚੰਡੀ ਚਰਿਤ੍ਰ , ਅਨੰਦ ਸਾਹਿਬ ਅਤੇ ਆਸਾ ਦੀ ਵਾਰ ਆਦਿ।

ਦੁਪਹਿਰੇ ੧੧ ਕੁ ਵਜੇ ਸ੍ਰੀ ਸਤਿਗੁਰੂ ਜੀ ਦੇ ਡੇਰੇ ਇਕ ਭਗਵੇ ਕਪੜਿਆਂ ਵਾਲਾ ਦਰਮਿਆਨੇ ਕੱਦ ਦਾ ਸਾਧੂ ਦਰਸ਼ਨ ਕਰਨ ਆਇਆ। ਉਸਨੇ ਬੜੇ ਹੀ ਅਦਬ ਨਾਲ ਸ੍ਰੀ ਸਤਿਗੁਰੂ ਜੀ ਦੇ ਚਰਨ ਪਰਸੇ। ਹੱਥ ਜੋੜ ਅਰਜ਼ ਕੀਤੀ : "ਗੁਰੂ ਜੀ,

ਯਹਾਂ ਸਤਸੰਗ ਸੁਨ ਦੇਖ ਕਰ ਮੁਝੇ ਬਹੁਤ ਅੱਛਾ ਲਗਾ, ਜੈਸੇ ਕੋਈ ਦੇਵ-ਪੁਰੀ ਕੇ ਲੋਗ ਹੋਂ। ਹਮਨੇ ਦੇਖਾ ਨਹੀਂ, ਪੜ੍ਹਤੇ ਹੈਂ ਕਿ ਭਗਵਾਨ ਰਾਮ ਨੇ ਰਿਸ਼ੀਓਂ ਕੇ ਸਾਥ ਯੱਗ ਕੀਏ। ਪਰੰਤੂ ਯਹਾਂ ਦਰਸ਼ਨ ਕਰਕੇ ਐਸਾ ਲਗਤਾ ਹੈ ਕਿ ਉਸ ਸਮਯ ਭੀ ਐਸੇ ਹੀ ਹੁਆ ਹੋਗਾ। ਕਲਿਜੁਗ ਮੇਂ ਗ੍ਰਿਸਤੀ ਲੋਗੋਂ ਕਾ ਰਿਸ਼ੀਓਂ ਜੈਸਾ ਜੀਵਨ- ਯੇ ਤੋ ਕਰਾਮਾਤ ਹੈ।"

ਸ੍ਰੀ ਸਤਿਗੁਰੂ ਜੀ ਨੇ ਫੁਰਮਾਇਆ, "ਮਹਾਤਮਾ ਜੀ, ਬਹੁਤ ਖੁਸ਼ੀ ਹੁਈ ਆਪਨੇ ਯਹਾਂ ਦਰਸ਼ਨ ਦੀਏ। ਹਮ ਤੋ ਗੁਰੂ ਨਾਨਕ ਜੀ ਕੇ ਅਨੁਸਾਰ ਐਸਾ ਮਾਨਤੇ ਹੈਂ "ਭਰੀਐ ਮਤਿ ਪਾਪਾ ਕੈ ਸੰਗਿ।। ਓਹੁ ਧੋਪੈ ਨਾਵੈ ਕੈ ਰੰਗਿ।।" ਭਗਵਾਨ ਕਾ ਨਾਮ ਜਪਨੇ ਸੇ ਬੁੱਧੀ ਸਾਫ ਹੋਤੀ ਹੈ। ਜੋ ਪੁਰਸ਼ ਸੁਬਹ ਅੰਮ੍ਰਿਤ ਵੇਲੇ ਸਨਾਨ ਕਰਕੇ ਪ੍ਰਭੂ ਕਾ ਸਿਮਰਨ ਕਰਤਾ ਹੈ, ਸਾਰਾ ਦਿਨ ਉਸਕੇ ਮਨ ਮੇਂ ਸਾਤਵਿਕ ਵਿਚਾਰ ਔਰ ਦੈਵੀ ਗੁਣ ਉਤਪਨ ਹੋਤੇ ਹੈਂ, ਭਗਵਾਨ ਉਸਕੇ ਸਹਾਈ ਹੋਤੇ ਹੈਂ। ਜੋ ਪੁਰਸ਼ ਸੂਰਯ ਉਦਯ ਕੇ ਬਾਦ ਉਠਤੇ ਹੀ ਖਾਨਾ ਖਾਯਾ- ਵਿਵਹਾਰੋਂ ਮੇਂ ਲਗ ਜਾਤੇ ਹੈਂ, ਪੂਰਾ ਦਿਨ ਉਨਕੇ ਮਨ ਮੇਂ ਤਾਮਸੀ ਵਿਚਾਰ ਉਤਪਨ ਹੋਤੇ ਹੈ, ਆਸੁਰੀ ਸ਼ਕਤੀਆਂ ਉਸੇ ਬੇਚੈਨ ਕਰਤੀ ਹੈਂ। ਇਸ ਲੀਏ ਯਹਾਂ ਸਭੀ ਅੰਮ੍ਰਿਤ ਵੇਲੇ ਏਕ ਬਜੇ ਸਨਾਨ ਕਰਕੇ ਨਾਮ-ਸਿਮਰਨ ਕਰਤੇ ਔਰ ਗੁਰੂ ਨਾਨਕ ਜੀ ਕੀ ਬਾਣੀ ਸ੍ਰਵਣ ਕਰਤੇ ਹੈਂ।"

ਉਹ ਸਾਧੂ ਸੀਸ ਨਿਵਾ ਕੇ 'ਆਪ ਧੰਨਯ ਹੈਂ, ਆਪ ਤੋ ਸਾਕਸ਼ਾਤ ਭਗਵਾਨ ਸਵਰੂਪ ਹੈਂ'— ਕਹਿੰਦਾ ਹੋਇਆ ਚਲਾ ਗਿਆ।

ਦੁਪਹਿਰੇ ਸਾਢੇ ਗਿਆਰਾਂ ਵਜੇ ਤੋਂ ਹੀ ਸੰਗਤ ਪੰਡਾਲ ਵਿਚ ਆਉਣੀ ਸ਼ੁਰੂ ਹੋ ਗਈ। 'ਸੂਰਜ ਪ੍ਰਕਾਸ਼' ਚੋਂ ਗੁਰੂ ਅਮਰਦਾਸ ਜੀ ਦੇ ਗੰਗਾ ਤੋਂ ਵਾਪਸ ਆਉਂਦਿਆਂ ਬ੍ਰਹਮਚਾਰੀ ਸਾਧੂ ਨਾਲ ਮਿਲਾਪ ਦੇ ਪ੍ਰਸੰਗ ਦੀ ਕਥਾ ਆਈ ਕਿ ਕਿਵੇਂ ਗੁਰੂ ਅਮਰਦਾਸ ਜੀ ਇਕ ਵੇਰ ਗੰਗਾ ਗਏ, ਜਪ-ਤਪ ਕੀਤੇ, ਪਰ ਜਦ ਤਕ ਗੁਰੂ ਅੰਗਦ ਦੇਵ ਜੀ ਦੀ ਸਰਨੀ ਨਹੀਂ ਆਏ ਤਦ ਤੱਕ ਨਿਗੁਰੇ ਹੀ ਅਖਵਾਏ। ਜਿਵੇਂ ਦਾ ਗੁਰੂ ਉਨ੍ਹਾਂ ਧਾਰਣ ਕੀਤਾ ਸੀ ਉਸੇ ਤਰ੍ਹਾਂ ਦੇ ਗੁਰੂ ਦੀ ਸਰਨੀ ਜਾ ਕੇ ਘਾਲ ਥਾਂਇ ਪੈਂਦੀ ਹੈ। ਸੰਤ ਹਰਭਜਨ ਸਿੰਘ ਜੀ ਨੇ ਕਥਾ ਕਰਦਿਆਂ ਦੱਸਿਆ "ਭਾਈ ਰੇ ਗੁਰ ਬਿਨ ਗਿਆਨ ਨ ਹੋਇ।" —"ਗਿਆਨ ਅੰਜਨੁ ਗੁਰਿ ਦੀਆ ਅਗਿਆਨ ਅੰਧੇਰ ਬਿਨਾਸੁ।।" ਸਤਿਗੁਰੂ ਗਿਆਨ ਦਾ ਸੋਮਾ ਅਤੇ ਨਾਮ ਦਾ ਦਾਤਾ ਹੈ। ਨਾਮ ਦੀ ਦਾਤ ਪ੍ਰਾਪਤ ਕਰਕੇ, ਗੁਰੂ- ਹੁਕਮ ਦੇ ਬੰਦਨ ਵਿਚ ਰਹਿ ਕੇ ਸੇਵਾ-ਸਿਮਰਨ ਕਰਨ ਨਾਲ ਹੀ ਜੀਵਨ ਮੁਕਤੀ ਪ੍ਰਾਪਤ ਹੁੰਦੀ ਹੈ।"

ਇਕ ਵਜੇ ਸ੍ਰੀ ਸਤਿਗੁਰੂ ਜੀ ਨੇ ਆਪ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਇਕ ਹੁਕਮਨਾਮੇ ਦਾ ਪਾਠ ਕੀਤਾ। ਰੰਗੂਨ ਤੋਂ ਸਤਿਗੁਰੂ ਹਰੀ ਸਿੰਘ ਜੀ ਦੇ ਨਾਂ ਲਿਖੇ ਹੁਕਮਨਾਮੇ 'ਚ ਹੁਕਮ ਆਇਆ- -" ਸਭ ਨੂੰ ਕੁੜੀ ਮੁੰਡੇ ਨੂੰ ਅੱਖਰ ਪੜ੍ਹਾਇ ਦੇਣੇ 'ਗੁਰਮੁਖੀ, । ਹੋਰ ਭਾਈ ਤੂੰ ਜੋ ਲਿਖਾ ਹੈ ਔਗਣਹਾਰ ਹਾਂ, ਸੋ ਜੀ, "ਭੁਲਣ ਅੰਦਰਿ ਸਭੁ ਕੋ ਅਭੁਲ ਗੁਰੂ ਕਰਤਾਰੁ।।' ਹੋਰ ਭਾਈ ਭਜਨ ਬਾਣੀ ਕਰਕੇ ਏਹੁ ਮੰਗਣਾ 'ਹੇ ਗੁਰੂ ਬਖਸ ਲੈ ਤੇਰਾ ਪਤਿਤ ਪਾਵਨ ਵਿਰਦ ਹੈ। ਦੁਖ ਮੈ, ਸੁਖ ਮੈ ਵਿਸਰ ਨਾ ਜਾਈਂ, ਗੁਰਮਤਿ ਦਾ ਖੈਰ ਪਾਈ ਆਪਣੀ ਦਰਗਾਹੋ। ਮਨਮਤਿ ਤੇ ਰੱਖ ਲਈ। ਹਰ ਵੇਲੇ ਏਹੁ ਅਰਜ਼ ਕਰਨੀ ਅਗੈ ਜੋ ਕਰਤੇ ਪੁਰਖੁ ਨੂੰ ਭਾਵੇ।"

ਹੁਕਮਨਾਮੇ ਦੇ ਪਾਠ ਉਪਰੰਤ ਸੰਤ ਸੰਤੋਖ ਸਿੰਘ ਜੀ ਦੇ ਅਣਛਪੇ ਗ੍ਰੰਥ- 'ਸਤਿਗੁਰੂ ਬਿਲਾਸ, ਦੀ ਕਥਾ 'ਚ ਇਕ ਬਹੁਤ ਹੀ ਪ੍ਰੇਰਣਾਦਾਇਕ ਸਾਖੀ ਸੀ ਕਿ ਦੋ ਵਿਅਕਤੀਆਂ ਨੇ ਸਤਿਗੁਰੂ ਰਾਮ ਸਿੰਘ ਜੀ ਦੇ ਚਰਨਾਂ 'ਚ ਅਰਜ਼ ਕੀਤੀ-"ਕਿਰਪਾ ਕਰੋ, ਨਾਮ ਦੀ ਦਾਤ ਬਖਸ਼ੋ।"

"ਭਾਈ ਚੋਰੀ, ਜਾਰੀ, ਠੱਗੀ, ਨਹੀਂ ਕਰਨੀ, ਮਾਸ-ਸ਼ਰਾਬ ਨਹੀਂ ਖਾਣਾ ਪੀਣਾ, ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਫੁਰਮਾਇਆ।

"ਸੱਚੇ ਪਾਤਸ਼ਾਹ ਮੇਰੇ ਘਰ ਇਕ ਚੋਰੀ ਦੀ ਘੋੜੀ ਬੱਧੀ ਹੋਈ ਹੈ ਮੈਨੂੰ ਕੀ ਹੁਕਮ ਹੈ। ਗੁਨਾਹ ਬਖਸ਼ੋ। " ਇਕ ਸਿੱਖ ਨੇ ਅਰਜ਼ ਕੀਤੀ। " ਪਹਿਲੇ ਘੋੜੀ ਵਾਲੇ ਦੀ ਘੋੜੀ ਮੋੜ ਕੇ ਆ ਫੇਰ ਨਾਮ ਮਿਲੇਗਾ।" ਸ੍ਰੀ ਸਤਿਗੁਰੂ ਜੀ ਆਦੇਸ਼ ਦਿੱਤਾ। ਉਸ ਸਿੱਖ ਨੇ ਘੋੜੀ, ਮਾਲਕ ਨੂੰ ਵਾਪਸ ਕੀਤੀ ਫੇਰ ਆ ਕੇ ਨਾਮ ਦੀ ਦਾਤ ਪ੍ਰਾਪਤ ਕੀਤੀ ਤੇ ਸਿਖ ਸੱਜਿਆ।

ਦੋ ਵਜੇ ਇਕ ਘੰਟਾ ਨਾਮ-ਸਿਮਰਨ ਦੇ ਆਰੰਭ ਦੀ ਅਰਦਾਸ ਹੋਈ। ਹਜ਼ਾਰਾਂ ਦੀ ਗਿਣਤੀ 'ਚ ਬਿਰਧ, ਜੁਆਨ ਅਤੇ ਬੱਚੇ ਸਭ ਦੀਆਂ ਰਸਨਾ ਹਿਲ ਰਹੀਆਂ, ਅਤੇ ਬੁੱਲ ਫਰਕ ਰਹੇ ਅਤੇ ਹੱਥਾਂ ਵਿਚ ਮਾਲਾ ਸਨ। ਪੂਰੀ ਤਰ੍ਹਾਂ ਸ਼ਾਂਤ ਅਤੇ ਚੁੱਪ ਸੀ। ਟੇਪ ਰਿਕਾਰਡ ਦੀ ਆਵਾਜ਼ ਸਪੀਕਰ ਰਾਹੀਂ ਸੁਣਾਈ ਦਿੱਤੀ— 'ਇਹ ਪਵਿਤ੍ਰ ਉਪਦੇਸ਼ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਬੰਕੌਕ ਵਿਖੇ ੨੮ ਅਪ੍ਰੈਲ ੧੯੫੦ ਨੂੰ ਸਾਧ ਸੰਗਤ ਦੇ ਭਲੇ ਲਈ ਉਚਾਰਨ ਕੀਤੇ।" ਅੱਜ ਦੀ ਕਥਾ 'ਚ ਗੁਰੂ ਪ੍ਰੇਮੀਆਂ ਬਾਰੇ ਬਚਨ ਸਨ—

"ਪ੍ਰੇਮੀਆਂ ਦੀ ਕਥਾ ਹੈ, ਇਹ ਪ੍ਰੇਮ ਦੀ ਗਲ ਹੈ। ਢਾਈ ਅੱਖਰ ਹਨ ਪ੍ਰੇਮ ਦੇ, ਪ, ਤੇ ਮ, ਸਾਬਤ ਹਨ, ਹਨ, ਰ , ਵਿਚ ਅੱਧਾ ਹੀ ਲੱਗਾ ਹੋਇਆ ਹੈ। ਪਰ ਜੇ ਇਸ ਪਾਸੇ ਤੁਰੀਏ, ਇਹ ਏਡਾ ਅਥਾਹ ਸਮੁੰਦਰ ਹੈ। ਜਿਸ ਤਰ੍ਹਾਂ ਸਮੁੰਦਰ ਨੂੰ ਨਹੀਂ ਕੋਈ ਸਮਝ ਸਕਦਾ ਇਸੇ ਤਰ੍ਹਾਂ ਇਸਦਾ ਕੋਈ ਪਤਾ ਨਹੀਂ ਲਗਦਾ। ਸਤਿਗੁਰੂ ਦੇ ਪ੍ਰੇਮੀ, ਸਤਿਗੁਰੂ ਦੇ ਸਿੱਖ, ਜੋ ਉਨ੍ਹਾਂ ਦੀ ਪ੍ਰੇਮ ਦੀ ਕਥਾ ਕਹਿਣ ਲੱਗੀਏ। ਕੁਛ ਪਤਾ ਨਹੀਂ....। ਗੁਰੂ ਅੰਗਦ ਦੇਵ ਸੱਚੇ ਪਾਤਸ਼ਾਹ ਜੀ ਜਿਸ ਵੇਲੇ ਕੋਲ ਬੈਠ ਕੇ ਗੁਰੂ ਨਾਨਕ ਦੀ ਕਥਾ ਕਰਦੇ ਹਨ ਤੇ ਲਿਖਿਆ ਹੈ ਬਾਰ੍ਹਾਂ ਪਹਿਰ ਬੇਸੁਧ ਹੋ ਗਏ — ਸਮਾਧੀ ਲੱਗੀ ਰਹੀ-ਪ੍ਰੇਮ ਦੀ ਗਲ ਹੈ।"

ਨੇਤ੍ਰਾਂ ਨਾਲ ਸਤਿਗੁਰੂ ਦਰਸ਼ਨ ਕਰਦਿਆਂ ਕੰਨਾਂ ਨਾਲ ਸਤਿਗੁਰੂ-ਉਪਦੇਸ਼ ਸ੍ਰਵਣ ਕਰਦਿਆਂ, ਮਨ, ਬਚਨ ਕਰਮ ਕਰਕੇ ਰਸਨਾ ਨਾਲ ਇਕ ਰਸ ਨਾਮ ਜੱਪਦਿਆਂ ਗੁਰੂ ਅਰਜਨ ਦੇਵ ਜੀ ਦਾ ਸ਼ਬਦ ਮੂਰਤੀਮਾਨ ਹੋ ਰਿਹਾ ਸੀ *" ਅੰਤਰਿ ਗੁਰ ਆਰਾਧਨਾ ਜਿਹਵਾ ਜਪਿ ਗੁਰ ਨਾਉ। ਨੇਤ੍ਰੀ ਸਤਿਗੁਰ ਪੇਖਣਾ ਸ੍ਰਵਣੀ ਸੁਨਣਾ ਗੁਰ ਨਾਉ।"*

ਨਾਮ-ਸਿਮਰਨ ਦੇ ਭੋਗ ਉਪਰੰਤ ਹਜੂਰੀ ਰਾਗੀ ਜਥੇ ਨੇ ਬੰਦਨਾ ਕਰਕੇ ਕੀਰਤਨ ਆਰੰਭ ਕੀਤਾ। ਗੁਰੂ ਅਰਜਨ ਦੇਵ ਜੀ ਵੇਲੇ ਦੇ ਰਬਾਬੀਆਂ ਦੀ ਰੀਤ ਅਨੁਸਾਰ ਰਾਗ ਪਹਾੜੀ ਤਾਲ ਕੈਹਰਵਾ 'ਚ ਮਹਲੇ ਪੰਜਵੇਂ ਦਾ ਸ਼ਬਦ ਗਾਇਆ

*ਕਰਉ ਬੇਨੰਤੀ ਸੁਣਹੁ ਮੇਰੇ ਮੀਤਾ ਸੰਤ ਟਹਿਲ ਕੀ ਬੇਲਾ।।*
*ਈਹਾ ਖਾਟਿ ਚਲਹੁ ਹਰਿ ਲਾਹਾ ਆਗੈ ਬਸਨ ਸੁਹੇਲਾ।।*

ਕੀਰਤਨ ਦੀ ਅਰਦਾਸ ਉਪਰੰਤ ਕੇਵਲ ਜੱਪ-ਪ੍ਰਯੋਗ ਵਿਚ ਹਿੱਸਾ ਲੈਣ ਵਾਲੇ ਸਿੰਘ ਇਕ ਨਿਵੇਕਲੇ ਸਥਾਨ ਤੇ ਇੱਕਤਰ ਹੋ ਗਏ। ਏਸੇ ਨਾਮ ਬਾਣੀ ਦੇ ਪ੍ਰਵਾਹ ਦੀ ਲੜੀ 'ਚ ਹੀ ਗੁਰਬਾਣੀ ਗਾਇਨ ਦੀ ਇਕ ਹੋਰ ਰੀਤ—ਢੋਲਕ ਛੈਣਿਆਂ ਨਾਲ ਲੰਮੀ ਲੈਅ

'ਚ ਇਕ ਜੋਟੀਆਂ ਦਾ ਸ਼ਬਦ ਗਾਇਆ। ਸ੍ਰੀ ਸਤਿਗੁਰੂ ਜੀ ਨੇ ਸ਼ਬਦ ਸ਼ੁਰੂ ਕੀਤਾ —*ਦਰਸਨ ਦੇਖ ਜੀਵਾ—ਦੇਖ ਜੀਵਾ ਗੁਰ ਤੇਰਾ' ...'ਦਰਸਨ ਦੇਖ ਜੀਵਾ...ਪੂਰਨ ਕਰਮ ਹੋਇ ਪ੍ਰਭ ਮੇਰਾ.... ਦਰਸਨ ਦੇਖ ਜੀਵਾ...।*

ਗੁਰਬਾਣੀ ਹੀਰਿਆਂ, ਲਾਲਾਂ ਅਤੇ ਰਤਨਾਂ ਦਾ ਭੰਡਾਰ ਹੈ। ਗੁਰਵਾਕ ਹੈ—"ਉਤਮ ਸਲੋਕ ਸਾਧ ਕੇ ਬਚਨ । ਅਮੁਲੀਕ ਲਾਲ ਏਹਿ ਰਤਨ।" ਇਹ ਸਮਰੱਥ ਕਾਰੀਗਰ ਦੀ ਕਲਾ ਹੈ ਕਿ ਉਹ ਲਾਲਾਂ, ਰਤਨਾਂ ਨੂੰ ਤਰਾਸ਼ ਕੇ, ਵਿਸ਼ੇਸ ਤਰਕੀਬ ਅਨੁਸਾਰ ਜੜ੍ਹਕੇ ਸੁੰਦਰ ਗਹਿਣੇ ਬਣਾ ਦੇਂਦਾ ਹੈ। ਇਹੋ ਕੰਮ ਕਰਦੇ ਹਨ- ਸਤਿਗੁਰੂ ਜਗਜੀਤ ਸਿੰਘ ਜੀ— ਗੁਰਬਾਣੀ ਦੇ ਰਤਨਾਂ, ਲਾਲਾ ਰੂਪੀ ਬੇਸ਼ਕੀਮਤੀ ਸ਼ਬਦਾਂ ਨੂੰ ਸ਼ਾਸ਼ਤਰੀ ਸੰਗੀਤ ਅਨੁਸਾਰ ਰਾਗ ਤਾਲ ਅਤੇ ਲੈਅ ਬੰਦਿਸ਼ਾਂ ਵਿਚ ਜੜ੍ਹ ਕੇ, ਕਿਤੇ ਢੋਲਕ ਦੀ ਧਮਕ ਅਤੇ ਛੈਣਿਆਂ ਦੀ ਛਣਕਾਰ ਦੇ ਸੁਮੇਲ ਨਾਲ 'ਹੌਲੇ ਦਾ ਕੀਰਤਨ', ਮਧੁਰ, ਮਧਮ ਅਤੇ ਲੰਮੀਂ ਲੈਅ 'ਚ ਢੋਲਕ ਛੈਣਿਆਂ ਨਾਲ ਜੋਟੀਆਂ ਦੇ ਸ਼ਬਦ, ਤੰਤੀ ਸਾਜਾਂ ਨਾਲ ਆਸਾ ਦੀ ਵਾਰ ਦਾ ਕੀਰਤਨ ਅਤੇ ਢੋਲਕ ਛੈਣਿਆਂ ਨਾਲ 'ਆਸਾ ਦੀ ਵਾਰ 'ਵਾਰੇ, ਦੇ ਰੂਪ ਵਿਚ। ਇਹ ਹਨ ਵੱਖੋ ਵੱਖਰੇ ਗੁਰਬਾਣੀ ਗਾਇਨ ਦੇ ਰੂਪ। ਜਿਵੇਂ ਮੂਸਲਾਧਾਰ ਵਰਖਾ ਦਾ ਪਾਣੀ ਆਪਣੇ ਤੇਜ ਵਹਾ ਨਾਲ ਕੂੜਾ-ਕਬਾੜਾ ਰੋੜ੍ਹ ਕੇ ਲੈ ਜਾਂਦਾ ਹੈ। ਬਨਸਪਤੀ ਧੁਪ ਜਾਂਦੀ ਹੈ ਧਰਤੀ ਸਾਫ ਹੋ ਜਾਂਦੀ ਹੈ। ਏਸੇ ਤਰ੍ਹਾਂ ਹੌਲੇ ਦੇ ਕੀਰਤਨ ਨਾਲ ਮਨ ਵਿਚ ਵੈਰਾਗ ਦਾ ਹੜ੍ਹ ਆ ਜਾਂਦਾ ਹੈ, ਕੂੜ-ਕਪਟ ਨਿਕਲ ਜਾਂਦਾ ਹੈ, ਅੰਤਹਕਰਣ ਨਿਰਮਲ ਹੋ ਜਾਂਦਾ ਹੈ।

ਵਰਖਾ ਦਾ ਇਕ ਹੋਰ ਰੂਪ ਹੈ ਕਿਣਮਿਣ ਜਹੀ, ਨਿੰਮੀ-ਨਿੰਮੀ ਫੁਹਾਰ, ਵਰਖਾ ਦਾ ਇਹ ਪਾਣੀ ਨਾਲ ਦੇ ਨਾਲ ਧਰਤੀ 'ਚ ਸਮਾਉਂਦਾ ਜਾਂਦਾ ਹੈ। ਇਸ ਨਾਲ ਫਸਲਾਂ ਨੂੰ ਬਹੁਤ ਲਾਭ ਹੁੰਦਾ ਹੈ ਏਸੇ ਤਰ੍ਹਾਂ ਹੈ ਮਧਮ , ਮਧੁਰ ਅਤੇ ਲੰਮੀਂ ਲੈਅ 'ਚ ਢੋਲਕ ਛੈਣਿਆਂ ਨਾਲ ਜੋਟੀਆਂ ਦੇ ਸ਼ਬਦ ਗਾਉਣ ਦੀ ਰੀਤ —ਇਸ ਨਾਲ ਅੰਤਰ-ਆਤਮਾ ਤ੍ਰਿਪਤ ਹੋ ਜਾਂਦਾ ਹੈ।

ਇਸ ਮੇਲੇ ਦੌਰਾਨ ਕੁਛ ਸਿਖਾਂ ਨੂੰ ਬੁਖਾਰ ਹੋ ਗਿਆ। ਜਿਸਨੂੰ ਵੀ ਬੁਖਾਰ ਹੋਵੇ ਉਸਨੂੰ ਕੁਦਰਤੀ ਇਲਾਜ ਪ੍ਰਣਾਲੀ ਅਨੁਸਾਰ ਚਾਦਰ -ਲਪੇਟ (ਪੈਕ) ਕਰਨ ਦੀ ਜ਼ੁੰਮੇਵਾਰੀ ਮੇਰੀ ਸੀ। ੧੦੫-੬ ਡਿਗਰੀ ਫਾਰਨਹੀਟ ਤੱਕ ਦੇ ਤੇਜ ਬੁਖਾਰ ਵਿਚ ਵੀ ਹਾਇ ! ਹਾਇ !! ਕਰਦੇ ਰੋਗੀ ਨੂੰ ੧੫-੨੦ ਮਿੰਟ ਦੇ ਪੈਕ ਦੌਰਾਨ ਏਨਾ ਆਰਾਮ ਮਹਿਸੂਸ ਹੁੰਦਾ ਕਿ ਕਈ ਵੇਰ ਉਸਨੂੰ ਨੀਂਦਰ ਆ ਜਾਂਦੀ । (ਚਾਦਰ ਲਪੇਟ ਪ੍ਰਣਾਲੀ) ਅਨੁਸਾਰ ਤਿੰਨ ਖੇਸ ਵਿਛਾ ਕੇ ਉਪਰ ਇਕ ਸੂਤੀ ਚਾਦਰ ਠੰਡੇ ਪਾਣੀ ਵਿਚ ਨਿਚੋੜ ਕੇ ਵਿਛਾ ਦਿਤੀ ਜਾਂਦੀ ਹੈ। ਰੋਗੀ ਦੇ ਸਾਰੇ ਕਪੜੇ ਉਤਾਰ ਕੇ, ਤੇੜ ਗਿਲਾ ਪਰਨਾਂ ਲਪੇਟ ਕੇ ਉਸਨੂੰ ਗਿੱਲੀ ਚਾਦਰ ਤੇ ਲਿਟਾ ਦਿੱਤਾ ਜਾਂਦਾ ਹੈ। ਗਿੱਟਿਆਂ ਤੋਂ ਗਰਦਨ ਤੱਕ ਸਾਰਾ ਸ੍ਰੀਰ ਗਿੱਲੀ ਚਾਦਰ ਵਿਚ ਲਪੇਟ ਕੇ ਉੱਪਰ ਤਿੰਨੇ ਖੇਸਾਂ ਦੀਆਂ ਤੈਹਾਂ ਲਪੇਟ ਦਿੱਤੀਆਂ ਜਾਂਦੀਆਂ ਹਨ। ਪੈਰ ਸੁੱਕੇ ਖੇਸਾਂ ਵਿਚ ਲਪੇਟੇ ਜਾਂਦੇ ਹਨ। ਮੱਥੇ ਤੇ ਠੰਡੇ ਪਾਣੀ ਵਿਚ ਨਿਚੋੜ ਕੇ ਪੱਟੀ ਰੱਖੀ ਜਾਂਦੀ ਹੈ। ਜੇ ਰੋਗੀ ਨੂੰ ਠੰਡ ਮਹਿਸੂਸ ਹੁੰਦੀ ਹੋਵੇ ਤਾਂ ਪੈਰਾਂ ਹੇਠ ਨਿੱਘੇ ਪਾਣੀ ਵਾਲੀ ਪਲਾਸਟਿਕ ਦੀ ਬੋਤਲ ਰੱਖੀ ਜਾਂਦੀ ਹੈ। ਇਸ ਕਿਰਿਆ ਨਾਲ ਸ੍ਰੀਰ ਚੋਂ ਭੜਾਸ ਨਿਕਲ ਜਾਂਦੀ ਹੈ। ਦਿਨ ਵਿਚ ਦੋ ਵੇਰ ਇਹ ਕਿਰਿਆ ਕਰਨ ਨਾਲ ਦੋ ਕੁ ਦਿਨਾਂ 'ਚ ਹੀ ਬੁਖਾਰ ਪੂਰੀ ਤਰ੍ਹਾਂ ਠੀਕ ਹੋ ਜਾਂਦਾ ਹੈ।

ਕੀਰਤਨ ਦਾ ਭੋਗ ਪੈਂਦਿਆਂ ਹੀ ਸ੍ਰੀ ਸਤਿਗੁਰੂ ਜੀ ਰੋਗੀਆਂ ਨੂੰ ਦਰਸ਼ਨ ਦੇਣ ਲਈ ਚਾਲੇ ਪਾਏ। ਮੈਂਬਰ ਹਰਬੰਸ ਸਿੰਘ (ਸੰਤ ਨਗਰ) ਨੂੰ ਦਰਸ਼ਨ ਦਿੱਤੇ।

"ਹਰਬੰਸ ਸਿੰਘ ਜੀ, ਕੀ ਹਾਲ ਬੁਖਾਰ ਦਾ ? " ਸ੍ਰੀ ਸਤਿਗੁਰੂ ਜੀ ਨੇ ਸੰਤਾਂ ਦੀ ਕੰਡ ਥਾਪੜਦਿਆਂ ਹਾਲ ਪੁਛਿਆ।

"ਗ੍ਰੀਬ ਨਿਵਾਜ ਪੈਕ ਨਾਲ ਬੁਖਾਰ ਲੱਥ ਗਿਆ ਸੀ, ਪਰ ਅਜ ਸਵੇਰੇ ਖਿਚੜੀ ਖਾ ਲਈ, ਫੇਰ ਬੁਖਾਰ ਹੋ ਗਿਆ।"

ਮੈਂਬਰ ਜੀ ਨੇ ਅਰਜ਼ ਕੀਤੀ।

"ਜਦੋਂ ਬੁਖਾਰ ਹੋ ਜਾਵੇ, ਦੋ 'ਖੱਖਿਆਂ', ਦਾ ਖਿਆਲ ਰੱਖੋ। 'ਖ, -ਖੇਚਲ ਨਾ ਕਰੋ। ਖ, ਖਾਓ ਨਾ। ਸਿਰਫ ਪੀਓ, ਪਾਣੀ ਅਤੇ ਜੂਸ ਆਦਿ ਤਾਂ ਛੇਤੀ ਬੁਖਾਰ ਠੀਕ ਹੋ ਜਾਂਦਾ ਹੈ।" ਸ੍ਰੀ ਸਤਿਗੁਰੂ ਜੀ ਨੇ ਤੰਦਰੁਸਤੀ ਦਾ ਭੇਦ ਸਮਝਾਇਆ।

ਗੁਰਮੁਖ ਸਿੰਘ ਜੀ (ਢੋਲਕੀ ਵਾਲੇ, ਸੰਤ ਨਗਰ) ਨੂੰ ਦਰਸ਼ਨ ਦੇਣ ਉਪਰੰਤ ਇਕ ਹੋਰ ਸਿੱਖ ਨੂੰ ਦਰਸ਼ਨ ਦੇਣ ਦੀ ਕਿਰਪਾ ਕੀਤੀ। ਉਹ ਮੰਜੇ ਤੋਂ ਉਠਕੇ ਸ੍ਰੀ ਸਤਿਗੁਰੂ ਜੀ ਦੇ ਚਰਨੀਂ ਲੱਗਾ। ਸ੍ਰੀ ਸਤਿਗੁਰੂ ਜੀ ਨੇ ਸਿੱਖ ਨੂੰ ਆਪਣੇ ਕਲਾਵੇ 'ਚ ਲੈ ਲਿਆ। ਬਹੁਤ ਪਿਆਰ ਬਖਸ਼ਿਆ। ਦੀਨ ਦਿਆਲ ਜੀ ਰੋਗੀਆਂ ਨੂੰ ਸੁਖ-ਸ਼ਾਂਤੀ ਬਖਸ਼ਦੇ ਹੋਏ ਲੰਗਰ 'ਚ ਸੇਵਾਦਾਰਾਂ ਨੂੰ ਦਰਸ਼ਨ ਦੇਣ ਦੀ ਕਿਰਪਾ ਕੀਤੀ।

ਸ਼ਾਮ ਦਾ ਵਕਤ, ਸੂਰਜ ਦੀ ਸੁਨਹਿਰੀ ਲਾਲੀ , ਸਵੇਰ ਦੇ ਮੀਂਹ ਨਾਲ ਧੁਪੇ ਹੋਏ ਰੁੱਖ ਅਤੇ ਮਕਾਨ, ਤ੍ਰੌਂਕੀਆਂ ਗਲੀਆਂ-ਅਤਿ ਮਨਮੋਹਕ ਵਾਤਵਰਣ। ਐਸੇ ਸ਼ਾਂਤ ਵਾਤਾਵਰਣ ਸੁੰਦਰਤਾ ਨੂੰ ਸੋਨੇ 'ਚ ਸੁਗੰਧੀ ਵਾਂਗ ਚਾਰ ਚੰਨ ਲਾ ਰਹੇ ਸਨ ਸ੍ਰੀ ਸਤਿਗੁਰੂ ਜੀ ਦੇ ਹੱਸੂੰ-ਹੱਸੂੰ ਕਰਦੇ ਦਰਸ਼ਨ। ਬਲਿਹਾਰੇ ਜਾਈਏ ਐਸੇ ਸਤਿਗੁਰੂ ਤੋਂ- ਲਗਾਤਾਰ ਰੁਝੇਵੇਂ- ਨਾਂ ਅਕੇਵਾਂ, ਨਾਂ ਥਕੇਵਾਂ, ਕੰਚਨ ਵਰਗੀ ਤੰਦਰੁਸਤ ਸੇਹਤ, ਫੁਰਤੀਲੀ ਚਾਲ, ਮੋਹ ਭਰੀ ਮਿਕਨਾਤੀਸੀ ਤੱਕਣੀ ਅਤੇ ਗੁਲਾਬ ਵਾਂਗ ਖਿੜੇ ਮੁੱਖ ਮੰਡਲ ਤੇ ਸਦਾ ਬਹਾਰ ਮੁਸਕਾਨ। ਦੀਨ ਦਿਆਲ ਜੀ ਸੰਗਤਾਂ ਨੂੰ ਨਿਵਾਜਦੇ ਸਿੱਖਾਂ ਸੇਵਕਾਂ ਨਾਲ ਆਪਣੇ ਡੇਰੇ ਵਲ ਜਾ ਰਹੇ ਸਨ। ਇਕ ਨੌਜੁਆਨ ਨੇ ਆ ਚਰਨ ਪਰਸੇ। ਇੱਛਾ ਪੂਰਕ ਸਤਿਗੁਰੂ ਜੀ ਨੇ ਉਸ ਨੂੰ ਉਸੇ ਤਰ੍ਹਾਂ ਕਲਾਵੇ 'ਚ ਲੈ ਪਿਆਰ ਬਖਸ਼ਿਆ ਜਿਵੇਂ ਥੋੜੀ ਦੇਰ ਪਹਿਲੋਂ ਇਕ ਰੋਗੀ ਨੂੰ ਨਿਵਾਜਿਆ ਸੀ। ਸ੍ਰੀ ਸਤਿਗੁਰੂ ਜੀ ਮੇਹਰਾਂ ਦਾ ਮੀਂਹ ਵਰਸਾਉਂਦੇ ਅੱਗੇ ਚਲੇ ਗਏ। ਉਸ ਨੌਜਆਨ ਨੇ ਭਾਵੁਕ ਹੋਏ ਨੇ ਦੱਸਿਆ ਕਿ ਅੱਜ ਹੀ ਜਦੋਂ ਸੱਚੇ ਪਾਤਸ਼ਾਹ ਨੇ ਉਸ ਬਿਮਾਰ-ਸਿੱਖ ਨੂੰ ਏਨਾਂ ਪਿਆਰ ਬਖਸ਼ਿਆ 'ਤਾਂ ਮੈਂ ਤਰਸ ਕੇ ਰਹਿ ਗਿਆ। ਅਰਦਾਸ ਕਰ ਰਿਹਾ ਸਾਂ ਕਿ ਮੈਂ ਬਿਮਾਰ ਹੀ ਹੋ ਜਾਵਾਂ, ਫੇਰ ਤਾਂ, ਸ਼ਾਇਦ ਸਚੇ ਪਾਤਸ਼ਾਹ ਜੀ ਦਾ ਏਨਾਂ ਪਿਆਰ ਮਿਲ ਹੀ ਜਾਵੇ। ਅੱਜ ਤੇ 'ਅਣਬੋਲਤ ਮੇਰੀ ਬਿਰਥਾ' ਜਾਣੀ ਹੈ।

ਸੂਰਜ ਦੇਵਤਾ ਵੀ ਥੱਕਕੇ ਆਰਾਮ ਕਰਨ ਚਲਾ ਗਿਆ। ਉਸਦੀ ਥਾਂ ਚੰਨ ਅਤੇ ਤਾਰੇ ਆ ਚਮਕੇ । ਸਿੱਖ-ਸਾਧ ਟੋਲੀਆਂ ਬਣਾ ਕੇ ਬੈਠੇ ਹੋਏ ਹਨ। ਕਿਸੇ ਜਥੇ ਵਿਚ ਇਕ ਸਿੱਖ ਰਹਿਰਾਸ ਦਾ ਪਾਠ ਕਰ ਰਿਹਾ ਹੈ ਬਾਕੀ ਸੁਣ ਰਹੇ ਹਨ, ਦੂਸਰੇ ਜਥੇ ਵਿਚ ਗਿਆਨ ਚਰਚਾ ਹੋ ਰਹੀ ਹੈ। ਕਿਸੇ ਜਥੇ ਵਿਚ ਇਕ ਸਿੱਖ ਆਪਣੇ ਨਾਲ ਵਾਪਰੇ ਸਤਿਗੁਰੂ -ਕੌਤਕ ਸੁਣਾ ਰਿਹਾ ਹੈ, ਸ੍ਰੋਤੇ ਮੰਤ੍ਰ ਮੁਗਧ ਹੋਏ ਸਤਿਗੁਰੂ ਜੱਸ ਦਾ ਅਨੰਦ ਮਾਣ ਰਹੇ ਹਨ। ■

# ਸਾਦਗੀ, ਸਿਮਰਨ ਤੇ ਗੁਰਮਤ ਸੰਗੀਤ ਦੀ ਜਗਦੀ ਜੋਤ

ਹਰਭਜਨ ਸਿੰਘ ਰਤਨ

੧੯੪੭ ਤੋਂ ਪਹਿਲਾਂ, ਮੇਰਾ ਨਾਮਧਾਰੀ ਸੰਪ੍ਰਦਾ ਨਾਲ ਕੋਈ ਖਾਸ ਸੰਬੰਧ ਨਹੀਂ ਸੀ। ਹਾਂ ਏਨਾ ਜ਼ਰੂਰ ਸੀ, ਕਿ ਸਰਗੋਧਾ ਵਿਚ ਜਦੋਂ ਮੇਰੇ ਪਿਤਾ ਜੀ, ਭਾਈ ਪ੍ਰਧਾਨ ਸਿੰਘ ਜੀ, ਜੋ ਆਪਣੇ ਜ਼ਮਾਨੇ ਵਿਚ ਸਿੱਖ ਪੰਥ ਦੇ ਪ੍ਰਸਿਧ ਕੀਰਤਨੀਏ ਸਨ, ਨੇ ਨਵਾਂ ਮਕਾਨ ਬਣਵਾਇਆ, ਤਾਂ ਉਸਾਰੀ ਦਾ ਕੰਮ ਕਰਨ ਵਾਲੇ ਦੋ ਨਾਮਧਾਰੀ ਭਰਾ ਸਨ, ਜਿਨ੍ਹਾਂ ਵਿਚੋਂ ਵਡੇ ਦਾ ਨਾਮ ਸ੍ਰੀ ਈਸ਼ਰ ਸਿੰਘ ਸੀ। ਉਹ ਨਾਮਧਾਰੀ ਸੰਪ੍ਰਦਾਇ ਬਾਰੇ ਮੇਰੇ ਪਿਤਾ ਜੀ ਨਾਲ, ਕਾਫ਼ੀ ਚਰਚਾ ਕਰਦੇ ਰਹਿੰਦੇ ਸਨ। ਇਕ ਵਾਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਉਥੇ ਆਏ ਤਾਂ ਮੈਂ ਦੀਵਾਨ ਸੁਣਨ ਗਿਆ ਸਾਂ।

੧੯੪੭ ਵਿਚ ਦੇਸ਼ ਦੀ ਵੰਡ ਪਿਛੋਂ, ਜਦੋਂ ਮੈਂ ਦਿੱਲੀ ਆ ਗਿਆ, ਮੇਰਾ ਨਾਮ ਸਿੱਖਾਂ ਵਿਚ, ਗੀਤਕਾਰ ਤੇ ਸੰਗੀਤਕਾਰ ਦੇ ਤੌਰ ਤੇ ਖ਼ਾਸਾ ਪ੍ਰਸਿਧ ਹੋ ਚੁਕਾ ਸੀ।

ਉਦੋਂ ਪਹਾੜਗੰਜ ਦੀ ਨਾਮਧਾਰੀ ਧਰਮਸ਼ਾਲਾ ਵਿਖੇ ਹਰ ਸਾਲ ਬਸੰਤ ਪੰਚਮੀ ਆਦਿ ਦੇ ਸਮਾਗਮ ਹੁੰਦੇ ਸਨ। ਸਤਿਗੁਰੂ ਪ੍ਰਤਾਪ ਸਿੰਘ ਜੀ, ਇਨ੍ਹਾਂ ਸਮਾਗਮਾਂ ਤੇ ਦਰਸ਼ਨ ਦੇਂਦੇ ਸਨ, ਮੈਂ ਇਨ੍ਹਾਂ ਕਵੀ ਦਰਬਾਰਾਂ ਵਿਚ ਸ਼ਾਮਲ ਹੁੰਦਾ ਸਾਂ, ਪਰ ਇਸ ਤੋਂ ਵਧ, ਇਸ ਸੰਪ੍ਰਦਾਇ ਨਾਲ ਬਹੁਤਾ ਗੂੜ੍ਹਾ ਸੰਬੰਧ ਨਹੀਂ ਸੀ।

੧੯੬੧ ਤੋਂ ਬਾਅਦ ਮੈਂ ਆਕਾਸ਼ਵਾਣੀ ਵਿਚ ਪੰਜਾਬੀ ਪ੍ਰੋਗਰਾਮਾਂ ਦੇ ਪ੍ਰੋਡਿਊਸਰ ਦੀ ਪਦਵੀ ਤੇ ਨਿਯੁਕਤ ਹੋ ਕੇ, ਜਲੰਧਰ ਰੇਡੀਓ ਸਟੇਸ਼ਨ ਜਾ ਲੱਗਾ, ਅਤੇ ਹੌਲੇ ਹੌਲੇ , ਪੰਜਾਬ ਵਿਚ, ਆਪਣੇ ਰੇਡੀਓ ਪ੍ਰੋਗਰਾਮਾਂ, ਕਵੀ ਦਰਬਾਰਾਂ ਅਤੇ ਹੋਰ ਸਮਾਗਮਾਂ ਵਿਚ ਸ਼ਾਮਲ ਹੋਣ ਕਾਰਨ, ਪ੍ਰਸਿਧੀ ਪ੍ਰਾਪਤ ਕਰਕੇ, ਕਾਫ਼ੀ ਹਰਮਨ ਪਿਆਰਾ ਤੇ ਚਰਚਿਤ ਹੋ ਗਿਆ ਸਾਂ। ਇਕ ਵਾਰ ਮੈ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਲੁਧਿਆਣੇ ਬਸੰਤ ਦੇ ਮੇਲੇ ਵਿੱਚ ਸਵੇਰ ਦੇ ਦੀਵਾਨ ਵਿਚ ਹਾਜ਼ਰ ਹੋਇਆ । ਮੈਨੂੰ ਸਤਿਗੁਰੂ ਜਗਜੀਤ ਸਿੰਘ ਜੀ ਨੇ ਮਾਣ ਸਤਿਕਾਰ ਨਾਲ ਆਪਣੇ ਪਾਸ ਸਟੇਜ ਤੇ ਬਿਠਾਇਆ, ਅਤੇ ਆਸਾ ਦੀ ਵਾਰ ਦੇ ਕੀਰਤਨ ਦੀ ਸਮਾਪਤੀ ਪਿਛੋਂ ਆਪਣੇ ਗੀਤ ਗਾਣ ਲਈ ਆਦੇਸ਼ ਦਿਤਾ। ਸੰਗਤਾਂ ਦਾ ਸਮੁੰਦਰ ਠਾਠਾਂ ਮਾਰ ਰਿਹਾ ਸੀ। ਮੈਂ ਇਸ ਸਮਾਗਮ ਲਈ ਦੋ ਗੀਤ ਲਿਖ ਕੇ ਲੈ ਗਿਆ ਸਾਂ। ਇਹ ਦੋਵੇਂ ਸਤਿਗੁਰੂ ਰਾਮ ਸਿੰਘ ਜੀ ਸੰਬੰਧੀ ਸਨ। ਪਹਿਲਾਂ ਤਾਂ ਉਨ੍ਹਾਂ ਦੀ ਤਸਵੀਰ ਨੂੰ ਮੁਖ਼ਾਤਬ ਕਰਕੇ ਲਿਖਿਆ ਸੀ, ਤੇ ਉਨ੍ਹਾਂ ਦੇ ਜੀਵਨ ਦੀਆਂ ਕੁਝ ਝਾਕੀਆਂ ਦਰਸਾਈਆਂ ਸਨ। ਮੁਖੜਾ ਸੀ—

*ਵਸ ਗਈ ਮਨ ਮੇਰੇ, ਤੇਰੀ ਤਸਵੀਰ ਹੈ,*
*ਮਿਲ ਗਈ ਮੈਨੂੰ ਦੋ ਜਹਾਨਾਂ ਦੀ ਜਾਗੀਰ ਹੈ।*

ਦੂਜਾ ਗੀਤ ਸਤਿਗੁਰੂ ਰਾਮ ਸਿੰਘ ਜੀ ਦੇ ਵਿਛੋੜੇ ਤੇ ਬ੍ਰਿਹਾ ਦਾ ਸੀ, ਕੂਕੇ ਸਿੰਘ, ਸਤਿਗੁਰੂ ਰਾਮ ਸਿੰਘ ਜੀ ਦੀ ਯਾਦ ਵਿਚ ਵਿਆਕੁਲ ਰਹਿੰਦੇ ਹਨ ਤੇ ਜਦੋਂ ਕੋਈ ਬ੍ਰਿਹਾ ਤੇ ਦਰਦ ਫ਼ਿਰਾਕ ਦਾ ਗੀਤ ਗਾਇਆ ਜਾਵੇ ਤਾਂ ਇਨਾਂ ਵਿਚੋਂ ਕਈਆਂ ਦੀ ਹਾਲਤ, ਹਾਲੋਂ ਬੇਹਾਲ ਹੋ ਜਾਣ ਵਾਲੀ ਹੋ ਜਾਂਦੀ ਹੈ। ਕਈ ਤਾਂ ਮਸਤਾਨੇ ਹੋ ਕੇ ਨੱਚਣ ਵੀ ਲਗ ਪੈਂਦੇ ਹਨ। ਗੀਤ ਵੀ ਜਾਨਦਾਰ, ਤਰਜ਼ ਵੀ ਦਰਦਨਾਕ, ਉਪਰੋਂ ਮੇਰੀ ਜਵਾਨੀ ਦੀ ਸੁਰੀਲੀ, ਰਸਭਿੰਨੀ ਤੇ ਦਰਦਨਾਕ ਆਵਾਜ਼ । ਸੋ ਜਦੋਂ ਮੈਂ ਇਹ ਗੀਤ ਗਾਇਆ—

*ਕੂਕਾਂ ਪਈ ਮਾਰਦੀ ਹੈ ਕੂਕਿਆਂ ਦੀ ਡਾਰ ਜੀ,*
*ਮਾਹੀ ਬਿਨਾਂ ਕਾਹਦੀ ਏ ਬਸੰਤ ਤੇ ਬਹਾਰ ਜੀ।*

ਤਾਂ ਐਸਾ ਸਮਾਂ ਬਝ ਗਿਆ, ਕਿ ਹਰ ਪਾਸੇ ਹਾਏ ਹਾਏ, ਰੋਣ ਤੇ ਡੁਸਕਣ ਦੀਆਂ ਆਵਾਜ਼ਾਂ ਆਣ ਲਗੀਆਂ। ਕਈ ਮਸਤਾਨੇ ਹੋ ਕੇ ਨਚਣ ਲਗ ਪਏ, ਕੇਸ ਖੁਲ ਗਏ ਤੇ ਸਤਿਗੁਰੂ ਜੀ ਦੀ ਪੈਰੀਂ ਡਿਗਣ ਲਗ ਪਏ। ਇਨ੍ਹਾਂ ਵਿਚ ਇਕ ਸੰਤ ਵਰਿਆਮ ਸਿੰਘ ਚਿਤ੍ਰਕਾਰ ਵੀ ਸਨ, ਜਿਨ੍ਹਾਂ ਨੇ ਸਤਿਗੁਰੂ ਰਾਮ ਸਿੰਘ ਜੀ ਦੇ, ਤੇ ਕੁਝ ਸਾਕਿਆਂ ਦੇ ਚਿਤ੍ਰ ਵੀ ਪੇਂਟ ਕੀਤੇ ਸਨ। ਮਸਤਾਨਿਆਂ ਵਿਚ ਕਈ ਇਸਤ੍ਰੀਆਂ ਭੀ ਸਨ। ਇਹ ਮੇਰਾ ਸਤਿਗੁਰੂ ਜਗਜੀਤ ਸਿੰਘ ਜੀ ਨਾਲ ਪਹਿਲਾ ਨੇੜਲਾ ਜ਼ਾਤੀ ਸੰਬੰਧ ਸੀ।

ਸੰਗਤ ਵਿਚ ਬੈਂਕਾਕ (ਥਾਈਲੈਂਡ) ਤੋਂ ਆਈ ਸੰਗਤ ਦੇ ਕਾਫ਼ੀ ਸੱਜਣ ਬੈਠੇ ਸਨ। ਉਨ੍ਹਾਂ ਮੈਨੂੰ ਬੜਾ ਪਿਆਰ ਸਤਿਕਾਰ ਤੇ ਪ੍ਰਸੰਸਾ ਦਿਤੀ, ਅਤੇ ਸਤਿਗੁਰਾਂ ਨੂੰ ਬੇਨਤੀ ਕੀਤੀ ਕਿ ਉਹ ਅਗਲੀ ਬੈਂਕਾਕ ਫੇਰੀ ਸਮੇਂ ਮੈਨੂੰ ਆਪਣੇ ਨਾਲ ਲੈ ਆਣ। ਇਨ੍ਹਾਂ ਵਿਚ ਮੇਰਾ ਮਿਤਰ ਬੈਂਕਾਕ ਨਿਵਾਸੀ ਸ. ਅਮਰਜੀਤ ਸਿੰਘ ਵੀ ਸੀ, ਜੋ ਨਾਮਧਾਰੀ ਤਾਂ ਨਹੀਂ ਸੀ, ਮੇਰੇ ਵਾਂਗ ਹੀ ਰੰਗਦਾਰ ਜਾਂ ਛੀਂਟ ਵਾਲੀ ਪਗੜੀ ਬੰਨ੍ਹਦਾ ਸੀ, ਪਰ ਨਾਮਧਾਰੀ ਸਿੰਘਾਂ ਨਾਲ ਬਹੁਤ ਪਿਆਰ ਅਤੇ ਸ਼ਰਧਾ ਰਖਦਾ ਸੀ। ਉਸ ਪਿਛੋਂ ਅਗਲੇ ਸਾਲ ੧੯੬੯ ਵਿਚ ਮੈਨੂੰ ਸਤਿਗੁਰੂ ਜੀ ਵਲੋਂ ਮੁਠੱਡਾ ਕਲਾਂ ਦੇ ਮੇਲੇ ਤੇ ਯਾਦ ਕੀਤਾ ਗਿਆ, ਮੈਂ ਉਥੇ ਵੀ ਨਾਮਧਾਰੀ ਸਿੰਘਾਂ ਬਾਰੇ ਨਵੇਂ ਗੀਤ ਲਿਖ ਕੇ ਗਾਏ। ੧੯੭੦ ਵਿਚ ਮੈਨੂੰ ਸਤਿਗੁਰੂ ਜਗਜੀਤ ਸਿੰਘ ਜੀ ਵਲੋਂ ਸੰਦੇਸ਼ ਮਿਲਿਆ ਕਿ ਮੈਂ ਆਪਣਾ ਪਾਸਪੋਰਟ ਲੈ ਕੇ, ਵਿਦੇਸ਼ ਜਾਣ ਦੀ ਤਿਆਰੀ ਕਰਕੇ, ਉਨ੍ਹਾਂ ਨਾਲ ਥਾਈਲੈਂਡ ਜਾਣ ਲਈ ਦਿੱਲੀ ਪਹੁੰਚ ਜਾਂਵਾ। ਉਦੋਂ ਮੈਂ ਆਕਾਸ਼ਵਾਣੀ ਜਲੰਧਰ ਵਿਚ ਹੀ ਸਾਂ। ਮੈ ਬਾਹਰ ਜਾਣ ਵਾਸਤੇ ਆਪਣੇ ਮਹਿਕਮੇ ਤੋਂ ਇਜਾਜ਼ਤ ਲੈਣ ਦੀ ਸਾਰੀ ਕਾਰਵਾਈ ਇਕ ਹਫ਼ਤੇ ਵਿਚ ਮੁਕੰਮਲ ਕਰਵਾ ਕੇ, ਦਿੱਲੀ ਆਣ ਦੀ ਤਿਆਰੀ ਕਰ ਲਈ।

ਦਿੱਲੀ ਪੁਜ ਕੇ, ਮੈਂ ਪਾਸਪੋਰਟ ਨਾਮਧਾਰੀ ਦਰਬਾਰ ਦੇ ਇਕ

ਪ੍ਰਬੰਧਕ ਦੇ ਹਵਾਲੇ ਕੀਤਾ। ਉਨ੍ਹਾਂ ਵੀਜ਼ਾ ਵੀ ਲਗਵਾ ਦਿਤਾ ਤੇ ਸਤਿਗੁਰ ਜੀ ਦੇ ਨਾਲ ਮੇਰੀ ਹਵਾਈ ਜਹਾਜ਼ ਵਿਚ ਸੀਟ ਵੀ ਬੁਕ ਕਰਵਾ ਦਿਤੀ।

ਬੈਂਕਾਕ ਪੁਜ ਕੇ, ਸਤਿਗੁਰੂ ਜੀ ਦਾ ਉਤਾਰਾ ਸੇਠ ਤ੍ਰਲੋਕ ਸਿੰਘ ਜੀ ਦੀ ਕੋਠੀ ਵਿਚ ਹੋਇਆ, ਤੇ ਉਥੇ ਹੀ ਮੈਨੂੰ ਨਾਲ ਦੇ ਇਕ ਕਮਰੇ ਵਿਚ ਵੱਖਰਾ ਟਿਕਾਣਾ ਦੇ ਦਿਤਾ ਗਿਆ।

ਸਤਿਗੁਰੂ ਜੀ ਸਵੇਰੇ ਤਿੰਨ ਵਜੇ ਉਠ ਕੇ ਕੇਸੀ ਇਸ਼ਨਾਨ ਕਰਕੇ ਧਰਮਸ਼ਾਲਾ ਲਈ ਚਲ ਪੈਂਦੇ ਸਨ, ਆਦਤ ਨਾ ਹੋਣ ਦੇ ਬਾਵਜੂਦ ਮੈਂ ਵੀ ਤਿੰਨ ਵਜੇ ਉਠ ਕੇ ਇਸ਼ਨਾਨ ਕਰਕੇ ਉਨ੍ਹਾਂ ਵਾਂਗ ਹੀ ਧਰਮਸ਼ਾਲਾ ਪੁਜ ਜਾਂਦਾ ਸਾਂ। ਸਤਿਗੁਰੂ ਜੀ ਆਪਣੇ ਆਸਣ ਦੇ ਐਨ ਸਾਹਮਣੇ ਮੈਨੂੰ ਬਿਠਾਵਾਂਦੇ ਸਨ। ਆਸਾ ਦੀ ਵਾਰ ਦੀ ਸਮਾਪਤੀ ਪਿਛੋਂ ਮੈਨੂੰ ਦੋ ਗੀਤ ਸੁਣਾਨ ਲਈ ਕਿਹਾ ਜਾਂਦਾ ਸੀ। ਮੈਂ ਨਾਮਧਾਰੀ ਇਤਿਹਾਸ, ਸ਼ਹੀਦਾਂ, ਨਾਮਿਲਵਰਤਣ ਲਹਿਰ, ਸਤਿਗੁਰੂ ਰਾਮ ਸਿੰਘ ਜੀ, ਨਾਮਧਾਰੀ ਦਰਬਾਰ, ਨਾਮਧਾਰੀ ਸਿੰਘਾਂ ਦੀ ਵਿਸ਼ੇਸ਼ਤਾ ਆਦਿ ਬਾਰੇ ਗੀਤ ਪੜ੍ਹਦਾ ਸਾਂ, ਜੋ ਬਹੁਤ ਪਸੰਦ ਕੀਤੇ ਜਾਂਦੇ ਸਨ।

ਪਰ ਮੈਨੂੰ ਇਕ ਔਕੜ ਪੇਸ਼ ਆ ਰਹੀ ਸੀ। ਮੈਂ ਸਵੇਰੇ ਸਵੇਰੇ ਚਾਹ ਦੀ ਪਿਆਲੀ ਪੀਣ ਦਾ ਆਦੀ ਸਾਂ, ਜਿਸ ਨੂੰ ਬੈਡ-ਟੀ ਕਹਿੰਦੇ ਹਨ। ਸਤਿਗੁਰੂ ਜੀ ਤੇ ਹੋਰ ਸਾਰਾ ਜਥਾ, ਸਵੇਰ ਦੇ ਦੀਵਾਨ ਦੀ ਸਮਾਪਤੀ ਪਿਛੋਂ ਹੀ ਸਤ ਵਜੇ ਦੇ ਕਰੀਬ ਜਲਪਾਣੀ ਛਕਦੇ ਸਨ। ਵੈਸੇ ਨਾਮਧਾਰੀ ਸਿੰਘਾਂ ਵਿਚ ਚਾਹ ਪੀਣ ਪਿਲਾਣ ਦਾ ਰਿਵਾਜ ਵੀ ਨਹੀਂ, ਉਹ ਚਾਹਟਾ ਹੀ ਛਕਦੇ ਹਨ, ਜਿਸ ਵਿਚ ਦੇਸੀ ਆਯੁਰਵੇਦਕ ਜੜ੍ਹੀ ਬੂਟੀਆਂ ਪੈਂਦੀਆਂ ਹਨ। ਦੋ ਦਿਨ ਹੀ ਹੋਏ ਸਨ ਕਿ ਸਤਿਗੁਰੂ ਜਗਜੀਤ ਸਿੰਘ ਜੀ ਮੈਨੂੰ ਪੁਛਣ ਲਗੇ, "ਕਿ ਰਤਨ ਜੀ, ਕੋਈ ਤਕਲੀਫ਼ ਤਾਂ ਨਹੀਂ ?" ਮੈਂ ਕਿਹਾ "ਜੀ ਝੂਠ ਕਿਉਂ ਬੋਲਾਂ, ਤਕਲੀਫ਼ ਤਾਂ ਹੈ, ਕਿ ਮੈਨੂੰ ਸਵੇਰੇ ਚਾਹ ਦੀ ਪਿਆਲੀ ਨਹੀਂ ਮਿਲਦੀ। ਜੇ ਮਿਲ ਜਾਵੇ ਤਾਂ ਹੋਰ ਵੀ ਚੰਗਾ ਗਾ ਸਕਦਾ ਹਾਂ।" ਸਤਿਗੁਰੂ ਜੀ ਕਹਿਣ ਲਗੇ, ਲਓ ਇਹ ਤਕਲੀਫ਼ ਤੁਹਾਡੀ ਦੂਰ ਕਰ ਦੇਂਦੇ ਹਾਂ। ਤੇ ਮੇਰੀ ਉਹ ਤਕਲੀਫ਼ ਦੂਰ ਕਰ ਦਿਤੀ।

ਮੈਂ ਦੋ ਗੀਤ ਸਵੇਰ ਦੇ ਦੀਵਾਨ ਵਿਚ ਤੇ ਇਕ ਗੀਤ ਸ਼ਾਮ ਦੇ ਦੀਵਾਨ ਵਿਚ ਸੁਣਾਂਦਾ ਸਾਂ। ਨਾਮਧਾਰੀ ਇਤਿਹਾਸ ਸੰਬੰਧੀ ਜੋ ਪੰਦਰਾਂ ਵੀਹ ਗੀਤ ਲਿਖ ਕੇ ਮੈਂ ਨਾਲ ਲੈ ਗਿਆ ਸਾਂ, ਉਹ ਤਾਂ ਇਕ ਹਫ਼ਤੇ ਵਿਚ ਹੀ ਖ਼ਤਮ ਹੋ ਗਏ। ਫਿਰ ਮੈਂ ਇਸ ਤਰ੍ਹਾਂ ਕੀਤਾ, ਕਿ ਸਾਰਾ ਦਿਨ ਆਪਣੇ ਕਮਰੇ ਦੀ ਇਕਾਂਤ ਵਿਚ ਬੈਠ ਕੇ ਦੋ ਗੀਤ ਲਿਖਦਾ ਅਤੇ ਰਾਤ ਨੂੰ ਸੌਣ ਤੋਂ ਪਹਿਲਾਂ ਇਕ ਗੀਤ ਲਿਖ ਕੇ ਸੌਂਦਾ। ਇਨ੍ਹਾਂ ਗੀਤਾਂ ਦੀਆਂ ਤਰਜ਼ਾਂ ਵੀ ਬਣਾਈਆਂ ਹੁੰਦੀਆਂ ਸਨ। ਕੁਝ ਨਵੀਆਂ ਬਣਾਂਦਾ ਤੇ ਕੁਝ ਪੁਰਾਣੇ ਲੋਕ ਗੀਤਾਂ ਦੀਆਂ ਧਾਰਨਾਵਾਂ ਉਤੇ ਜੋੜਦਾ। ਇਸ ਤਰ੍ਹਾਂ ਤਿੰਨ ਹਫ਼ਤੇ ਲੰਘ ਗਏ। ਇਕ ਦਿਨ ਮੈਂ ਭਾਈ ਵੀਰ ਸਿੰਘ ਜੀ ਦਾ ਇਕ ਗੀਤ "ਤੂੰ ਗੁਰਦੇਵ ਹਮਾਰਾ" ਪੜ੍ਹਨ ਲੱਗਾ ਤੇ ਪਹਿਲਾਂ ਦਸ ਦਿਤਾ ਕਿ ਇਹ ਗੀਤ ਭਾਈ ਵੀਰ ਸਿੰਘ ਜੀ ਦਾ ਹੈ, ਤਾਂ ਸਤਿਗੁਰੂ ਜੀ ਬੋਲ ਪਏ ਸਾਡੇ ਲਈ ਤੁਸੀਂ ਹੀ ਭਾਈ ਵੀਰ ਸਿੰਘ ਹੋ, ਤੁਸੀ ਆਪਣਾ ਗੀਤ ਹੀ ਸੁਣਾਓ।

— ਮੈਂ ਆਪਣਾ ਗੀਤ ਸੁਣਾਇਆ।

ਇਕ ਦਿਨ ਮੈਂ ਬੇਨਤੀ ਕੀਤੀ ਕਿ ਮੈਂ ਦਿਨ ਰਾਤ ਆਪਣੇ ਕਮਰੇ ਵਿਚ ਨਵੇਂ ਗੀਤ ਲਿਖਣ ਲਈ ਕੈਦ ਰਹਿੰਦਾ ਹਾਂ। ਕੋਈ ਥਾਂ ਫਿਰ ਤੁਰਕੇ ਨਹੀਂ ਵੇਖੀ, ਇਸ ਲਈ ਮੈਂ ਹੁਣ ਸੈਰ ਕਰਨਾ ਚਾਹੁੰਦਾ ਹਾਂ। ਸਤਿਗੁਰੂ ਜੀ ਬੋਲੇ ਰਤਨ ਜੀ, ਤੁਸੀਂ ਕਿਥੇ ਕਿਥੇ ਜਾਣਾ ਚਾਹੁੰਦੇ ਹੋ ? ਮੈਂ ਕਿਹਾ ਕਿ ਸਿੰਗਾਪੁਰ ਵੀ ਜਾਣਾ ਚਾਹੁੰਦਾ ਹਾਂ। ਉਹਨਾਂ ਉਸੇ ਵੇਲੇ ਸੰਤ ਸੁਰਿੰਦਰ ਸਿੰਘ ਨੂੰ ਬੁਲਾ ਕੇ ਕਹਿ ਦਿਤਾ ਕਿ ਰਤਨ ਜੀ ਨੂੰ ਸਿੰਗਾਪੁਰ ਦੀ ਆਣ ਜਾਣ ਦੀ ਹਵਾਈ ਟਿਕਟ ਲੈ ਦਿਓ। ਇਸ ਤਰ੍ਹਾਂ ਮੈਂ ਸਿੰਗਾਪੁਰ ਤਿੰਨ ਦਿਨ ਲਗਾ ਕੇ ਵਾਪਸ ਬੈਂਕਾਕ ਆ ਗਿਆ।

ਇਕ ਦਿਨ ਮੈਂ ਸਤਿਗੁਰੂ ਜੀ ਨਾਲ ਬੈਂਕਾਕ ਦੇ ਪ੍ਰਸਿਧ ਮੰਦਰ ਵੇਖਣ ਗਿਆ। ਫਿਰ ਉਨ੍ਹਾਂ ਦੇ ਨਾਲ ਰੇਲ ਰਾਹੀਂ ਇਕ ਹੋਰ ਸ਼ਹਿਰ ਚਿੰਗਮਈ ਵੀ ਗਏ। ਇਸ ਸਮੇਂ ਦੀ ਮੇਰੀ ਇਕ ਤਸਵੀਰ ਵੀ ਸਤਿਗੁਰੂ ਜੀ ਨਾਲ ਹੈ, ਜਿਸ ਵਿਚ ਮੈਂ ਬੰਦ ਗਲੇ ਵਾਲਾ ਕਾਲਾ ਸੂਟ ਪਹਿਨਿਆ ਹੋਇਆ ਹੈ। ਮੈਂ ਪਗ ਜ਼ਰੂਰ ਚਿੱਟੀ ਬੰਨ੍ਹੀ ਹੋਈ ਹੈ। ਉਹ ਵੀ ਇਸ ਤਰ੍ਹਾਂ ਕਿ ਗੁਰਦੁਆਰੇ ਵਿਚ ਸਾਰੀ ਸੰਗਤ, ਮਰਦ ਇਸਤ੍ਰੀਆਂ, ਚਿਟੇ ਕਪੜ੍ਹਿਆਂ ਵਿਚ ਹੁੰਦੇ ਸਨ। ਅੰਮ੍ਰਿਤ ਵੇਲੇ ਇਉਂ ਲਗਦਾ ਸੀ, ਜਿਵੇਂ ਦੇਵੀ ਦੇਵਤੇ ਧਰਤੀ ਤੇ ਉਤਰ ਆਏ ਹੋਣ। ਮੈਂ ਉਦੋਂ ਰੰਗਦਾਰ, ਤੇ ਵਧੇਰੇ ਕਰਕੇ ਛੀਟ ਵਾਲੀਆਂ ਪ੍ਰਿੰਟਿਡ ਪਗਾਂ ਬੰਨ੍ਹਦਾ ਸਾਂ। ਮੈਂ ਮਹਿਸੂਸ ਕੀਤਾ, ਕਿ ਮੈਂ ਦਾਹੜੀ ਬੰਨ੍ਹਦਾ ਵੀ ਹਾਂ, ਰੰਗਦਾ ਵੀ ਹਾਂ ਤੇ ਪਗ ਵੀ ਰੰਗਦਾਰ ਬੰਨ੍ਹਦਾ ਹੈ। ਇਸ ਸਾਰੀ ਸੰਗਤ ਵਿਚ ਕੇਵਲ ਮੈਂ ਹੀ ਰੰਗਦਾਰ ਪਗ ਵਾਲਾ ਹਾਂ, ਜੋ ਜ਼ਰੂਰ ਓਪਰਾ ਲਗਦਾ ਹੋਵਾਂਗਾ। ਭਾਵੇਂ ਮੈਨੂੰ ਕਿਸੇ ਕਿਹਾ ਨਹੀਂ, ਪਰ ਮੈਂ ਮਨ ਬਣਾਇਆ ਕਿ ਜਿੰਨੇ ਦਿਨ ਥਾਈਲੈਂਡ ਵਿਚ ਸਤਿਗੁਰੂ ਜੀ ਨਾਲ ਹਾਂ, ਪੱਗ ਜ਼ਰੂਰ ਚਿੱਟੀ ਬੰਨ੍ਹਾਂਗਾ।

ਇਕ ਦਿਨ ਸਤਿਗੁਰੂ ਜੀ ਮੈਨੂੰ ਬੁਲਾ ਕੇ ਕਹਿਣ ਲਗੇ, "ਰਤਨ ਜੀ, ਹਾਂਗਕਾਂਗ ਵੇਖਣਾ ਚਾਹੁੰਦੇ ਹੋ ?" ਮੈਂ ਕਿਹਾ "ਸਿੰਗਾਪੁਰ ਤਾਂ ਤੁਹਾਡੀ ਕ੍ਰਿਪਾ ਨਾਲ ਵੇਖ ਹੀ ਲਿਆ ਹੈ, ਤੁਹਾਡੀ ਖੁਸ਼ੀ ਹੈ ਤਾਂ ਹਾਂਗਕਾਂਗ ਵੀ ਦਿਖਾ ਦਿਓ"। ਉਹ ਕਹਿਣ ਲਗੇ "ਮੈਂ ਵੀ ਉਥੇ ਜਾ ਰਿਹਾ ਹਾਂ, ਤੁਸੀ ਵੀ ਤਿਆਰ ਹੋ ਜਾਓ" ਸੋ ਅਸੀਂ ਹਾਂਗਕਾਂਗ ਵੀ ਗਏ ਤੇ ਹਫ਼ਤਾ ਭਰ ਉਥੇ ਠਹਿਰੇ।

ਬੈਂਕਾਕ ਵਿਚ ਉਨ੍ਹਾਂ ਇਕ ਦਿਨ ਪਥੀਆ ਬੀਚ ਸਮੁੰਦਰ ਦੇ ਕਿਨਾਰੇ ਜਾਣ ਦਾ ਪ੍ਰੋਗਰਾਮ ਬਣਾਇਆ। ਉਥੇ ਅਸੀਂ ਸਮੁੰਦਰ ਵਿਚ ਨਹਾਏ। ਉਥੇ ਤੈਰਨ ਲਈ ਮੋਟਰਾਂ ਦੀਆਂ ਹਵਾ ਭਰੀਆਂ ਟਿਊਬਾਂ ਵੀ ਸਨ। ਉਸ ਵੇਲੇ ਦੀ ਇਕ ਤਸਵੀਰ ਮੇਰੇ ਪਾਸ ਹੈ, ਸਤਿਗੁਰੂ ਜੀ ਟਿਊਬ ਵਿਚ ਬੈਠੇ ਹਨ। ਟਿਊਬ ਇਕ ਪਾਸਿਉਂ ਮੈਂ ਪਕੜੀ ਹੋਈ ਹੈ। ਇਕ ਪਾਸਿਉਂ ਸੁਰਿੰਦਰ ਸਿੰਘ ਤੇ ਗੁਲਜ਼ਾਰ ਸਿੰਘ ਨੇ ਫੜੀ ਹੋਈ ਹੈ, ਤੇ ਠਾਕਰ ਉਦੈ ਸਿੰਘ ਜੀ ਵੀ ਨਾਲ ਹਨ।

ਇਸ ਤਰ੍ਹਾ ਡੇਢ ਮਹੀਨਾ ਲੰਘ ਗਿਆ ਤੇ ਸਤਿਗੁਰੂ ਜੀ ਨੇ ਵਾਪਸ ਇੰਡੀਆ ਆਣ ਦਾ ਪ੍ਰੋਗਰਾਮ ਬਣਾ ਲਿਆ। ਮੈਂ ਕਿਹਾ, ਮੈ ਹਫਤਾ ਦਸ ਦਿਨ ਹੋਰ ਰਹਿ ਕੇ ਥਾਈਲੈਂਡ ਨੂੰ ਚੰਗੀ ਤਰ੍ਹਾ ਵੇਖਣਾ ਚਾਹੁੰਦਾ ਹਾਂ, ਕਿਉਂਕਿ ਮੈਂ ਮੈਂ ਸਫ਼ਰਨਾਮਾ ਲਿਖਣਾ ਚਾਹੁੰਦਾ ਹਾਂ, ਤੇ ਇਥੋਂ ਦੇ ਇਤਿਹਾਸ, ਤਹਿਜ਼ੀਬ, ਵੇਖਣ ਯੋਗ ਥਾਵਾਂ ਤੇ ਰਸਮੋ ਰਿਵਾਜ ਬਾਰੇ ਨੋਟ ਲੈਣਾ ਚਾਹੁੰਦਾ ਹਾਂ। ਸੋ ਸਤਿਗੁਰੂ ਜੀ, ਮੈਨੂੰ ਸੰਤ ਸੁਰਿੰਦਰ ਸਿੰਘ ਦੇ ਹਵਾਲੇ ਕਰਕੇ ਆ ਗਏ। ਦਸ ਦਿਨਾਂ ਬਾਅਦ ਮੈਂ ਵੀ ਆ ਗਿਆ।

ਦੂਜੀ ਵਾਰੀ ਮੈਂ ਫਿਰ ਉਨ੍ਹਾਂ ਦੇ ਨਾਲ ੧੯੭੨ ਵਿਚ ਗਿਆ। ਜਦੋਂ ਬੈਂਕਾਕ ਵਿਚ ਸੇਠ ਪਿਆਰਾ ਸਿੰਘ ਵਲੋਂ ਸ੍ਰੀ ਸਤਿਗੁਰੂ ਰਾਮ

> **ਉਹਨਾ ਮੈਨੂੰ ਇਹ ਗਲ ਵੀ ਯਾਦ ਕਰਾਈ ਕਿ "ਤੁਸਾਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਵਲੋਂ, ਤੁਹਾਡੇ ਪਿਤਾ ਜੀ ਨੂੰ ਭੇਜੀ ਗਊ ਦਾ ਦੁਧ ਪੀਤਾ, ਇਸ ਲਈ ਤੁਸੀਂ ਚੰਗੇ ਕਵੀ ਹੋ, ਚੰਗੇ ਗਾਇਕ ਹੋ, ਚੰਗੀ ਆਵਾਜ਼ ਦੇ ਮਾਲਕ ਹੋ, ਤੇ ਨਾਮਧਾਰੀ ਸਿੰਘਾਂ ਨਾਲ ਪਿਆਰ ਰਖਦੇ ਹੋ।"**

ਸਿੰਘ ਜੀ ਦੇ ਪ੍ਰਦੇਸ ਗਮਨ ਦੀ ਸ਼ਤਾਬਦੀ ਦੇ ਸਬੰਧ ਵਿਚ ਮੇਲਾ ਕੀਤਾ ਗਿਆ ਸੀ। ਇਸ ਵਾਰ ਮੇਰੇ ਨਾਲ ਰਾਜ ਕਵੀ ਸੁਰਗਵਾਸੀ ਸ੍ਰ. ਇੰਦਰਜੀਤ ਸਿੰਘ ਤੁਲਸੀ ਜੀ ਸਨ।

ਇਕ ਵਾਰ ਮੈਂ ਅਮਰੀਕਾ ਗਿਆ ਹੋਇਆ ਸਾਂ ਅਤੇ ਸ਼ਿਕਾਗੋ ਦੇ ਨਜ਼ਦੀਕ ਮਿਲਵਾਕੀ ਵਿਚ ਆਪਣੇ ਮਿਤਰ ਸ. ਦਰਸ਼ਨ ਸਿੰਘ ਧਾਲੀਵਾਲ ਪਾਸ ਠਹਿਰਿਆ ਹੋਇਆ ਸਾਂ। ਮੈਨੂੰ ਫੋਨ ਕੀਤਾ ਗਿਆ ਕਿ ਸਤਿਗੁਰੂ ਜਗਜੀਤ ਸਿੰਘ ਜੀ ਕਲ੍ਹ ਫਲਾਈਟ ਤੇ ਸ਼ਿਕਾਗੋ ਪੁਜ ਰਹੇ ਹਨ ਤੇ ਸ਼ਾਇਦ ਇਕ ਜਾਂ ਦੋ ਦਿਨ ਰਹਿਣਗੇ। ਮੈਂ ਉਸ ਦਿਨ, ਫਲਾਈਟ ਦੇ ਸਮੇਂ, ਸ਼ਿਕਾਗੋ ਹਵਾਈ ਅੱਡੇ ਤੇ ਪਹੁੰਚ ਗਿਆ। ਜਦੋਂ ਸਤਿਗੁਰੂ ਜੀ ਜਹਾਜ਼ ਤੋਂ ਉਤਰ ਕੇ ਆਏ ਤਾਂ ਸਭ ਤੋਂ ਅਗੇ ਮੈਂ ਹੀ ਖੜਾ ਸਾਂ। ਉਹ ਵੇਖ ਕੇ ਹੈਰਾਨ ਹੋ ਗਏ। ਉਨ੍ਹਾਂ ਬਾਹਵਾਂ ਫੈਲਾ ਕੇ ਹਥ ਉਚੇ ਕਰਕੇ ਹੈਰਾਨੀ ਨਾਲ ਪੁਛਿਆ, "ਤੁਸੀਂ ਕਿਥੇ ?" ਮੈਂ ਨਮਸਕਾਰ ਕਰਕੇ ਉਤਰ ਦਿਤਾ, "ਜਿਥੇ ਤੁਸੀਂ" ਉਹ ਹਸ ਪਏ। ਮੈਂ ਕਿਹਾ "ਵੇਖ ਲਓ, ਮੈਂ ਤੁਹਾਡੇ ਸੁਆਗਤ ਲਈ ਕਿਥੇ ਪਹੁੰਚ ਗਿਆ ਹਾਂ।"

ਇਕ ਵਾਰ ਵਿਸਾਖੀ ਦਾ ਪ੍ਰੋਗਰਾਮ ਅੰਮ੍ਰਿਤਸਰ ਮਨਾਇਆ ਜਾ ਰਿਹਾ ਸੀ। ਮੈਂ ਸਰਕਾਰੀ ਕੰਮ ਦੇ ਸਿਲਸਿਲੇ ਵਿਚ ਉਥੇ ਗਿਆ ਹੋਇਆ ਸਾਂ। ਮੈਂ ਵੀ ਸਤਿਗੁਰ ਜੀ ਦੇ ਦਰਸ਼ਨ ਕਰਨ ਜਾ ਪੁਜਾ। ਦੀਵਾਨ ਅਸਥਾਨ ਤੇ ਪੁਜਦਿਆਂ ਹੀ ਮੈਨੂੰ ਬਾਹਰ ਹੀ ਸੰਤ ਖ਼ਜ਼ਾਨ ਸਿੰਘ ਰਾਗੀ ਮਿਲ ਗਏ। ਮੈਂ ਨੀਲਾ ਸੂਟ ਪਾਇਆ ਹੋਇਆ ਸੀ। ਉਹ ਕਹਿਣ ਲਗੇ, "ਰਤਨ ਜੀ ਤੁਸੀਂ ਸਤਿਗੁਰਾਂ ਦੇ ਕਾਫ਼ੀ ਨੇੜੇ ਹੋ, ਉਨ੍ਹਾਂ ਤਾਂ ਤੁਹਾਨੂੰ ਕਦੇ ਕਿਹਾ ਨਹੀਂ, ਪਰ ਮੈਂ ਤੁਹਾਨੂੰ ਦਸਦਾ ਹਾਂ, ਕਿ ਉਹ ਕਾਲੇ ਤੇ ਨੀਲੇ ਰੰਗ ਨੂੰ ਪਸੰਦ ਨਹੀਂ ਕਰਦੇ।" ਮੈਂ ਕਿਹਾ, ਖ਼ਜ਼ਾਨ ਸਿੰਘ ਜੀ, ਤੁਸੀਂ ਇਤਨੇ ਸਾਲਾਂ ਤੋਂ ਮੈਨੂੰ ਉਨ੍ਹਾਂ ਨਾਲ ਵੇਖ ਰਹੇ ਹੋ। ਦੋਵੇਂ ਵਾਰੀ ਥਾਈਲੈਂਡ ਵੀ ਤੁਸੀਂ ਨਾਲ ਸੀ, ਤੁਸਾਂ ਮੈਨੂੰ ਪਹਿਲੋਂ ਕਿਉਂ ਨਹੀਂ ਦੱਸਿਆ ?" ਮੈਂ ਉਸੇ ਵੇਲੇ ਵਾਪਸ ਆਪਣੇ ਡੇਰੇ ਪਰਤ ਗਿਆ ਤੇ ਸੂਟ ਬਦਲ ਕੇ ਆਇਆ।

ਇਕ ਵਾਰੀ ਮੈਂ ਮਿਲਣ ਗਿਆ ਤਾਂ ਕਹਿਣ ਲਗੇ, "ਰਤਨ ਜੀ, ਸੁਣਿਆ ਹੈ ਤੁਸੀਂ ਇਕ ਪੁਸਤਕ ਰਵਿਦਾਸ ਜੀ ਬਾਰੇ ਲਿਖੀ ਹੈ, ਤੇ ਉਸਦਾ ਨਾਮ "ਗੁਰੂ ਰਵੀਦਾਸ ਮਹਾਨ' ਰਖਿਆ ਹੈ, ਉਹ ਮੈਂ ਪੜ੍ਹਨਾ ਚਾਹੁੰਦਾ ਹਾਂ।" ਮੈਂ ਕਿਹਾ, "ਇਹ ਪੁਸਤਕ ਮੈਂ ਬੜੀ ਮੇਹਨਤ ਨਾਲ ਲਿਖੀ ਹੈ, ਇਸ ਵਿਚ ਮੈਂ ਰਵਿਦਾਸ ਜੀ ਦਾ ਜੀਵਨ ਵੀ ਕਵਿਤਾ ਵਿਚ ਲਿਖਿਆ ਹੈ।" ਪਰ ਇਸ ਤੋਂ ਬਹੁਤ ਵਡੀ ਗਲ ਇਹ ਹੈ ਕਿ ਉਨ੍ਹਾਂ ਦੀ ਬਾਣੀ ਦੇ ਜਿਹੜੇ ੪੦ ਸ਼ਬਦ ਗੁਰੂ ਗ੍ਰੰਥ ਸਾਹਿਬ ਵਿਚ ਹਨ, ਉਹਨਾ ਦਾ ਟੀਕਾ ਵੀ ਮੈਂ ਕਵਿਤਾ ਵਿਚ ਕੀਤਾ ਹੈ, ਜੋ ਬਹੁਤ ਮੁਸ਼ਕਿਲ ਕੰਮ ਹੈ, ਇਸ ਵਿਚ ਮੈਂ ਕਵਿਤਾ ਦੇ ਵਖ ਵਖ ਛੰਦ ਬੈਂਤ, ਕਬਿੱਤ, ਦੋਹਰਾ, ਚੌਪਈ ਆਦਿ ਵਰਤੇ ਹਨ। ਉਹ ਕਹਿਣ ਲਗੇ " ਇਨ੍ਹਾਂ ਗੱਲਾਂ ਦਾ ਪਤਾ ਤਾਂ ਪੜ੍ਹਕੇ ਹੀ ਲਗੇਗਾ, ਪਰ ਜੋ ਆਪ ਨੇ ਪੁਸਤਕ ਦਾ ਨਾਮ ਗੁਰੂ ਰਵਿਦਾਸ ਮਹਾਨ' ਰਖਿਆ ਹੈ, ਇਹ ਮੈਨੂੰ ਬਹੁਤ ਪਸੰਦ ਹੈ, ਬਹੁਤੇ ਸਿਖ ਰਵਿਦਾਸ ਨੂੰ ਭਗਤ ਕਹਿੰਦੇ ਹਨ, ਗੁਰੂ ਨਹੀਂ ਕਹਿੰਦੇ।" ਮੈਂ ਕਿਹਾ ਕਿ ਗੁਰੂ ਗ੍ਰੰਥ ਸਾਹਿਬ ਵਿਚ ਤਾਂ ਗੁਰੂ ਸਾਹਿਬਾਨ ਨੇ ਉਨ੍ਹਾਂ ਨੂੰ ਭਗਤ ਹੀ ਕਿਹਾ ਹੈ ਤੇ ਭਾਈ ਗੁਰਦਾਸ ਨੇ ਵੀ ਉਨ੍ਹਾਂ ਨੂੰ ਭਗਤ ਹੀ ਲਿਖਿਆ ਹੈ। ਉਹ ਗੁਰੂ ਸਾਹਿਬ ਲਈ ਤਾਂ ਭਗਤ ਹੀ ਸਨ, ਗੁਰੂ ਨਹੀਂ, ਪਰ ਉਨ੍ਹਾਂ ਦੀ ਬਾਣੀ ਗੁਰੂ ਗ੍ਰੰਥ ਸਾਹਿਬ ਵਿਚ ਆ ਜਾਣ ਕਰਕੇ, ਉਹ ਸਾਡੇ ਲਈ ਗੁਰੂ ਸਮਾਨ ਹੀ ਹੋ ਗਏ ਹਨ। ਉਨ੍ਹਾਂ ਦੀ ਬਾਣੀ ਦਾ ਕੀਰਤਨ ਹੋ ਰਿਹਾ ਹੋਵੇ, ਤਾਂ ਅਸੀਂ ਉਸਨੂੰ ਗੁਰਬਾਣੀ ਦਾ ਕੀਰਤਨ ਹੀ ਕਹਿੰਦੇ ਹਾਂ। ਜੇ ਉਨ੍ਹਾਂ ਦੀ ਬਾਣੀ ਦਾ ਵਾਕ ਸਵੇਰੇ ਹਰਮੰਦਰ ਸਾਹਿਬ ਜਾਂ ਕਿਸੇ ਹੋਰ ਗੁਰਦੁਆਰੇ ਵਿਚ ਨਿਕਲੇ, ਤਾਂ ਅਸੀਂ ਉਸ ਨੂੰ ਅਜ ਦਾ ਗੁਰਵਾਕ' ਹੀ ਕਹਿੰਦੇ ਹਾਂ ਤੇ ਜਦੋਂ ਅਸੀਂ ਗੁਰੂ ਗ੍ਰੰਥ ਸਾਹਿਬ ਅਗੇ ਸੀਸ ਝੁਕਾਂਦੇ ਹਾਂ, ਤਾਂ ਉਥੇ ਗੁਰੂ ਸਾਹਿਬਾਨ ਦੇ ਨਾਲ ਬੈਠੇ, ਉਹਨਾਂ ਭਗਤਾਂ ਨੂੰ ਵੀ ਗੁਰੂਆਂ ਵਾਂਗ ਹੀ ਮਥਾ ਟੇਕਦੇ ਹਾਂ।" ਮੇਰੀ ਇਹ ਗਲ ਸੁਣ ਕੇ ਉਹ ਬਹੁਤ ਪ੍ਰਸੰਨ ਹੋਏ। ਬਾਅਦ ਵਿਚ ਮੈਂ ਇਹ ਪੁਸਤਕ ਉਨ੍ਹਾਂ ਨੂੰ ਭੇਟ ਕੀਤੀ।

ਜਦੋਂ ਅਸੀਂ ਤੀਜੀ ਵਿਸ਼ਵ ਪੰਜਾਬੀ ਕਾਨਫ੍ਰੰਸ ਬੈਂਕਾਕ ਵਿਚ ਕਰਨੀ ਚਾਹੁੰਦੇ ਸਾਂ ਤਾਂ ਮੈਂ ਹੰਸਪਾਲ ਜੀ ਅਗੇ ਇਹ ਪ੍ਰਸਤਾਵ ਰਖਿਆ, ਜਿਨ੍ਹਾਂ ਨੇ ਅਗੋਂ ਇਸ ਨੂੰ ਸ੍ਰੀ ਸਤਿਗੁਰੂ ਜੀ ਸਾਹਮਣੇ ਪੇਸ਼ ਕੀਤਾ ਤੇ ਨਾਲ ਇਹ ਵੀ ਦਸਿਆ "ਕਿ ਰਤਨ ਜੀ ਇਸ ਕਾਨਫ੍ਰੰਸ ਦੇ ਸਰਗਰਮ ਰੁੱਕਨ ਤੇ ਜ਼ਿੰਮੇਵਾਰ ਅਧਿਕਾਰੀ ਹਨ ਤੇ ਇਹ ਤਜਵੀਜ਼ ਉਹਨਾਂ ਦੀ ਹੈ।" ਸਤਿਗੁਰੂ ਜੀ ਨੇ ਖਿੜੇ ਮਥੇ ਪ੍ਰਵਾਨਗੀ ਦਿਤੀ। ਜਿਨ੍ਹਾਂ ਨੇ ਇਹ ਕਾਨਫ੍ਰੰਸ ਵੇਖੀ ਹੈ, ਉਹ ਜਾਣਦੇ ਹਨ, ਕਿ ਐਸੀ ਸ਼ਾਨੋ ਸ਼ੌਕਤ ਵਾਲੀ ਕਾਨਫ੍ਰੰਸ ਅਜ ਤਕ ਨਹੀਂ ਹੋਈ। ਦਿੱਲੀ ਵਿਖੇ ਹੋਈ ਚੌਥੀ ਵਿਸ਼ਵ ਪੰਜਾਬੀ ਕਾਨਫ੍ਰੰਸ ਦੇ ਸੰਬੰਧ ਵਿਚ ਵੀ ਮੈਂ ਤੇ ਡਾਕਟਰ ਮਹੀਪ ਸਿੰਘ ਜੀ ਉਹਨਾਂ ਨੂੰ ਮਿਲੇ ਤਾਂ ਉਹਨਾਂ ਨੇ ਪੂਰੀ ਮਦਦ ਦਾ ਯਕੀਨ ਦਿਵਾਇਆ ਤੇ ਉਹਨਾਂ ਦੀ ਸਹਾਇਤਾ ਨਾਲ ਕਾਨਫ੍ਰੰਸ ਸਫ਼ਲ ਹੋਈ।

੧੯੯੨ ਵਿਚ ਜਦੋਂ ਹੰਸਪਾਲ ਜੀ ਨੇ, ਮੈਨੂੰ ਕਾਰ ਭੇਟ ਕਰਨ ਦੀ ਯੋਜਨਾ ਬਣਾਈ ਤਾਂ ਉਸ ਵੇਲੇ ਵੀ ਸਤਿਗੁਰੂ ਜੀ ਨੇ ਬੜੀ ਪ੍ਰਸੰਨਤਾ ਪ੍ਰਗਟ ਕੀਤੀ ਤੇ ਹੰਸਪਾਲ ਜੀ ਨੂੰ ਇਹ ਕਾਰਜ ਵਧ ਚੜ੍ਹ ਕੇ ਹਿੰਮਤ ਕਰਕੇ ਸੰਪੂਰਨ ਕਰਨ ਲਈ ਕਿਹਾ ਅਤੇ ਨਾਮਧਾਰੀ ਦਰਬਾਰ ਵਲੋਂ ਪੂਰੀ ਸਹਾਇਤਾ ਦਾ ਯਕੀਨ ਦਿਵਾਇਆ। ਕਾਰ ਭੇਟ ਕਰਨ ਦੇ ਸਮਾਰੋਹ ਪਿਛੋਂ ਉਹਨਾ ਨੇ ਕਾਰ ਵਿਚ ਚਰਨ ਪਾਕੇ, ਆਪ ਮੈਨੂੰ ਕਾਰ ਵਿਚ ਬਿਠਾਇਆ ਤੇ ਆਸ਼ੀਰਵਾਦ ਦਿਤੀ। ਜਦੋਂ ਮੈਂ ਉਹਨਾਂ ਦਾ ਇਸ ਗਲ ਲਈ ਧੰਨਵਾਦ ਕੀਤਾ ਕਿ ਉਹਨਾਂ ਦੀ ਆਗਿਆ ਨਾਲ ਹੰਸਪਾਲ ਜੀ ਨੇ ਇਹ ਸਾਰਾ ਪ੍ਰੋਗਰਾਮ ਬੜੀ ਸ਼ਾਨ ਨਾਲ ਨਿਭਾਇਆ ਹੈ, ਤਾਂ ਉਹ ਬੋਲੇ, "ਧੰਨਵਾਦੀ ਤਾਂ ਅਸੀਂ ਤੁਹਾਡੇ ਹਾਂ ਕਿ ਤੁਸਾਂ ਹੰਸਪਾਲ ਜੀ ਰਾਹੀਂ ਸਾਡੀ ਇਹ ਸੇਵਾ ਸਵੀਕਾਰ ਕੀਤੀ ਏ।" ਉਹਨਾਂ ਦੀ ਇਹ ਗਲ

ਸੁਣ ਕੇ, ਮੈਂ ਉਹਨਾਂ ਦੀ ਨਿਮਰਤਾ ਵੇਖ ਕੇ ਹੈਰਾਨ ਰਹਿ ਗਿਆ, ਕਿ ਨਿਮਰਤਾ ਵਿਚ ਕਿਸ ਤਰ੍ਹਾਂ ਉਨ੍ਹਾਂ ਨੇ, ਗੁਰੂ ਘਰ ਦੀ ਪ੍ਰੰਪਰਾ ਬਰਕਰਾਰ ਰੱਖੀ ਹੈ। ਮੈਂ ਉਹਨਾਂ ਦੀ ਵਡਿਆਈ ਦਾ ਅਗੇ ਨਾਲੋਂ ਵੀ ਵਧ ਕਾਇਲ ਹੋ ਗਿਆ।

ਉਹਨਾ ਮੈਨੂੰ ਇਹ ਗਲ ਵੀ ਯਾਦ ਕਰਾਈ ਕਿ " ਤੁਸਾਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਵਲੋਂ, ਤੁਹਾਡੇ ਪਿਤਾ ਜੀ ਨੂੰ ਭੇਜੀ ਗਊ ਦਾ ਦੁਧ ਪੀਤਾ, ਇਸ ਲਈ ਤੁਸੀਂ ਚੰਗੇ ਕਵੀ ਹੋ, ਚੰਗੇ ਗਾਇਕ ਹੋ, ਚੰਗੀ ਆਵਾਜ਼ ਦੇ ਮਾਲਕ ਹੋ, ਤੇ ਨਾਮਧਾਰੀ ਸਿੰਘਾਂ ਨਾਲ ਪਿਆਰ ਰਖਦੇ ਹੋ।"

ਹੰਸਪਾਲ ਜੀ ਦੇ ਪਿਤਾ ਜੀ ਦੇ ਭੋਗ ਤੇ ਅੰਤਮ ਅਰਦਾਸ ਸਮੇਂ ਜਦੋਂ ਮੈਂ ਮਥਾ ਟੇਕਿਆ ਤਾਂ ਹਸ ਕੇ ਕਹਿਣ ਲਗੇ "ਰਤਨ ਜੀ ਖਿਆਲ ਰਖਣਾ, ਕਈ ਕੌਡੀਆਂ ਵੀ ਰਤਨ ਦੀ ਰੀਸ ਕਰਨ ਲਗ ਪਈਆਂ ਹਨ" ਮੈਂ ਕਿਹਾ "ਕੋਈ ਗਲ ਨਹੀਂ ਤੁਹਾਡੀ ਕ੍ਰਿਪਾ ਦ੍ਰਿਸ਼ਟੀ ਰਹਿਣੀ ਚਾਹੀਦੀ ਹੈ।" ਹਸ ਕੇ ਕਹਿਣ ਲਗੇ—

"ਰਤਨ ਲੁਕਾਇਆ ਲੁਕੈ ਨਾਹੀ ਜੇ ਕੋ ਰਖੈ ਲੁਕਾਈ॥"

ਮੈਨੂੰ ਸਤਿਗੁਰੂ ਜਗਜੀਤ ਸਿੰਘ ਜੀ ਦੇ ਨਾਲ, ਦੋ ਵਾਰੀ ਡੇਢ ਡੇਢ ਦੋ ਦੋ ਮਹੀਨੇ ਰਹਿਣ ਦਾ ਸੁਭਾਗ ਪ੍ਰਾਪਤ ਹੋਇਆ। ਮੈਂ ਉਨ੍ਹਾਂ ਦੇ ਨਿਜੀ ਜੀਵਨ ਤੋਂ ਬਹੁਤ ਪ੍ਰਭਾਵਤ ਹੋਇਆ ਹਾਂ। ਸਦਾ ਖਿੜੇ ਮਥੇ ਰਹਿਣਾ, ਹਰ ਵੇਲੇ ਹਸੂੰ ਹਸੂੰ ਕਰਦਾ ਮੁਸਕ੍ਰਾਉਂਦਾ ਚਿਹਰਾ, ਦੇਸ ਪ੍ਰਦੇਸ ਜਿਥੇ ਵੀ ਹੋਵਣਾ, ਦੋ ਵਕਤ ਦਾ ਧਾਰਮਕ ਦੀਵਾਨ, ਨਿਤਨੇਮ ਅਤੇ ਸਿਮਰਨ। ਪੱਕੇ ਰਾਗਾਂ ਦੀ ਉਨ੍ਹਾਂ ਨੇ ਉਚ ਉਸਤਾਦਾਂ ਤੋਂ ਸਿਖਿਆ ਲਈ ਹੈ ਤੇ ਆਪ ਵੀ ਸ਼ਾਸਤ੍ਰੀ ਸੰਗੀਤ ਦੇ ਮਾਹਰ ਹਨ। ਰਾਗ ਦੀ ਬੰਦਸ਼ ਅਤੇ ਤਬਲੇ ਦੀ ਲੈਅਕਾਰੀ ਵਿਚ ਪ੍ਰਬੀਨ ਹਨ। ਇਕ ਦਿਨ ਮੇਰੇ ਉਨ੍ਹਾਂ ਪਾਸ ਬੈਠਿਆਂ, ਪ੍ਰਸਿਧ ਸਰੋਦ ਵਾਦਕ ਉਸਤਾਦ ਅਮਜਦ ਅਲੀ ਖ਼ਾਨ ਆਏ। ਉਨ੍ਹਾਂ ਨੇ ਆਪਣੇ ਗਲੇ ਨਾਲ ਕਈ ਰਾਗਾਂ ਦੀਆਂ ਬੰਦਸ਼ਾਂ ਸੁਣਾਈਆਂ ਜਿਨ੍ਹਾਂ ਨੂੰ ਸੁਣਕੇ ਸਤਿਗੁਰੂ ਜੀ ਨੇ ਵੀ ਕੁਝ ਬੰਦਸ਼ਾਂ ਉਹਨਾ ਨੂੰ ਸੁਣਾਈਆਂ । ਇਸ ਤਰ੍ਹਾ ਵਡੇ ਵਡੇ ਉਸਤਾਦ ਵੀ ਮਹਿਸੂਸ ਕਰਦੇ ਹਨ, ਕਿ ਉਹਨਾ ਨੂੰ ਸੁਣਨ ਵਾਲਾ ਆਪ ਭੀ ਇਸ ਕਲਾ ਦਾ ਵਡਾ ਗਿਆਨਵਾਨ ਹੈ। ਆਪ ਦਿਲਰੁਬਾ ਭੀ ਵਜਾਂਦੇ ਹਨ ਤੇ ਆਪ ਦੀ ਇਸ ਦਿਲਚਸਪੀ ਕਾਰਨ, ਨਾਮਧਾਰੀ ਸਿੰਘਾਂ ਵਿਚ ਚੰਗੇ ਗਾਇਕ, ਸੰਗੀਤਕਾਰ, ਸਰੋਦ, ਦਿਲਰੁਬਾ ਅਤੇ ਤਬਲਾ ਵਾਦਕ ਪੈਦਾ ਹੋ ਗਏ ਹਨ। ਖੇਡਾਂ ਵਿਚ ਆਪ ਨੂੰ ਪੂਰੀ ਦਿਲਚਸਪੀ ਹੈ। ਨਾਮਧਾਰੀ ਹਾਕੀ ਟੀਮ, ਇਕ ਚਮਤਕਾਰ ਤੋਂ ਘਟ ਨਹੀਂ। ਵਿਦਿਆ ਦੇ ਵਾਧੇ ਲਈ ਆਪ ਹਰ ਵੇਲੇ ਯਤਨਸ਼ੀਲ ਹਨ। ਸਾਹਿਤਕਾਰਾਂ ਤੇ ਕਵੀਆਂ ਦੇ ਕਦਰਦਾਨ ਹਨ ਤੇ ਹਮੇਸ਼ਾਂ ਸਨਮਾਨ ਕਰਦੇ ਹਨ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਆਪਣੇ ਸਿੱਖਾਂ ਵਿਚ ਜ਼ਬਤ (ਡਿਸਿਪਲਨ) ਰਖਣ ਦੀ ਵੀ ਕੋਸ਼ਸ਼ ਕਰਦੇ ਹਨ। ਮੁਠੱਡਾ ਕਲਾਂ ਦੇ ਮੇਲੇ ਤੇ ਹੋਰ ਫ਼ੋਟੋਗ੍ਰਾਫ਼ਰਾਂ ਵਿਚ ਇਕ ਸਿਖ ਫ਼ੋਟੋਗ੍ਰਾਫ਼ਰ ਐਸਾ ਵੀ ਸੀ, ਜਿਸ ਨੇ ਦਾਹੜੀ ਕਟੀ ਹੋਈ ਸੀ। ਸਤਿਗੁਰੂ ਜੀ ਨੇ ਉਸ ਨੂੰ ਫੋਟੋ ਲੈਣ ਤੋਂ ਮਨ੍ਹਾਂ ਕਰ ਦਿਤਾ। ਆਖ਼ਰ ਜਦੋਂ ਉਸਨੇ ਇਹ ਵਾਇਦਾ ਕੀਤਾ ਕਿ ਉਹ ਅਗੋਂ ਦਾਹੜੀ ਨਹੀਂ ਕਟੇਗਾ, ਤਾਂ ਹੀ ਉਸ ਨੂੰ ਤਸਵੀਰਾਂ ਲੈਣ ਦੀ ਆਗਿਆ ਦਿਤੀ ਗਈ। ਬੈਂਕਾਕ ਵਿਚ ਇਕ ਨਾਮਧਾਰੀ ਸਿਖ ਬੁਰੀ ਤਰ੍ਹਾਂ ਦਾਹੜੀ ਕਟਦਾ ਸੀ। ਸਤਿਗੁਰਾਂ ਨੇ ਉਸ ਨੂੰ ਦੀਵਾਨ ਵਿਚ ਖੜਾ ਕਰਕੇ, ਪੰਜ ਹਜ਼ਾਰ ਰੁਪਏ ਜੁਰਮਾਨਾ ਕੀਤਾ, ਜੋ ਉਸ ਨੇ ਅਦਾ ਕੀਤਾ।

ਪਹਾੜ ਗੰਜ ਦੀ ਨਾਮਧਾਰੀ ਧਰਮਸ਼ਾਲਾ ਦੇ ਪ੍ਰਬੰਧਕ ਸ੍ਰ. ਕਰਤਾਰ ਸਿੰਘ ਨੇ ਆਪਣੇ ਲੜਕੇ ਦੀ ਸ਼ਾਦੀ ਵੇਲੇ ਬਰਾਤ ਅਤੇ ਦੇਣ ਲੈਣ ਦੀਆਂ ਰਸਮਾਂ ਕੀਤੀਆਂ, ਉਸਨੂੰ ਭਰੇ ਦੀਵਾਨ ਵਿਚ ਤਾੜਨਾ ਕਰਕੇ, ਦਸ ਹਜ਼ਾਰ ਰੁਪਏ ਜੁਰਮਾਨਾ ਕੀਤਾ ਗਿਆ, ਜੋ ਉਸ ਨੇ ਅਦਾ ਕੀਤਾ।

ਸੇਠ ਤ੍ਰਿਲੋਕ ਸਿਘ ਜੀ ਦੇ ਵਡੇ ਲੜਕੇ ਦੀ ਮੰਗਣੀ, ਇਕ ਗ਼ੈਰ ਨਾਮਧਾਰੀ ਸਿੱਖ ਪ੍ਰਵਾਰ ਵਿਚ ਹੋਈ ਤੇ ਸਤਿਗੁਰੂ ਜੀ ਨੂੰ ਕੁਝ ਲੈਣ ਦੇਣ ਬਾਰੇ ਪਤਾ ਲੱਗਾ। ਉਹਨਾ ਭਰੇ ਦੀਵਾਨ, ਵਿਚ ਜੋ ਸੇਠ ਤ੍ਰਿਲੋਕ ਸਿੰਘ ਜੀ ਦੀ ਪੂਸਾ ਰੋਡ ਵਾਲੀ ਪਹਿਲੀ ਕੋਠੀ ਵਿਚ ਹੀ ਹੋ ਰਿਹਾ ਸੀ ਅਤੇ ਸਤਿਗੁਰੂ ਜੀ ਉਥੇ ਹੀ ਠਹਿਰਦੇ ਸਨ, ਸੇਠ ਜੀ ਤੇ ਉਨ੍ਹਾਂ ਦੀ ਪਤਨੀ ਨੂੰ ਝਾੜ ਪਾਈ। ਦੋਹਾਂ ਨੇ ਸੰਗਤ ਦੇ ਜੋੜਿਆਂ ਵਿਚ ਖੜੇ ਹੋ ਕੇ ਮਾਫ਼ੀ ਮੰਗੀ, ਪਰ ਸਤਿਗੁਰੂ ਜੀ ਨੇ ਕਿਹਾ, ਕਿ ਇਹ ਰਿਸ਼ਤਾ ਤੋੜ ਦਿਤਾ ਜਾਵੇ, ਇਹ ਕਹਿਕੇ ਆਪ ਉਥੋਂ ਚਲੇ ਗਏ, ਤੇ ਕਿਹਾ ਕਿ ਉਹ ਅਗੋਂ ਉਥੇ ਨਹੀਂ ਠਹਿਰਨਗੇ। ਇਸ ਗਲ ਨੇ ਸੇਠ ਤ੍ਰਿਲੋਕ ਸਿੰਘ ਜੀ ਲਈ ਇਕ ਵਡਾ ਸੰਕਟ ਪੈਦਾ ਕਰ ਦਿਤਾ। ਇਕ ਤਾਂ ਲੜਕਾ ਲੜਕੀ ਦੋਵੇਂ ਇਕ ਦੂਜੇ ਨੂੰ ਚਾਹੁੰਦੇ ਸਨ, ਦੂਸਰਾ ਲੜਕੀ ਦਾ ਖਾਨਦਾਨ ਵੀ ਇਜ਼ਤ ਵਾਲਾ ਸੀ ਤੇ ਮੰਗਣੀ ਟੁਟਣਾ, ਉਨ੍ਹਾਂ ਲਈ ਨਮੋਸ਼ੀ ਵਾਲੀ ਗਲ ਸੀ, ਤੀਜਾ ਮੰਗਣੀ ਟੁਟ ਜਾਣ ਨਾਲ ਲੜਕੀ ਦੀ ਬਦਨਾਮੀ ਹੋ ਕੇ, ਅਗੇ ਹੋਰ ਰਿਸ਼ਤਾ ਮਿਲਣ ਵਿਚ ਰੁਕਾਵਟ ਪੈਂਦੀ ਸੀ ਸੋ ਦਿੱਲੀ ਦੀਆਂ ਸੰਗਤਾਂ ਨੇ ਫ਼ੈਸਲਾ ਕੀਤਾ, ਕਿ ਵਿਸਾਖੀ ਦੇ ਮੇਲੇ ਤੇ, ਜੋ ਤਲਵੰਡੀ ਸਾਬੋ ਵਿਖੇ ਹੋਣਾ ਸੀ। ਦਿੱਲੀ ਦੀਆਂ ਸੰਗਤਾਂ ਦਾ ਇਕ ਡੈਪੂਟੇਸ਼ਨ ਉਥੇ ਪਹੁੰਚ ਕੇ, ਸਤਿਗੁਰੂ ਜੀ ਨੂੰ ਬੇਨਤੀ ਕਰੇ, ਕਿ ਉਹ ਰਿਸ਼ਤਾ ਕਾਇਮ ਰਖਣ ਦੀ ਆਗਿਆ ਦੇਣ। ਪਿਛਲੀ ਭੁਲ ਨੂੰ ਸਾਫ਼ ਕਰ ਦੇਣ, ਤੇ ਅਨੰਦ ਕਾਰਜ ਉਨ੍ਹਾਂ ਦੀ ਹਾਜ਼ਰੀ ਵਿਚ, ਬਿਨਾ ਕਿਸੇ ਲੈਣ ਦੇਣ ਦੇ ਹੋਵੇਗਾ।

ਦਿੱਲੀ ਦੀ ਸੰਗਤ ਇੱਕ ਸਪੈਸ਼ਲ ਬਸ ਲੈ ਕੇ ਤਲਵੰਡੀ ਸਾਬੋ ਪੁਜੀ। ਮੈਂ ਉਸ ਦਿਨ ਸਵੇਰ ਦੇ ਦੀਵਾਨ ਵਿਚ ਮੌਜੂਦ ਸਾਂ। ਕੀਰਤਨ ਦੀ ਸਮਾਪਤੀ ਤੇ ਸਾਰੇ ਦਿੱਲੀ ਵਾਲੇ ਸਜਣ ਜਿਨ੍ਹਾਂ ਦੀ ਅਗਵਾਈ ਸ਼ਾਇਦ ਸੇਵਾ ਸਿੰਘ ਤੰਬੂਆਂ ਵਾਲੇ ਕਰ ਰਹੇ ਸਨ, ਹਥ ਜੋੜ ਕੇ ਖੜੇ ਹੋ ਗਏ। ਸੇਠ ਤ੍ਰਲੋਕ ਸਿੰਘ ਤੇ ਉਨ੍ਹਾਂ ਦੀ ਪਤਨੀ ਤੇ ਲੜਕਾ ਵੀ ਸ਼ਾਮਲ ਸਨ। ਉਨ੍ਹਾਂ ਬੇਨਤੀ ਕੀਤੀ ਕਿ ਸੇਠ ਤ੍ਰਲੋਕ ਸਿੰਘ ਜੀ ਦੀ ਭੁਲ ਮਾਫ਼ ਕਰ ਦਿਤੀ ਜਾਵੇ ਤੇ ਰਿਸ਼ਤੇ ਦੀ ਪ੍ਰਵਾਨਗੀ ਦਿਤੀ ਜਾਵੇ। ਅਨੰਦ ਕਾਰਜ ਉਨ੍ਹਾਂ ਦੀ ਆਗਿਆ ਤੇ ਨਿਗਰਾਨੀ ਵਿਚ ਹੀ ਹੋਵੇਗਾ। ਉਹਨਾਂ ਲੜਕਾ ਤੇ ਲੜਕੀ ਦੋਹਾਂ ਵਲੋਂ ਵੀ ਸਨਿਮ੍ਰ ਬੇਨਤੀ ਕੀਤੀ।

ਸਤਿਗੁਰੂ ਤਾਂ ਸਦਾ ਬਖ਼ਸ਼ੰਦ ਹੁੰਦਾ ਹੀ ਹੈ। ਸੋ ਮਾਫ਼ੀ ਦੇ ਦਿਤੀ ਗਈ। ਅਨੰਦ ਕਾਰਜ ਦਿੱਲੀ ਰਾਜਿੰਦਰ ਨਗਰ ਸ਼ੰਕਰ ਰੋਡ ਦੇ ਇਕ ਵਡੇ ਹਾਲ ਵਿਚ ਹੋਇਆ। ਸਤਿਗੁਰੂ ਜੀ ਤੋਂ ਇਲਾਵਾ, ਉਸ ਵੇਲੇ ਦੇ ਉਪ ਰਾਸ਼ਟਰਪਤੀ ਵੀ ਮੌਜੂਦ ਸਨ। ਮੈਂ ਸੇਠ ਤ੍ਰਿਲੋਕ ਸਿੰਘ ਜੀ ਦੀ ਇਛਾ ਅਨੁਸਾਰ, ਲੜਕੇ ਦਾ ਸੇਹਰਾ ਪੜ੍ਹਿਆ, ਜਿਸ ਦਾ ਨਾਮ ਸੇਹਰਾ ਨਹੀਂ 'ਮਾਲਾ' ਸੀ, ਅਤੇ ਇਸਦੀ ਪ੍ਰਵਾਨਗੀ ਵੀ ਮੈਨੂੰ ਸਤਿਗੁਰੂ ਜੀ ਨੇ ਪਹਿਲਾਂ ਦੇ ਦਿਤੀ ਸੀ।

ਏਨੀ ਬਹੁੱਪਖੀ ਸ਼ਖ਼ਸੀਅਤ, ਚਾਨਣ ਦਾ ਸੋਮਾ, ਅੰਧਕਾਰ ਵਿਚ ਰੌਸ਼ਨੀ ਫੈਲਾਉਣ ਵਾਲੀ ਜੋਤ, ਲੇਖਕਾਂ, ਕਵੀਆਂ ਤੇ ਕਲਾਕਾਰਾਂ ਦੇ ਸਿਰ ਆਪਣੀ ਸੁਪ੍ਰਸਤੀ ਦਾ ਹੱਥ ਰਖਣ ਵਾਲੀ, ਮਹਾਨ ਰਿਸ਼ਮ ਸਾਨੂੰ ਸਦੀਵੀ ਚਾਨਣ ਦੇਂਦੀ ਰਹੇ, ਇਹੀ ਮੇਰੀ ਦਿਲੀ ਕਾਮਨਾ ਹੈ।

# ਰਾਗ ਨਾਦ ਦੇ ਸਿੱਧ ਸਾਧਕ

ਉਸਤਾਦ ਹਰਭਜਨ ਸਿੰਘ

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਸੰਗੀਤ ਰਸ ਬਾਰੇ ਲਿਖਣਾ ਆਪਣੇ ਆਪ ਵਿਚ ਇਕ ਬਹੁਤ ਹੀ ਦਿਲਚਸਪ ਵਾਰਤਾ ਲਿਖਣਾ ਹੈ।

ਜਿਵੇਂ ਕਿ ਅਸੀਂ ਸਭ ਜਾਣਦੇ ਹਾਂ ਸਤਿਗੁਰੂ ਜਗਜੀਤ ਸਿੰਘ ਜੀ ਹਿਦੁਸਤਾਨ ਦੇ ਲਗਭਗ ਸਾਰੇ ਪਰਸਿੱਧ ਸੰਗੀਤਕਾਰਾਂ ਤੇ ਨਿਰਤਕਾਰਾਂ ਨੂੰ ਇਸ ਲਈ ਮਿਲਦੇ, ਉਨ੍ਹਾਂ ਨੂੰ ਬਲਾਉਂਦੇ, ਉਨ੍ਹਾਂ ਕੋਲੋਂ ਸੁਣਦੇ ਤੇ ਉਨ੍ਹਾਂ ਨੂੰ ਸੁਣਾਉਂਦੇ ਹਨ ਕਿ ਗੁਰਬਾਣੀ ਸੰਗੀਤ ਦੀ ਜੋ ਰਬਾਬੀ ਪਰੰਪਰਾ ਸਤਿਗੁਰੂ ਨਾਨਕ ਤੋਂ ਲੈਕੇ ਸਤਿਗੁਰੂ ਅਰਜਨ ਦੇਵ ਜੀ ਤਕ ਬਣੀ ਤੇ ਫਿਰ ਜਿਸ ਨੂੰ ਬਾਅਦ ਦੇ ਗੁਰੂ ਸਾਹਿਬਾਨ ਨੇ ਪਰਵਾਨ ਚੜ੍ਹਾਇਆ, ਉਸ ਸੰਗੀਤ ਦੀ ਵਿਰਾਸਤ ਨੂੰ ਆਪਣੇ ਤੇ ਹੋਰ ਸਭ ਸੰਗੀਤਾਚਾਰੀਆਂ ਦੇ ਸ਼ਿਸ਼ਿਆਂ ਰਾਹੀਂ ਪ੍ਰਚਾਰਿਤ-ਪ੍ਰਸਾਰਿਤ ਕੀਤਾ ਜਾ ਸਕੇ।

ਸਤਿਗੁਰੂ ਜਗਜੀਤ ਸਿੰਘ ਜੀ ਜਿਵੇਂ ਆਪ ਦੱਸਦੇ ਹਨ "ਮੇਰੀ ਸੰਗੀਤ ਸ਼ਿਖਸ਼ਾ ਮੇਰੇ ਪਿਤਾ, ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਉਸਤਾਦ ਹਰਨਾਮ ਸਿੰਘ ਜੀ ਤੋਂ ਤੇ ਉਸਤਾਦ ਰਹੀਮ ਬਖ਼ਸ਼ ਜੀ ਕੋਲੋਂ ਸ਼ੁਰੂ ਕਰਵਾਈ। ਛੇ ਕੁ ਮਹੀਨਿਆ ਬਾਅਦ ਇਕ ਦਿਨ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਜਦੋਂ ਸਾਡੇ ਕੋਲੋਂ ਰਾਗ ਸੁਣਿਆ ਤਾਂ ਆਪ ਨੇ ਉਸਤਾਦ ਰਹੀਮ ਬਖ਼ਸ਼ ਜੀ ਨੂੰ ਕਹਿ ਦਿੱਤਾ ਕਿ ਮੇਰੀ ਤਸੱਲੀ ਨਹੀਂ ਹੋ ਰਹੀ, ਤੁਸੀਂ ਸ਼ਾਇਦ ਦਿਲ ਨਾਲ ਨਹੀਂ ਸਿਖਾ ਰਹੇ। ਫਿਰ ਸਤਿਗੁਰੂ ਜੀ ਨੂੰ ਪਤਾ ਲੱਗਾ ਕਿ ਉਸਤਾਦ ਰਹੀਮ ਬਖ਼ਸ਼ ਦੇ ਪਿਤਾ ਉਧੋ ਖ਼ਾਂ ਸਾਹਿਬ ਅਤਿਸਾਰ ਨਾਲ ਬਹੁਤ ਬੀਮਾਰ ਹਨ, ਆਪ ਉਨ੍ਹਾਂ ਨੂੰ ਭੈਣੀ ਸਾਹਿਬ ਲੈ ਆਏ, ਉਨ੍ਹਾਂ ਦਾ ਇਲਾਜ ਕਰਵਾਇਆ ਤੇ ਫਿਰ ਉਨ੍ਹਾਂ ਕੋਲੋਂ ਸਾਨੂੰ ਸੰਗੀਤ ਦੀ ਸ਼ਿਖਸ਼ਾ ਦਿਵਾਣੀ ਸ਼ੁਰੂ ਕੀਤੀ।

"ਗੁਰਬਾਣੀ ਸੰਗੀਤ ਦੀਆਂ ਰਬਾਬੀ ਰੀਤਾਂ ਸਾਨੂੰ ਭਾਈ ਤਾਬਾ ਜੀ ਕੋਲੋਂ ਸਿਖਵਾਈਆਂ ਗਈਆਂ ਤੇ ਪੰਜਾਬ ਘਰਾਣੇ ਦੇ ਅੰਗ ਦਾ ਪਖਾਵਜ ਭਾਈ ਨਸੀਰ ਅੰਮ੍ਰਿਤਸਰੀ ਕੋਲੋਂ ਸਿਖਿਆ। ਉਂਜ ਉਸ ਜ਼ਮਾਨੇ ਦੇ ਪ੍ਰਸਿੱਧ ਉਸਤਾਦ ਭਾਈ ਲਾਲ, ਪੰਡਿਤ ਓਂਕਾਰ ਨਾਥ ਠਾਕੁਰ, ਸ੍ਰੀ ਵਿਨਾਇਕ ਰਾਓ ਪਟਵਰਧਨ, ਪੰਡਿਤ ਕ੍ਰਿਸ਼ਣਾਰਾਓ ਗਵਾਲੀਅਰ ਵਾਲੇ, ਪੰਡਿਤ ਦੇ, ਕਾਨਨ, ਪੰਡਿਤ ਸਾਮਤਾ ਪ੍ਰਸਾਦ ਗੁਦਈ ਮਹਾਰਾਜ, ਪੰਡਿਤ ਗੋਪਾਲ ਮਿਸ਼ਰ (ਅੱਜ ਦੇ ਪ੍ਰਸਿਧ ਸੰਗੀਤਕਾਰ ਰਾਜਨ-ਸਾਜਨ ਮਿਸ਼ਰਾ ਜੀ ਦੇ ਚਾਚਾ ਜੀ,) ਪ੍ਰਸਿੱਧ ਪਖਾਵਜੀ ਉਸਤਾਦ ਕਾਦਿਰ ਬਖ਼ਸ਼, (ਉਸਤਾਦ ਅੱਲਾ ਰਖਾ ਖਾਂ ਦੇ ਗੁਰੂ) ਪੰਡਿਤ ਮਹਾਂਦੇਵ ਪ੍ਰਸਾਦ ਕੱਥਕ ਤੇ ਹੋਰ ਸਭ ਪ੍ਰਸਿੱਧ ਗਾਇਕ ਸ੍ਰੀ ਭੈਣੀ ਸਾਹਿਬ ਆ ਕੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਾਹਮਣੇ ਗਾਉਂਦੇ ਵਜਾਉਂਦੇ ਸਨ ਤੇ ਅਸੀਂ ਕੋਲ ਬਹਿ ਕੇ ਸੁਣਦੇ-ਸਿੱਖਦੇ ਸਾਂ।

"ਦਿਲਰੁਬਾ ਵਜਾਣ ਦੀ ਸ਼ਿਖਸ਼ਾ ਸਾਨੂੰ ਪਟਿਆਲੇ ਵਾਲੇ ਉਸਤਾਦ ਭਾਈ ਮਸਤਾਨ ਸਿੰਘ ਜੀ ਤੋਂ ਮਿਲੀ। ਉਨ੍ਹਾਂ ਦਾ ਅਸਲ ਨਾਮ ਤਾਂ ਭਾਈ ਜੀਵਨ ਸਿੰਘ ਸੀ, ਪਰ ਸਾਜ ਵਜਾਉਂਦੇ ਵਜਾਉਂਦੇ ਉਹ ਐਂਜ ਮਸਤ ਹੋ ਜਾਂਦੇ ਸਨ ਕਿ ਉਨ੍ਹਾਂ ਦਾ ਨਾਮ ਹੀ ਜੀਵਨ ਸਿੰਘ ਤੋਂ ਮਸਤਾਨ ਸਿੰਘ ਪੈ ਗਿਆ। ਭਾਈ ਮਸਤਾਨ ਸਿੰਘ ਜੀ ਦੀ ਕਲਾ ਤੋਂ ਪ੍ਰਭਾਵਤ ਹੋਕੇ ਪਹਿਲਾਂ ਸਤਿਗੁਰੂ ਪ੍ਰਤਾਪ ਸਿੰਘ ਜੀ ਆਪ ਉਨ੍ਹਾਂ ਦੇ ਸ਼ਿੱਸ਼ਯ ਬਣੇ ਤੇ ਫਿਰ ਸਾਨੂੰ ਵੀ ਸ਼ਿਸ਼ਯ ਬਣਵਾਇਆ।"

ਸਤਿਗੁਰੂ ਜਗਜੀਤ ਸਿੰਘ ਜੀ ਕੋਲ ਅੱਜ ਸ਼ਾਸਤ੍ਰੀ ਸੰਗੀਤ ਤੇ ਗੁਰਬਾਣੀ ਦੀਆਂ ਰਬਾਬੀ ਬੰਦਸ਼ਾਂ ਦਾ ਏਡਾ ਵੱਡਾ ਭੰਡਾਰ ਹੈ ਕਿ ਸਭ ਪ੍ਰਸਿੱਧ ਸੰਗੀਤਕਾਰ ਆਣ ਕੇ ਸੁਣਦੇ ਸਿੱਖਦੇ, ਤੇ ਆਪਣੇ ਸ਼ਿਸ਼ਿਯਾਂ ਨੂੰ ਸਿਖਵਾਉਂਦੇ ਹਨ। ਖ਼ਾਸ ਕਰਕੇ ਖ਼ਿਆਲ ਤੇ ਠੁਮਰੀ ਅੰਗ ਦੀਆਂ ਬੰਦਸ਼ਾਂ ਅਤੇ ਧ੍ਰੁਪਦ ਧਮਾਰ ਦੀਆਂ ਪੁਰਾਤਨ ਬੰਦਸ਼ਾਂ ਦਾ ਤਾਂ ਕੋਈ ਜਵਾਬ ਹੀ ਨਹੀਂ।

ਸਤਿਗੁਰੂ ਨਾਨਕ ਦੀ ਸੁਰਤਿ ਤੇ ਮਰਦਾਨੇ ਦੀ ਰਬਾਬੀ ਤਾਨ ਜਿਵੇਂ ਇਕ ਰਸ ਸਨ ਓਵੇਂ ਹੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਸੁਰਤਿ ਤੇ 'ਤਾਲ' ਇਕ ਰਸ ਹਨ। ਜੇ ਮੈਂ ਇਹ ਆਖਾਂ ਤਾਂ ਸ਼ਾਇਦ ਅਤਿਕਥਨੀ ਨਹੀਂ ਹੋਵੇਗੀ ਕਿ ਸਤਿਗੁਰੂ ਜਗਜੀਤ ਸਿੰਘ ਜੀ ਦੀ ਜਿੰਨੀ ਵੀ ਅਧਿਆਤਮਕ ਸਾਧਨਾ ਹੈ- ਉਹ 'ਨਾਦ' ਦੀ ਸਾਧਨਾ ਰਾਹੀਂ ਹੀ ਪਰਵਾਨ ਚੜ੍ਹਦੀ ਏ। 'ਨਾਦ' ਜੋ ਕਿ ਸ਼ਬਦ ਬ੍ਰਹਮ ਹੈ-ਆਪ ਨੇ ਉਸੇ ਨਾਦ ਵਿਚ ਹੀ ਆਪਣਾ ਸਾਰਾ ਆਪਾ ਅਰਪਨ ਕੀਤਾ ਹੋਇਆ ਹੈ। ਜਦੋਂ ਸੰਗੀਤ ਹੈ- ਓਦੋਂ ਹੋਰ ਕੁਛ ਨਹੀਂ, ਗਾਉਣ ਵੇਲੇ ਆਪ ਐਸੇ ਭਾਵ ਵਿਭੋਰ ਹੋ ਜਾਂਦੇ ਹਨ ਕਿ ਓਦੋਂ ਫਿਰ ਨਾ ਸਮੇਂ ਦਾ ਸਵਾਲ ਰਹਿੰਦਾ ਹੈ-ਨਾ ਨੀਂਦ ਦਾ ਤੇ ਨਾ ਭੁਖ ਤ੍ਰੇਹ ਦਾ। ਸੱਤ ਸੱਤ ਘੰਟੇ ਤੱਕ ਇੱਕੋ ਆਸਣ ਵਿਚ ਬੈਠ ਕੇ ਆਪ ਗਾਉਂਦੇ ਹਨ।

ਇਸੇ ਤਰ੍ਹਾਂ ਦੀ ਇਕ ਸਾਖੀ ਯਾਦ ਆ ਰਹੀ ਹੈ- ਇੰਦੌਰ ਦੇ ਧ੍ਰੁਪਦ ਧਮਾਰ ਗਾਇਕ ਪਵਾਰ ਬੰਧੂ ਸ੍ਰੀ ਭੈਣੀ ਸਾਹਿਬ ਆਏ ਸਨ। ਸ਼ਾਮ ਤੋਂ ਹੀ ਬੱਚਿਆਂ ਦੀ ਸੰਗੀਤ ਸਿਖਿਆ ਦੀ ਬੈਠਕ ਚੱਲ ਰਹੀ ਸੀ। ਜਦੋਂ ਪਵਾਰ ਬੰਧੂ ਓਥੇ ਪਹੁੰਚੇ। ਸਤਿਗੁਰ ਜੀ ਨੇ ਉਨ੍ਹਾਂ ਕੋਲੋਂ ਧ੍ਰੁਪਦ ਧਮਾਰ ਦੀਆਂ ਇਕ ਦੋ ਬੰਦਸ਼ਾਂ ਸੁਣੀਆਂ। ਫਿਰ ਉਨ੍ਹਾ ਨੇ ਸਤਿਗੁਰਾਂ ਅਗੇ ਅਰਜ਼ ਕੀਤੀ ਕਿ ਅਸੀਂ ਆਪ ਜੀ ਨੂੰ ਹੋਰ ਵੀ ਬਹੁਤ ਕੁਛ ਸੁਣਾਉਣਾ ਚਾਹੁੰਦੇ ਹਾਂ। ਸਤਿਗੁਰਾਂ ਨੇ ਉਨ੍ਹਾਂ ਕੋਲੋਂ ਅਗਲੇ ਦਿਨ ਦਾ ਪ੍ਰੋਗ੍ਰਾਮ ਪੁੱਛਿਆ। ਉਨ੍ਹਾਂ ਨੇ ਕਿਹਾ ਕਿ ਭਲਕੇ ਜਲੰਧਰ ਜਾਣਾ ਹੈ ਓਥੇ ਜਾਕੇ ਆਪ ਜੀ ਕੋਲ ਹੀ ਵਾਪਸ ਆ ਜਾਵਾਂਗੇ, ਸਤਿਗੁਰਾਂ ਨੇ ਕਿਹਾ ਕਿ ਭਲਕੇ ਸ਼ਾਮ ਨੂੰ ਆਪ ਕੋਲੋਂ ਫਿਰ ਸੁਣਾਂਗੇ। ਅਗਲੇ ਦਿਨ ਉਨ੍ਹਾਂ ਨੇ ਦੋ ਢਾਈ ਘੰਟੇ ਸਤਿਗੁਰਾਂ ਸਾਹਮਣੇ ਗਾਇਨ ਕੀਤਾ। ਸਤਿਗੁਰਾਂ ਕਿਹਾ "ਹੋਰ ਸੁਣਾਓ" ਉਨ੍ਹਾਂ ਨੇ ਕਿਹਾ —"ਬੱਸ ਜੀ, ਏਨਾ ਕੁ ਹੀ ਹਾਜ਼ਿਰ ਹੈ।"

ਸਤਿਗੁਰ ਜੀ ਨੇ ਫਿਰ ਪੁੱਛਿਆ, "ਆਪ ਦਾ ਕਲ੍ਹ ਦਾ ਪ੍ਰੋਗ੍ਰਾਮ ਕੀ ਹੈ ?" ਉਨ੍ਹਾਂ ਨੇ ਫਿਰ ਜਲੰਧਰ ਜਾ ਕੇ ਪੰਜ ਕੁ ਵਜੇ ਵਾਪਸ ਆਉਣ ਦੀ ਗੱਲ ਦੱਸੀ। ਸਤਿਗੁਰਾਂ ਨੇ ਕਿਹਾ—"ਤਾਂ ਕਲ੍ਹ ਆਪਨੂੰ ਅਸੀਂ ਸੁਣਾਵਾਂਗੇ।"

ਸਤਿਗੁਰ ਜੀ ਨੇ ਸਾਨੂੰ ਸਾਰਿਆਂ ਨੂੰ ਹੁਕਮ ਕਰ ਦਿੱਤਾ ਕਿ ਸ਼ਾਮੀਂ ਚਾਰ ਵਜੇ ਸੰਗੀਤ ਸਭਾ ਵਿਚ ਪਹੁੰਚ ਜਾਓ। ਚਾਰ ਵਜੇ ਸਤਿਗੁਰ ਜੀ ਨੇ ਆਪ ਗਾਉਣਾ ਸ਼ੁਰੂ ਕਰ ਦਿੱਤਾ। ਪੰਜ ਵਜੇ ਤਕ ਪਵਾਰ ਬੰਧੂ ਵੀ ਪਹੁੰਚ ਗਏ। ਸਤਿਗੁਰੂ ਜੀ ਦਸ ਵਜੇ ਤਕ ਲਗਾਤਾਰ ਗਾਉਂਦੇ ਰਹੇ। ਗਾਇਆ ਕੀ? ਅਲਗ ਅਲਗ ਰੀਤਾਂ ਦੇ ਕੇਵਲ 'ਸਥਾਈ' ਤੇ 'ਅੰਤਰੇ'। ਇਨ੍ਹਾਂ ਛੇ ਘੰਟਿਆਂ ਵਿਚ ਆਪ ਨੇ ਸੈਂਕੜਿਆਂ ਰੀਤਾਂ ਦੇ ਸਥਾਈ ਅੰਤਰੇ ਸੁਣਾ ਦਿੱਤੇ। ਪਵਾਰ ਬੰਧੂਆਂ ਨਾਲ ਜਿਹੜਾ ਪਖਾਵਜੀ ਆਇਆ ਹੋਇਆ ਸੀ- ਉਹ ਉਮਰੋਂ ਜ਼ਰਾ ਵਡੇਰਾ ਸੀ। ਪੰਜ ਘੰਟੇ ਤਕ ਬਹਿਣ ਕਰ ਕੇ ਉਹ ਆਪਣੇ ਗੋਡੇ ਘੁੱਟਣ ਲਗ ਪਿਆ ਤੇ ਬਾਰ ਬਾਰ ਬੱਚਿਆਂ ਨੂੰ ਆਖੇ—"ਸਤਿਗੁਰੂ ਜੀ ਕਾ ਸਟੈਮਨਾ ਬੜਾ ਜ਼ਬਰਦਸਤ ਹੈ", ਦਸ ਵਜੇ ਸਤਿਗੁਰਾਂ ਨੇ ਉਨ੍ਹਾਂ ਤਿੰਨਾਂ ਨੂੰ ਸੋਨੇ ਦੀਆਂ ਜੰਜੀਰੀਆਂ ਤੇ ਨਕਦ ਮਾਇਆ ਦੇ ਕੇ ਸਨਮਾਨਤ ਕੀਤਾ।

ਉਸ ਤੋਂ ਬਾਦ ਸਤਿਗੁਰ ਜੀ ਨੇ ਕਿਹਾ— "ਇਕ ਬੜੀ ਖ਼ੂਬਸੂਰਤ 'ਹੋਰੀ' ਧਮਾਰ ਦੀ ਬੰਦਿਸ਼ ਸੁਣਾਉਂਦਾ ਹਾਂ" ਤੇ ਫਿਰ ਆਪ ਨੇ ਉਹ ਬੰਦਿਸ਼ ਸੁਣਾਈ, ਤੇ ਫਿਰ ਇਕ ਹੋਰ ਬੰਦਿਸ਼ ਸੁਣਾਈ ਤੇ ਫਿਰ ਇਕ ਹੋਰ ਬੰਦਿਸ਼ ਸੁਣਾਈ- ਤੇ ਇੰਜ ਇਕ ਇਕ ਕਰਕੇ ਇਕ ਘੰਟੇ ਤਕ ਕਈ ਬੰਦਸ਼ਾਂ ਸੁਣਾਉਂਦਿਆਂ ਗਿਆਰਾਂ ਵਜਾ ਦਿੱਤੇ। ਇਸ ਤਰ੍ਹਾਂ ਸਤਿਗੁਰੂ ਜੀ— ਚਾਰ ਤੋਂ ਗਿਆਰਾਂ ਵਜੇ ਤਕ- ਸੱਤ ਘੰਟੇ ਲਗਾਤਾਰ ਇਕ ਆਸਣ ਤੇ ਬੈਠੇ ਗਾਉਂਦੇ ਰਹੇ।

ਉਸ ਤੋਂ ਬਾਅਦ ਅਸੀਂ ਮੋਹਨ ਸਿੰਘ ਦੇ ਘਰ ਪਰਸ਼ਾਦ ਛਕਣ ਚਲੇ ਗਏ। ਜਦੋਂ ਬਾਰਾਂ ਕੁ ਵਜੇ ਮੁੜ ਕੇ ਆਏ ਤਾਂ ਸਤਿਗੁਰ ਜੀ ਦਾ ਸੇਵਕ ਆਸਣ ਗੜਵਾ ਚੁੱਕੀ ਜਾਂਦਾ ਮਿਲਿਆ। ਅਸਾਂ ਪੁੱਛਿਆ, "ਕਿਧਰ ਜਾ ਰਹੇ ਓ।" ਉਸ ਦਾ ਉਤਰ ਸੀ, " ਸਤਿਗੁਰੂ ਜੀ ਇਸ਼ਨਾਨ ਕਰਕੇ ਆਪਣੇ ਨਿਤਨੇਮ ਸਥਾਨ ਉਪਰ ਨਾਮ ਸਿਮਰਨ ਲਈ ਆ ਰਹੇ ਨੇ।" ਤਿੰਨ ਘੰਟੇ ਨਾਮ ਸਿਮਰਨ ਤੋਂ ਬਾਅਦ ਆਪ ਨੇ ਤਿੰਨ ਵਜੇ ਲੁਧਿਆਣੇ ਜਾ ਕੇ ਆਸਾ ਦੀ ਵਾਰ ਵਿਚ ਵੀ ਦਰਸ਼ਨ ਦੇ ਦਿੱਤੇ ਤੇ ਆਸਾ ਦੀ ਵਾਰ ਤੋਂ ਬਾਅਦ ਆਪ ਜੀਵਨ ਨਗਰ ਨੂੰ ਰਵਾਨਾ ਹੋ ਗਏ।

ਸਤਿਗੁਰੂ ਜੀ ਸੰਗੀਤ ਰਚਨਾ ਕਿਵੇਂ ਕਰਦੇ ਨੇ, ਉਸ ਬਾਰੇ ਦੱਸਦਾ ਹਾਂ। ਇਕ ਵਾਰ ਮੈਨੂੰ ਆਪ ਜੀ ਨਾਲ ਰਾਜਸਥਾਨ ਸ੍ਰੀ ਗੰਗਾ ਨਗਰ ਦੇ ਇਲਾਕੇ ਵਿਚ ਜਾਣ ਦਾ ਮੌਕਾ ਮਿਲਿਆ। ਉਸ ਸ਼ਾਮ ਆਪ ਆਪਣੇ ਡੇਰੇ ਵਿਚ ਬੈਠੇ ਦਿਲਰੁਬਾ ਦੀਆਂ ਤਰਬਾਂ ਛੇੜ ਰਹੇ ਸਨ—ਜੋ ਕਿ 'ਤੰਬੂਰ' ਦੀਆਂ ਟੁਣਕਾਰਾਂ ਦਾ ਭੁਲੇਖਾ ਪਾ ਰਹੀਆਂ ਸਨ। ਆਪ ਦਿਲਰੁਬਾ ਦੀਆਂ ਤਰਬਾਂ ਉਪਰ ਗਿਆਰਾਂ ਮਾਤ੍ਰਾ ਦੀ ਗਤ ਵਜਾ ਰਹੇ ਸਨ। ਉਸ ਵਿਚ ਅਲੱਗ ਅਲੱਗ ਕਿਸਮ ਦੀਆਂ ਲੈਕਾਰੀਆਂ ਤਾਂ ਗੂੰਜ ਰਹੀਆਂ ਸਨ ਪਰ ਮੈਨੂੰ ਇਹ ਨਹੀਂ ਸੀ ਪਤਾ ਲਗ ਰਿਹਾ ਕਿ ਇਹ ਲੈਕਾਰੀ ਕੀ ਹੈ ? ਸਤਿਗੁਰਾਂ ਨੇ ਮੈਨੂੰ ਪੁੱਛਿਆ, "ਤੈਨੂੰ ਪਤਾ ਲਗਦਾ ਏ ਕਿ ਮੈਂ ਕੀ ਵਜਾ ਰਿਹਾ ਹਾਂ ?" ਮੈਂ ਕਿਹਾ— "ਜੀ ਮੈਨੂੰ ਸਮਝ ਨਹੀਂ ਆ ਰਹੀ।" ਤਦ ਸਤਿਗੁਰਾਂ ਨੇ ਗਿਣ ਕੇ ਦੱਸਿਆ ਤੇ ਸਮਝਾਇਆ ਕਿ ਮੈਂ ਗਿਆਰਾਂ ਮਾਤ੍ਰਾ ਵਿਚ ਤਿੰਨ ਤਾਲ ਦੀਆਂ ਸੋਲਾਂ ਮਾਤ੍ਰਾ ਨੂੰ ਕਿਵੇਂ ਸਮੋਇਆ ਹੈ। ਉਸ ਤੋਂ ਬਾਅਦ ਮੈਨੂੰ ਸਮਝ ਆਈ ਕਿ ਸਤਿਗੁਰੂ ਜੀ ਰੂਪਕ ਤਾਲ (ਸੱਤਮਾਤ੍ਰਾ) ਝੱਪਤਾਲ (ਦਸ ਮਾਤ੍ਰਾ) ਇਕ ਤਾਲ (ਬਾਰਾਂ ਮਾਤ੍ਰਾ) ਤੇ ਹੋਰ ਕਈ ਤਾਲ ਵੀ ਕਿਵੇਂ ਇਕ ਦੂਜੇ ਵਿਚ ਰਚਾ ਲੈਂਦੇ ਹਨ।

ਉਸ ਤੋਂ ਬਾਦ ਸਤਿਗੁਰ ਜੀ ਨੇ ਕਿਹਾ— "ਇਕ ਬੜੀ ਖ਼ੂਬਸੂਰਤ 'ਹੋਰੀ' ਧਮਾਰ ਦੀ ਬੰਦਿਸ਼ ਸੁਣਾਉਂਦਾ ਹਾਂ" ਤੇ ਫਿਰ ਆਪ ਨੇ ਉਹ ਬੰਦਿਸ਼ ਸੁਣਾਈ, ਤੇ ਫਿਰ ਇਕ ਹੋਰ ਬੰਦਿਸ਼ ਸੁਣਾਈ ਤੇ ਫਿਰ ਇਕ ਹੋਰ ਬੰਦਿਸ਼ ਸੁਣਾਈ- ਤੇ ਇੰਜ ਇਕ ਇਕ ਕਰਕੇ ਇਕ ਘੰਟੇ ਤਕ ਕਈ ਬੰਦਸ਼ਾਂ ਸੁਣਾਉਂਦਿਆਂ ਗਿਆਰਾਂ ਵਜਾ ਦਿੱਤੇ। ਇਸ ਤਰ੍ਹਾਂ ਸਤਿਗੁਰੂ ਜੀ— ਚਾਰ ਤੋਂ ਗਿਆਰਾਂ ਵਜੇ ਤਕ- ਸੱਤ ਘੰਟੇ ਲਗਾਤਾਰ ਇਕ ਆਸਣ ਵਿਚ ਬੈਠੇ ਗਾਉਂਦੇ ਰਹੇ।

ਇਕ ਵਾਰ ਦੀ ਗੱਲ ਹੈ— ਭੈਣੀ ਸਾਹਿਬ ਬੈਠਿਆਂ ਸਤਿਗੁਰਾਂ ਨੇ ਯਮਨ ਰਾਗ ਵਿਚ ਇਕ ਧ੍ਰੁਪਦ ਗਾਇਆ। ਇਸ ਧ੍ਰੁਪਦ ਦੀ ਬੰਦਿਸ਼ ਆਪ ਨੇ ਉਸੇ ਵੇਲੇ ਓਥੇ ਬੈਠਿਆਂ ਬੈਠਿਆਂ ਹੀ ਬਣਾ ਲਈ ਸੀ। ਉਸ ਬੰਦਿਸ਼ ਦਾ ਸ਼ਬਦ ਦਸਮ ਗ੍ਰੰਥ ਵਿਚੋਂ ਸੀ—

*"ਕਰੁਣਾ ਨਿਧਾਨ ਬੇਦ ਕਹਤ ਬਿਖਿਆਨ ਜਾਕੀ*
*ਬੀਚ ਤੀਨ ਲੋਕ ਫੈਲ ਰਹੀ ਹੈ ਸੁਜਸ ਰੀ।..."*

ਇਸ ਸ਼ਬਦ ਦੀ ਬੰਦਿਸ਼ ਪੌਣੇ ਪੰਦਰਾਂ ਮਾਤ੍ਰਾ ਵਿਚ ਸੀ ਜੋ ਕਿ ਸਤਿਗੁਰੂ ਜੀ ਨੇ ਪਹਿਲੀ ਵਾਰ ਬਣਾਈ ਸੀ ਤੇ ਮੈਂ ਵੀ ਪਹਿਲੀ ਵਾਰੀ ਸੁਣ ਰਿਹਾ ਸਾਂ। ਆਪ ਜੀ ਨੇ ਮੈਨੂੰ ਕੋਲ ਸੱਦ ਕੇ ਸਮਝਾਇਆ ਕਿ ਪੌਣੇ ਪੰਦਰਾਂ ਮਾਤ੍ਰਾ ਦੀ ਵੰਡ ਕਿਵੇਂ ਕਰੀਦੀ ਹੈ। ਚੌਧਵੀਂ ਮਾਤ੍ਰਾ ਤੋਂ ਬਾਅਦ ਪੰਦਰਵੀਂ ਮਾਤ੍ਰਾ ਦੇ ਚਾਰ ਹਿੱਸੇ ਕਰ ਕੇ ਇਕ ਹਿੱਸਾ ਉਹਦੇ ਵਿਚੋਂ ਛੱਡ ਦੇਈਦਾ ਹੈ ਤਾਂ ਪੌਣੇ ਪੰਦਰਾਂ ਮਾਤ੍ਰਾ ਬਣ ਜਾਂਦੀਆਂ ਹਨ। ਉਸ ਤੋਂ ਬਾਅਦ ਸਤਿਗੁਰਾਂ ਦੇ ਹੁਕਮ ਅਨੁਸਾਰ ਮੈਂ ਉਸ ਦੀ ਨੋਟੇਸ਼ਨ (ਸੁਰ ਲਿਪੀ) ਬਣਾ ਦਿੱਤੀ। ਬਿਲਕੁਲ ਨਵੀਂ ਤਰ੍ਹਾਂ ਦੀ ਰਚਨਾ ਹੋਣ ਕਰਕੇ ਇਹ ਸਿਖਿਆਰਥੀਆਂ ਲਈ ਕਾਫ਼ੀ ਮੁਸ਼ਕਿਲ ਸੀ। ਸਤਿਗੁਰਾਂ ਨੇ ਮੋਹਨ, ਸੁਖਦੇਵ ਨੂੰ ਇਹ ਬੰਦਿਸ਼ ਸਿਖਾਣ ਲਈ ਆਪ ਲਗਾਤਾਰ ਵੀਹ ਦਿਨ, ਇਕ ਘੰਟਾ ਸਵੇਰੇ ਇਕ ਘੰਟਾ ਦੁਪਹਿਰ ਤੇ ਇਕ ਘੰਟਾ ਸ਼ਾਮ ਨੂੰ ਸਮਾ ਦਿੱਤਾ। ਕਾਫ਼ੀ ਮੇਹਨਤ ਤੋਂ ਬਾਅਦ ਇਹ ਸਿਖਿਆਰਥੀ ਉਸ ਰਚਨਾ ਨੂੰ ਸਿਖ ਸੱਕੇ। ਉਸ ਵਿਚ ਵੱਖ ਵੱਖ ਤਰ੍ਹਾਂ ਦੀਆਂ ਕਈ ਤਿਹਾਈਆਂ ਵੀ ਬਣਾਕੇ ਉਨ੍ਹਾਂ ਨੂੰ ਸਿਖਾਈਆਂ।

ਇੰਜ ਪੌਣੀਆਂ, ਸਵਾਈਆਂ ਮਾਤ੍ਰਾਵਾਂ ਵਿਚ ਰਚਨਾਵਾਂ ਦਾ ਇਕ ਸਿਲਸਿਲਾ ਸ਼ੁਰੂ ਹੋ ਗਿਆ, ਜਿਸ ਵਿਚ ਆਪ ਨੇ ਸਵਾ ਚੌਦਾਂ ਮਾਤ੍ਰਾ, ਪੌਣੇ ਗਿਆਰਾਂ ਮਾਤ੍ਰਾ, ਪੌਣੇ ਅੱਠ ਮਾਤ੍ਰਾ 'ਤੇਰਾਂ ਸਹੀ ਸੱਤ ਬਟਾ ਅੱਠ ਮਾਤ੍ਰਾ ਆਦਿਕ ਵਿਚ ਰਚਨਾਵਾਂ ਕੀਤੀਆਂ। ਇਹਨਾ ਤਾਲਾਂ ਵਿਚੋਂ ਕੁਝ ਤਾਲਾਂ ਦੇ ਨਾਮ ਆਪ ਨੇ ਆਪਣੇ ਗੁਰੂ ਸਾਹਿਬਾਨ ਦੇ ਨਾਮ ਉਪਰ 'ਹਰੀ ਤਾਲ' 'ਪ੍ਰਤਾਪ ਤਾਲ' ਆਦਿ ਰੱਖੇ। ਪ੍ਰਸਿੱਧ ਸਰੋਦ ਵਾਦਕ ਉਸਤਾਦ ਅਮਜਦ ਅਲੀ ਖ਼ਾਂ ਸਾਹਿਬ ਨੇ ਇਕ ਵਾਰ ਪੌਣੇ ਚੌਦਾਂ ਮਾਤ੍ਰਾ ਦੀ ਇਕ ਰਚਨਾ ਸਤਿਗੁਰਾਂ ਕੋਲੋਂ ਸੁਣੀ

ਤੇ ਸਮਝੀ। ਉਸ ਦੇ ਅਧਾਰ ਉਪਰ ਉਸਤਾਦ ਅਮਜਦ ਅਲੀ ਖ਼ਾਂ ਨੇ ਰਾਗ ਦੇਸ ਵਿਚ ਆਪ ਇਕ ਗਤ ਤਿਆਰ ਕਰਕੇ ਕਲਕੱਤੇ ਸੰਗੀਤ ਸੰਮੇਲਨ ਵਿਚ ਵਜਾਈ। ਨਾਲ ਹੀ ਉਨ੍ਹਾਂ ਨੇ ਸਰੋਤਿਆਂ ਨੂੰ ਦੱਸਿਆ ਕਿ ਇਸ ਰਚਨਾ ਦਾ ਮਾਰਗ ਦਰਸ਼ਨ ਮੈਨੂੰ ਸਤਿਗੁਰੂ ਜਗਜੀਤ ਸਿੰਘ ਜੀ ਹੁਰਾਂ ਕੋਲੋਂ ਪ੍ਰਾਪਤ ਹੋਇਆ ਹੈ।

ਹੁਣ ਤੋਂ ਛੇ ਕੁ ਮਹੀਨੇ ਪਹਿਲਾਂ ਪਰਸਿੱਧ ਗਾਇਕ ਜੋੜੀ ਪੰਡਿਤ ਰਾਜਨ ਸਾਜਨ ਮਿਸ਼੍ਰਾ ਸਤਿਗੁਰੂ ਜੀ ਕੋਲ ਆਕੇ ਆਖਣ ਲੱਗੇ ਕਿ "ਰੇਡੀਓ ਸੰਗੀਤ ਸੰਮੇਲਨ ਵਿਚ ਸਾਨੂੰ ਗਾਉਣ ਲਈ ਬੁਲਾਇਆ ਗਿਆ ਹੈ। ਓਥੇ ਰਾਗ ਸ਼ੰਕਰਾ ਗਾਉਣ ਦੀ ਮੰਗ ਹੈ। ਸਾਨੂੰ ਰਾਗ ਸ਼ੰਕਰਾ ਤਾਂ ਆਉਂਦਾ ਹੈ ਪਰ ਉਸ ਰਾਗ ਦੀ ਕੋਈ ਬੰਦਿਸ਼ ਸਾਡੇ ਕੋਲ ਹੈ ਨਹੀਂ। ਆਪ ਕਿਰਪਾ ਕਰ ਕੇ ਸ਼ੰਕਰਾ ਦੀ ਕੋਈ ਬੰਦਿਸ਼ ਸਿਖਾ ਦਿਓ।"

ਇਸ ਤੋਂ ਪਹਿਲਾਂ ਵੀ ਇਹ ਜੋੜੀ ਸਤਿਗੁਰਾਂ ਕੋਲੋਂ ਕਈ ਬੰਦਿਸ਼ਾਂ ਸਿੱਖ ਚੁਕੀ ਸੀ ਜਿਵੇਂ ਕਿ ਪੰਜਾਬੀ ਬੋਲੀ ਦੀ ਇਕ ਬੰਦਿਸ਼ -ਰੱਬਾ ਮੇਰੀ ਬੇੜੀ ਨੂੰ ਪਾਰ ਲੰਘਾਵੀਂ (ਰਾਗ ਮਾਲ ਕੌਂਸ ਵਿਚ) ਸਿੱਖ ਕੇ ਸੰਗੀਤ ਸੰਮੇਲਨਾਂ ਵਿਚ ਗਾ ਚੁੱਕੇ ਸਨ। ਸਤਿਗੁਰਾਂ ਨੇ ਉਨ੍ਹਾਂ ਨੂੰ ਰਾਗ ਸ਼ੰਕਰਾ ਦੀ ਇਕ ਬਹੁਤ ਹੀ ਪੁਰਾਤਨ ਬੰਦਿਸ਼ ਝੱਪਤਾਲ ਵਿਚ ਸਿਖਾਈ। ਉਸਦੇ ਬੋਲ ਸਨ- "ਖ਼ਵਾਜਾ ਅਮੀਨੁੱਦੀਨ ਪੀਰ ਅਜਮੇਰ ਆਏ।" ਇਹ ਬੰਦਿਸ਼ ਤਲਵੰਡੀ ਘਰਾਣੇ ਦੀ ਹੈ ਤੇ ਆਪਨੇ ਆਪਣੇ ਉਸਤਾਦ ਊਧੋ ਖ਼ਾਂ ਸਾਹਿਬ ਕੋਲੋਂ ਸਿੱਖੀ ਹੋਈ ਸੀ। ਇਹੋ ਬੰਦਿਸ਼ ਪੰਡਿਤ ਰਾਜਨ ਮਿਸ਼ਰਾ ਨੇ ਆਪਣੇ ਘਰ ਆਏ ਪ੍ਰਸਿੱਧ ਸਿਤਾਰ ਵਾਦਕ ਉਸਤਾਦ ਸ਼ਾਹਿਦ ਪ੍ਰਵੇਜ਼ ਨੂੰ ਸੁਣਾਨ ਲਗਿਆਂ ਦੱਸਿਆ ਕਿ "ਅਸੀਂ ਸਤਿਗੁਰੂ ਜੀ ਕੋਲੋਂ ਇਕ ਰਤਨ ਲੈ ਕੇ ਆਏ ਹਾਂ।" ਸੁਣ ਕੇ ਉਸਤਾਦ ਸ਼ਾਹਿਦ ਪ੍ਰਵੇਜ਼ ਨੇ ਕਿਹਾ ਕਿ "ਇਹ ਬੰਦਿਸ਼ ਏਸ ਪਾਏ ਦੀ ਹੈ ਕਿ ਸਾਰੀ ਜ਼ਿੰਦਗੀ ਦੀ ਸੰਗੀਤ ਸਾਧਨਾ ਇਕ ਪਾਸੇ ਤੇ ਇਹ ਬੰਦਿਸ਼ ਦੂਸਰੇ ਪਾਸੇ- ਫਿਰ ਵੀ ਇਸ ਬੰਦਿਸ਼ ਦਾ ਭਾਰ ਵੱਧ ਏ।"

ਸਤਿਗੁਰ ਜੀ ਆਪਣੀ ਪੀੜ੍ਹੀ ਤੋਂ ਅਗਲੀ ਪੀੜ੍ਹੀ ਦੇ ਸੰਗੀਤਾਰਥੀਆਂ ਦਾ ਜਿਹੜਾ ਬੈਚ ਤਿਆਰ ਕੀਤਾ ਉਸ ਵਿਚ ਅਸੀਂ ਜੋ ਕੁਝ ਕੁ ਲੜਕੇ ਸਾਂ ਉਨ੍ਹਾਂ ਵਿਚ ਮੇਰੇ ਨਾਲ ਗੁਰਦੇਵ ਸਿੰਘ ਸਰੋਦ ਵਾਦਕ, ਸੁਰਜੀਤ ਸਿੰਘ ਮੱਤ੍ਹ ਤਬਲਾ ਵਾਦਕ, ਮਨਜੀਤ ਸਿੰਘ, ਗੁਰਦੇਵ ਸਿੰਘ ਕੋਇਲ, ਤੇ ਹੋਰ ਬਹੁਤ ਸਾਰੇ ਵਿਦਿਆਰਥੀ ਸਨ। ਸਾਨੂੰ ਸਤਿਗੁਰੂ ਹਰੀ ਸਿੰਘ ਵਿਦਿਆਲੇ ਵਿਚ ਪੜ੍ਹਦਿਆਂ ਹੋਇਆਂ ਹੀ ਸਤਿਗੁਰੂ ਜੀ ਦੇ ਸਹਿਪਾਠੀ ਰਹੇ ਉਸਤਾਦ ਤਾਰਾ ਸਿੰਘ ਕੋਲੋਂ ਸੰਗੀਤ ਸ਼ਿਖਸ਼ਾ ਦਿਵਾਣੀ ਸ਼ੁਰੂ ਕੀਤੀ ਗਈ। ਫਿਰ ਸਤਿਗੁਰੂ ਜੀ ਦੇ ਹੀ ਇਕ ਹੋਰ ਸਹਿਪਾਠੀ ਰਹੇ ਹਜ਼ੂਰ ਸਿੰਘ ਚੰਦ੍ਰਹਾਂਸ ਕੋਲੋਂ ਗੁਰਬਾਣੀ ਦੀਆਂ ਪੁਰਾਤਨ ਰਬਾਬੀ ਰੀਤਾਂ ਸਿਖਵਾਈਆਂ। ਧ੍ਰੁਪਦ ਧਮਾਰ ਦੀ ਸਿੱਖਿਆ ਲਈ ਪੰਡਿਤ ਮਹਾਂ ਦੇਵ ਪ੍ਰਸਾਦ ਕੱਥਕ ਤੇ ਉਨ੍ਹਾਂ ਦੇ ਸਪੁੱਤਰ ਸ਼੍ਰੀ ਕੇ. ਮਹਾਂਵੀਰ ਜੀ ਨੂੰ ਜੀਵਨ ਨਗਰ ਲਿਆ ਕੇ ਸਾਨੂੰ ਧ੍ਰੁਪਦ ਧਮਾਰ, ਖਿਆਲ ਤੇ ਠੁਮਰੀ ਆਦਿਕ ਦੀ ਸ਼ਿਖਸ਼ਾ ਦਿਵਾਈ । ਤਬਲਾ ਸਿਖਣ ਲਈ ਉਸਤਾਦ ਨਿਹਾਲ ਸਿੰਘ ਨੂੰ ਨੀਯਤ ਕੀਤਾ ਗਿਆ। ਜੀਵਨ ਨਗਰ ਰਹਿੰਦਿਆਂ ਸਤਿਗੁਰੂ ਜੀ ਜਦੋਂ ਕਦੀ ਦੌਰੇ ਤੋਂ ਓਥੇ ਅਉਂਦੇ, ਸੰਗੀਤ ਸਭਾਵਾਂ ਹੁੰਦੀਆਂ ਤੇ ਏਸੇ ਤਰ੍ਹਾਂ ਆਪ ਸਾਡੇ ਸਾਰਿਆਂ ਕੋਲੋਂ ਰਾਗ ਸੁਣਦੇ। ਕੇ. ਮਹਾਂਵੀਰ ਜੀ ਆਖਦੇ ਹੁੰਦੇ ਸਨ ਕਿ ਸਤਿਗੁਰੂ ਜੀ ਦੇ ਹਜ਼ੂਰ ਵਿਚ ਬਹਿ ਕੇ ਸੁਣਾਨ ਦਾ ਜੋ ਅਨੰਦ ਆਉਂਦਾ ਹੈ ਉਹ ਹੋਰ ਕਿਸੇ ਥਾਓਂ ਨਹੀਂ ਮਿਲਦਾ। ਇਕ ਵਾਰੀ ਉਹ ਗਾ ਰਹੇ ਸਨ, ਬੋਲ ਸਨ— "ਮਨ ਮੇ ਵੋਹੀ ਹੈ ਤਨ ਮੇ ਵੋਹੀ ਹੈ।" ਸਤਿਗੁਰਾਂ ਨੇ ਕਿਹਾ "ਇਸ ਵਿਚ ਤਿਹਾਈ ਲੈ ਕੇ ਆਓ।।" ਹਰ ਵਾਰੀ ਮਹਾਂਵੀਰ ਜੀ ਤਾਨ ਤੋਂ ਬਾਅਦ ਤਿਹਾਈ ਲਿਆਉਣ ਦੀ ਕੋਸ਼ਿਸ਼ ਕਰਦੇ, ਪਰ ਤਿਹਾਈ ਨਾ ਆ ਸਕੀ। ਤਿਹਾਈ ਨਾ ਆਉਣ ਤੇ ਸਤਿਗੁਰੂ ਜੀ ਵਿਨੋਦ ਨਾਲ ਹਰ ਵਾਰੀ ਆਖ ਦੇਂਦੇ ਕਿ "ਵੋਹੀ ਹੈ।"

ਇਸ ਤੋਂ ਬਾਅਦ ਸਤਿਗੁਰੂ ਜੀ ਨੇ ਗੁਰਦੇਵ ਸਿੰਘ ਹਰਭਜਨ ਸਿੰਘ ਤੇ ਸੁਰਜੀਤ ਸਿੰਘ—ਸਾਨੂੰ ਤਿੰਨਾਂ ਨੂੰ ਉਚੇਰੀ ਸੰਗੀਤ ਸ਼ਿਖਸ਼ਾ ਲਈ ਦਿੱਲੀ ਭੇਜਿਆ। ਗੁਰਦੇਵ ਸਿੰਘ ਨੇ ਉਸਤਾਦ ਪਿਆਰਾ ਸਿੰਘ ਕੋਲੋਂ ਤਾਰ ਸ਼ਹਿਨਾਈ ਤੇ ਉਸਤਾਦ ਅਮਜਦ ਅਲੀ ਖ਼ਾਂ ਸਾਹਿਬ ਕੋਲੋਂ ਸਰੋਦ ਵਾਦਨ ਦੀ ਸ਼ਿਖਸ਼ਾ ਲਈ, ਮੈਂ ਉਸਤਾਦ ਅਮਜਦ ਅਲੀ ਖ਼ਾਂ ਸਾਹਿਬ ਕੋਲੋਂ ਸਿਤਾਰ ਵਜਾਉਣੀ ਸਿੱਖੀ ਤੇ ਸੁਰਜੀਤ ਸਿੰਘ ਮੱਤ੍ਹ ਨੇ ਪੰਡਿਤ ਪ੍ਰੇਮ ਵੱਲਭ ਜੀ ਕੋਲੋਂ ਤਬਲਾ ਵਜਾਉਣ ਦੀ ਸ਼ਿਖਸ਼ਾ ਲਈ।

ਸਤਿਗੁਰੂ ਜੀ ਨੇ ਸਾਡੇ ਤੋਂ ਬਾਅਦ ਵਾਲੀ ਪੀੜ੍ਹੀ ਨੂੰ ਸੰਗੀਤ ਸਿਖਾਣ ਲਈ ਜੋ ਪ੍ਰਬੰਧ ਕੀਤਾ ਉਸ ਵਿਚ ਮੇਰੀ ਨਿਯੁਕਤੀ ਸੰਗੀਤ ਸਿਖਾਉਣ ਵਾਲੇ ਵਜੋਂ ਹੋ ਗਈ। ੧੯੭੫ ਤੋਂ ੭੬ ਤੱਕ ਦਿੱਲੀ ਵਿਚ ਪ੍ਰਸਿੱਧ ਤਾਰ ਸ਼ਹਿਨਾਈ ਵਾਦਕ ਉਸਤਾਦ ਪਿਆਰਾ ਸਿੰਘ ਜੀ ਦੀ ਦੇਖ ਰੇਖ ਹੇਠ —ਗੁਰਦੇਵ ਸਿੰਘ ਤੇ ਮੈਂ ਬੱਚਿਆਂ ਨੂੰ ਸੰਗੀਤ ਸਿਖਿਆ ਦੇਂਦੇ ਰਹੇ। ੧੯੭੬ ਵਿਚ ਉਸਤਾਦ ਮਹਿੰਦਰ ਸਿੰਘ ਠੁਮਰੀ ਗਾਇਕ ਅੰਮ੍ਰਿਤਸਰ ਵਾਲੇ, ਉਸਤਾਦ ਨਿਹਾਲ ਸਿੰਘ ਪਖਾਵਜੀ ਤੇ ਮੇਰੀ ਡਿਊਟੀ ਸ੍ਰੀ ਭੈਣੀ ਸਾਹਿਬ ਵਿਚ ਸੰਗੀਤ ਸਿਖਾਣ ਲਈ ਲਗ ਗਈ। ਸਾਡੇ ਕੋਲੋਂ ਸਿੱਖਣ ਵਾਲਿਆਂ ਵਿਚ ਸਨ- ਅਜ ਕਲ੍ਹ ਦੇ ਪ੍ਰਸਿੱਧ ਕੀਰਤਨੀਏ ਮੋਹਨ ਸਿੰਘ, ਸੁਖਦੇਵ ਸਿੰਘ, ਹਰਬੰਸ ਸਿੰਘ ਘੁੱਲਾ, ਸ਼ੇਰ ਸਿੰਘ, ਸੁਖਦੇਵ ਸਿੰਘ ਸੁੱਖੀ, ਅੱਜ ਦਾ ਪ੍ਰਸਿਧ ਤਬਲਾ ਵਾਦਕ ਸੁਖਵਿੰਦਰ ਸਿੰਘ ਪਿੰਕੀ ਤੇ ਹੋਰ ਬਹੁਤ ਸਾਰੇ ਵਿਦਿਆਰਥੀ। ਇਹਨਾਂ ਵਿਚੋਂ ਕੁਝ ਕੁ ਵਿਦਿਆਰਥੀਆਂ ਨੂੰ ਉਨ੍ਹਾ ਦੀ ਪ੍ਰਤਿਭਾ ਵੇਖਦਿਆਂ ਹੋਇਆਂ ਹਿੰਦੁਸਤਾਨ ਦੇ ਪ੍ਰਸਿੱਧ ਉਸਤਾਦਾਂ ਕੋਲੋਂ ਤਾਲੀਮ ਹਾਸਿਲ ਕਰਨ ਲਈ ਭੇਜਿਆ ਗਿਆ। ਹਰਬੰਸ ਸਿੰਘ ਘੁੱਲਾ ਨੂੰ ਉਸਤਾਦ ਪਿਆਰਾ ਸਿੰਘ ਕੋਲ ਤਾਰ ਸ਼ਹਿਨਾਈ ਤੇ ਦਿਲਰੁਬਾ ਸਿੱਖਣ ਵਾਸਤੇ, ਮੋਹਨ ਸਿੰਘ ਤੇ ਸੁਖਦੇਵ ਸਿੰਘ ਨੂੰ ਪੰਡਿਤ ਰਾਜਨ ਸਾਜਨ ਮਿਸ਼ਰਾ ਕੋਲੋਂ ਖ਼ਿਆਲ ਗਾਇਨ ਦੀ ਸਿੱਖਿਆ ਲਈ, ਸੁਖਵਿੰਦਰ ਸਿੰਘ ਪਿੰਕੀ ਨੂੰ ਪੰਡਿਤ ਕਿਸ਼ਨ ਮਹਾਰਜ ਕੋਲ ਤਬਲਾ ਸਿੱਖਣ ਲਈ, ਸੁਰਜੀਤ ਸਿੰਘ ਨੂੰ ਪੰਡਿਤ ਰਾਮਨਾਰਇਣ ਕੋਲ ਸਾਰੰਗੀ ਦੀ ਸ਼ਿਖਸ਼ਾ ਲਈ ਭੇਜਿਆ। ਹਰਜਿੰਦਰ ਪਾਲ ਸਿੰਘ ਜਬਲਪੁਰ, ਕਿਰਨਪਾਲ ਸਿੰਘ ਯੂ. ਕੇ ਨੂੰ ਪੰ: ਸ਼ਿਵਕੁਮਾਰ ਸ਼ਰਮਾਂ ਜੀ ਕੋਲ ਸੰਤੂਰ ਸਿੱਖਣ ਤੇ ਸ਼ੇਰ ਸਿੰਘ ਚਾਵਲਾ ਨੂੰ ਸਿਤਾਰ ਦੀ ਤਾਲੀਮ ਲਈ ਅਤੇ ਸੰਤੋਖ ਸਿੰਘ ਚਾਵਲਾ ਨੂੰ ਸਰੋਦ ਸਿੱਖਣ ਲਈ ਉਸਤਾਦ ਵਲਾਇਤ ਖਾਂ ਸਾਹਿਬ ਪਾਸ ਘੱਲਿਆ। ਅੱਜ ਕਲ੍ਹ ਦੇ ਪ੍ਰਸਿੱਧ ਸੰਗੀਤਕਾਰ ਅਰਵਿੰਦਰ ਸਿੰਘ ਨੂੰ ਪੰਡਿਤ ਰਾਮ ਨਾਰਾਇਣ ਜੀ ਕੋਲੋਂ ਗਾਇਨ ਸਿੱਖਣ ਲਈ ਤੇ ਸੁਰਿੰਦਰ ਸਿੰਘ ਨੂੰ ਸ੍ਰੀ ਸੁਰੇਸ਼ ਤਲਵਲਕਰ ਕੋਲ ਤਬਲਾ ਸਿੱਖਣ ਲਈ ਭਿਜਵਾਇਆ।

ਏਸ ਤੋਂ ਅਗਲੀ ਪੀੜ੍ਹੀ ਦੇ ਬੱਚੇ ਬੱਚੀਆਂ ਨੂੰ ਸਤਿਗੁਰੂ ਜੀ ਆਪ ਸੰਗੀਤ ਦੀ ਸ਼ਿਖਸ਼ਾ ਦੇ ਰਹੇ ਹਨ। ਬੱਚੀਆਂ ਨੂੰ ਸੰਗੀਤ ਸਿੱਖਣ ਦੀ ਪਹਿਲਾਂ ਇਜਾਜ਼ਤ ਨਹੀਂ ਸੀ ਹੁੰਦੀ ਪਰ ਸਤਿਗੁਰ ਜੀ ਦਾ ਕਹਿਣਾ ਹੈ ਕਿ ਇਹ ਵਿਆਹੀਆਂ ਜਾ ਕੇ ਅਗੋਂ ਆਪਣੇ ਬੱਚਿਆਂ ਵਿਚ ਸੰਗੀਤ ਦਾ ਸੰਚਾਰ ਕਰਨ ਲਈ ਸਹਾਇਕ ਹੋਣਗੀਆਂ।

ਹੁਣ ਵਾਲੀ ਪੀੜ੍ਹੀ ਵਿਚੋਂ ਪ੍ਰਤਿਭਾਸ਼ਾਲੀ ਵਿਦਿਆਰਥੀਆਂ ਨੂੰ ਵੀ ਸਤਿਗੁਰੂ ਜੀ ਨਿਰੰਤਰ ਪ੍ਰਸਿੱਧ ਸੰਗੀਤਕਾਰਾਂ ਕੋਲ ਸ਼ਿਖਸ਼ਾ ਹਾਸਿਲ ਕਰਨ ਲਈ ਭੇਜ ਰਹੇ ਹਨ। ਇਨ੍ਹਾਂ ਵਿਚੋਂ ਇਕ ਬਹੁਤ ਹੀ ਪ੍ਰਤਿਭਾਵਾਨ ਤੇ ਸਤਿਗੁਰੂ ਜੀ ਦਾ ਪਿਆਰਾ ਬੱਚਾ ਬਲਵੰਤ ਸਿੰਘ ਹੈ ਜਿਸ ਨੂੰ ਸੁਣ ਕੇ ਪੰਡਿਤ ਰਵੀ ਸ਼ੰਕਰ ਜੀ ਵੀ ਇਹ ਕਹਿ ਉਠੇ ਸਨ

ਕਿ ਇਹ ਤਾਂ ਸਤਿਗੁਰਾਂ ਨੇ ਕੰਪਿਊਟਰ ਪੈਦਾ ਕਰ ਦਿੱਤਾ ਹੈ। ਬਲਵੰਤ ਸਿੰਘ ਗਾਇਨ ਵਿਚ ਮਾਹਰ ਹੈ, ਦਿਲਰੁਬਾ, ਸਿਤਾਰ, ਸੰਤੂਰ, ਤਬਲਾ ਤੇ ਇਕ ਖਾਸ ਤਰ੍ਹਾਂ ਦਾ ਸਾਜ਼ ਜਿਸਨੂੰ ਉਸਤਾਦ ਅਮਜਦ ਅਲੀ ਖਾਂ ਨੇ 'ਨਾਮਧਾਰੀ ਤਰੰਗ' ਨਾਮ ਦਿੱਤਾ ਹੈ- ਬੜੀ ਪ੍ਰਬੀਨਤਾ ਨਾਲ ਵਜਾਉਂਦਾ ਹੈ। ਬਲਵੰਤ ਸਿੰਘ ਨੂੰ ਉਸਤਾਦ ਵਲਾਇਤ ਖਾਂ ਅਤੇ ਪੰਡਿਤ ਸ਼ਿਵਕੁਮਾਰ ਸ਼ਰਮਾ ਦਾ ਸ਼ਾਗਿਰਦ ਬਣਵਾਇਆ ਹੈ। ਹੋਰ ਵੀ ਕਈ ਪ੍ਰਤਿਭਾਸ਼ਾਲੀ ਵਿਦਿਆਰਥੀ ਹਨ ਜਿਨ੍ਹਾਂ ਵਿਚੋਂ ਰਣਬੀਰ ਸਿੰਘ ਗਾਇਨ ਤੋਂ ਅਲਾਵਾ ਸਾਰੰਗੀ ਤੇ ਦਿਲਰੁਬਾ ਵਜਾਉਂਦਾ ਹੈ। ਇਸਨੂੰ ਪੰਡਿਤ ਰਾਮ ਨਾਰਾਇਨ ਦਾ ਸ਼ਿਸ਼ ਬਣਵਾਇਆ ਹੈ। ਹਰਜਿੰਦਰ ਸਿੰਘ ਸਰੋਦ, ਗੁਰਦਿਆਲ ਸਿੰਘ ਲਾਲੀ ਸਿਤਾਰ, ਗੁਰਚਰਨ ਸਿੰਘ ਤਬਲਾ ਵਜਾਉਂਦਾ ਹੈ। ਲੜਕੀਆਂ ਵਿਚੋਂ ਗੁਰਮੀਤ ਕੌਰ, ਸਿਮਰਤਪਾਲ ਕੌਰ, ਹਰਮੀਤ ਕੌਰ, ਸਤਵਿੰਦਰ ਕੌਰ ਤੇ ਹੋਰ ਬੱਚੀਆਂ ਸੰਗੀਤ ਸਿੱਖਿਆ ਲੈ ਰਹੀਆਂ ਹਨ। ਇਨ੍ਹਾਂ ਤੋਂ ਅਲਾਵਾ ਜਰਨੈਲ ਸਿੰਘ ਤਬਲਾ ਤੇ ਉਸਦਾ ਭਰਾ ਲਾਲੀ ਗਾਇਨ ਦੀ ਸਿਖਿਆ ਹਾਸਿਲ ਕਰ ਰਹੇ ਹਨ।

ਸ੍ਰੀ ਭੈਣੀ ਸਾਹਿਬ ਵਿਚ ਇਸ ਵੇਲੇ ਕੁਲ ਮਿਲਾ ਕੇ ਕੋਈ ਸੱਠ ਕੁ ਬੱਚੇ ਬੱਚੀਆਂ ਸੰਗੀਤ ਸਿੱਖ ਰਹੇ ਹਨ ਇਹਨਾਂ ਵਿਚੋਂ ਫਿਰ ਜਿਹੜੇ ਵਧੇਰੇ ਪ੍ਰਤਿਭਾਸ਼ਾਲੀ ਹਨ ਉਹ ਹਰਬੰਸ ਸਿੰਘ ਘੁੱਲਾ ਦੇ ਲੜਕੇ ਗੁਰਲਾਲ ਸਿੰਘ ਗਾਇਨ ਤੇ ਅਜੈਪਾਲ ਸਿੰਘ ਤਬਲਾ ਅਤੇ ਨਿਰਤ ਸਿੱਖ ਰਹੇ ਹਨ। ਸ਼ੇਰ ਸਿੰਘ (ਤਬਲਾ) ਦੇ ਲੜਕੇ ਸਰਮੁਖ ਸਿੰਘ, ਸ਼ਾਮ ਸਿੰਘ ਤੇ ਸੁਖਵੰਤ ਸਿੰਘ ਗਾਇਨ, ਤਬਲਾ ਤੇ ਸਿਤਾਰ ਦੀ ਸ਼ਿਖਸ਼ਾ ਲੈ ਰਹੇ ਹਨ। ਇਕ ਹੋਰ ਪ੍ਰਤਿਭਾਵਾਨ ਲੜਕਾ ਹੈ ਗੁਰਪ੍ਰੀਤ ਸਿੰਘ ਮੁਹਾਵਾ, ਉਸਨੂੰ ਸਤਿਗੁਰਾਂ ਨੇ ਪੰਡਿਤ ਰਾਜਨ ਸਾਜਨ ਮਿਸ਼ਰਾ ਕੋਲ ਤਾਲੀਮ ਹਾਸਿਲ ਕਰਨ ਲਈ ਦਿੱਲੀ ਭੇਜਿਆ ਹੋਇਆ ਹੈ।

ਇੰਗਲੈਂਡ ਵਿਚ ਗੁਰਦੇਵ ਸਿੰਘ ਸਰੋਦਵਾਦਕ ਤਾਰਸ਼ਹਿਨਾਈ, ਦਿਲਰੁਬਾ, ਸਿਤਾਰ ਤੇ ਸਰੋਦ ਆਦਿ ਸਿਖਾ ਰਹੇ ਹਨ। ਤਰਲੋਕ ਸਿੰਘ, ਸੁਰਜੀਤ ਸਿੰਘ ਮੱਤੂ ਵੀ ਗਾਇਨ ਸਿਤਾਰ ਤੇ ਤਬਲਾ ਸਿਖਾ ਰਹੇ ਹਨ।

ਥਾਈਲੈਂਡ ਵਿਚ ਸ੍ਰ. ਜਗਜੀਤ ਸਿੰਘ ਆਜ਼ਾਦ ਤੇ ਉਨ੍ਹਾਂ ਦੇ ਲੜਕੇ ਮਈਯਾ ਸਿੰਘ ਤੇ ਗੰਗਾ ਸਿੰਘ ਸੰਗੀਤ ਦੀ ਸ਼ਿਖਸ਼ਾ ਦੇ ਰਹੇ ਹਨ। ਇਨ੍ਹਾਂ ਤੋਂ ਅਲਾਵਾ ਜਸਪਾਲ ਸਿੰਘ ਸੱਚਦੇਵ ਵੀ ਥਾਈਲੈਂਡ ਦੇ ਬੱਚਿਆਂ ਨੂੰ ਸੰਗੀਤ ਸਿਖਾ ਰਹੇ ਹਨ।

ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣੇ ਪਿਤਾ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਯਾਦ ਵਿਚ— ਜੋ ਕਿ ਆਪ ਇਕ ਮਹਾਨ ਸੰਗੀਤਕਾਰ ਸਨ— ਭਾਰਤ ਵਿਚ ਸੰਗੀਤ ਸੰਮੇਲਨਾਂ ਦੀ ਇਕ ਲਹਿਰ ਹੀ ਚਲਾ ਦਿੱਤੀ ਸੀ। ੧੯੭੩ ਤੋਂ ੧੯੯੦ ਤਕ ਦੇਸ਼ ਦੇ ਅਲੱਗ ਅਲੱਗ ਸ਼ਹਿਰਾਂ – ਦਿੱਲੀ, ਮੁੰਬਈ, ਔਰੰਗਾਬਾਦ ਲਖਨਊ ਆਦਿ ਵਿਚ ਬਹੁਤ ਵਡੇ ਸੰਗੀਤ ਸੰਮੇਲਨ ਕਰਵਾਏ। ਇਹਨਾਂ ਸੰਗੀਤ ਸੰਮੇਲਨਾਂ ਵਿਚ ਦਰਸ਼ਕ ਸਰੋਤੇ ਬਿਨਾ ਟਿਕਟ ਖ਼ਰੀਦਿਆਂ ਜਾ ਸਕਦੇ ਸਨ। ਜਦੋਂ ਕਿ ਕਲਾਕਾਰਾਂ ਦੀ ਫ਼ੀਸ ਪੂਰੀ ਦੀ ਪੂਰੀ ਦਿੱਤੀ ਜਾਂਦੀ ਸੀ।

ਇਹਨਾ ਸੰਗੀਤ ਸੰਮੇਲਨਾਂ ਵਿਚ ਜਿਨ੍ਹਾਂ ਸੰਗੀਤਕਾਰਾਂ ਨੇ ਭਾਗ ਲਿਆ ਉਨ੍ਹਾਂ ਵਿਚੋਂ ਪ੍ਰਸਿੱਧ ਨਾਮ ਹਨ— ਉਸਤਾਦ ਵਿਲਾਇਤ ਖ਼ਾਂ, ਉਸਤਾਦ ਅਮਜਦ ਅਲੀ ਖਾਂ, ਪੰਡਿਤ ਭੀਮ ਸੈਨ ਜੋਸ਼ੀ, ਪੰਡਿਤ ਜਸ ਰਾਜ, ਉਸਤਾਦ ਸ਼ਰਾਫ਼ਤ ਹੁਸੈਨ ਖਾਂ, ਉਸਤਾਦ ਬਿਸਮਿੱਲਾ ਖਾਂ, ਪੰਡਿਤ ਰਾਮ ਨਾਰਾਇਨ, ਪੰਡਿਤ ਸ਼ਿਵਕੁਮਾਰ ਸ਼ਰਮਾ , ਪੰਡਿਤ ਸਾਮਤਾ ਪ੍ਰਸਾਦ, ਪੰਡਿਤ ਕ੍ਰਿਸ਼ਨ ਮਹਾਰਾਜ, ਉਸਤਾਦ ਅੱਲਾ ਰੱਖਾ ਖਾਂ, ਉਸਤਾਦ ਅਬਦੁਲ ਹਲੀਮ ਜਾਫ਼ਰ ਖਾਂ, ਬੁੱਧਾਦਿਤਯ ਮੁਖਰਜੀ, ਪੰਡਿਤ ਰਾਜਨ ਸਾਜਨ ਮਿਸ਼ਰਾ। ਉਸਤਾਦ ਸੁਲਤਾਨ ਖਾਂ, ਪੰਡਿਤ ਬਿਰਜੂ ਮਹਾਰਾਜ, ਸਵਰਗੀ ਪੰਡਿਤ ਦੁਰਗਾ ਲਾਲ, ਪੰਡਿਤ ਰਾਮ ਸ਼ੰਕਰ, ਪਾਗਲ ਦਾਸ ਪਖਾਵਜ, ਸਵਰਗੀ ਉਸਤਾਦ ਪਿਆਰਾ ਸਿੰਘ ਤਾਰ ਸ਼ਹਿਨਾਈ, ਸਵਰਗੀਯ ਪੰਡਿਤ ਪ੍ਰੇਮ ਵੱਲਭ, ਸਵਰਗੀਯ ਉਸਤਾਦ ਇਸ਼ਤਿਆਕ ਅਹਿਮਦ, ਸਵਰਗੀਯ ਪੰਡਿਤ ਹੁਸਨ ਲਾਲ, ਪੰਡਿਤ ਗੋਪਾਲ ਕ੍ਰਿਸ਼ਣ ਦੱਖਣੀ ਵਾਇਲਨ ਵਾਦਕ, ਪੰਡਿਤ ਕੁਮਾਰ ਗੰਧਰਵ, ਉਸਤਾਦ ਜ਼ਾਕਿਰ ਹੁਸੈਨ, ਸ੍ਰੀ ਕੁਮਾਰ ਬੋਸ ਤਬਲਾ ਤੇ ਮਹਿੰਦਰ ਸਿੰਘ ਅੰਮ੍ਰਿਤਸਰ ਆਦਿਕ ਪ੍ਰਮੁਖ ਹਨ। ਪਾਕਿਸਤਾਨ ਤੋਂ ਉਸਤਾਦ ਸਲਾਮਤ ਅਲੀ ਖਾਂ ਤੇ ਸ਼ਰਾਫ਼ਤ ਅਲੀ ਖਾਂ ਆਕੇ ਸੰਗੀਤ ਸੰਮੇਲਨ ਵਿਚ ਭਾਗ ਲੈ ਗਏ ਹਨ।

ਇਹਨਾਂ ਸੰਗੀਤ ਸੰਮੇਲਨਾ ਨੂੰ ਸਤਿਗੁਰੂ ਜੀ ਦੀ ਇੱਛਾ ਅਨੁਸਾਰ ਉਸਤਾਦ ਅਮਜਦ ਅਲੀ ਖਾਂ ਨੇ ਤਰਤੀਬ ਦਿੱਤੀ ਤੇ ਉਨ੍ਹਾਂ ਦੇ ਸ਼ਾਗਿਰਦਾਂ ਗੁਰਦੇਵ ਸਿੰਘ ਤੇ ਮੈਂ (ਹਰਭਜਨ ਸਿੰਘ) ਤੋਂ ਅਲਾਵਾ ਸ੍ਰ. ਹਰਵਿੰਦਰ ਸਿੰਘ ਹੰਸਪਾਲ (ਸਾਬਕਾ ਐਮ. ਪੀ.), ਜਗਦੀਸ਼ ਸਿੰਘ ਵਰਿਆਮ ਅਤੇ ਸ੍ਰ: ਅਵਤਾਰ ਸਿੰਘ ਸਹਿਯੋਗੀ ਰਹੇ।

ਸਤਿਗੁਰੂ ਜਗਜੀਤ ਸਿੰਘ ਜੀ ਨੇ ਗਾਇਨ ਵਾਦਨ ਤੋਂ ਅਲਾਵਾ ਨਿਰਤ ਕਲਾ ਦੇ ਖੇਤਰ ਵਿਚ ਵੀ ਆਪਣੇ ਬੱਚਿਆਂ ਨੂੰ ਸ਼ਿਖਸ਼ਾ ਦਿਲਵਾਈ ਹੈ। ਇਹਨਾਂ ਬੱਚਿਆਂ ਵਿਚ ਅਮਰ ਸਿੰਘ ਅੰਬਾ ਭੈਣੀ ਸਾਹਿਬ ਨੂੰ ਪੰਡਿਤ ਬਿਰਜੂ ਮਹਾਰਾਜ ਨੇ ਨਿਰਤ ਦੀ ਸ਼ਿਖਸ਼ਾ ਦਿੱਤੀ ਹੈ ਤੇ ਬਲਵੰਤ ਸਿੰਘ ਬਾਲੀ ਨਗਰ ਦਿੱਲੀ ਨੇ ਸਵਰਗੀਯ ਪੰਡਿਤ ਦੁਰਗਾ ਲਾਲ ਕੋਲੋਂ ਨਿਰਤ ਦੀ ਸ਼ਿਖਸ਼ਾ ਲਈ ਹੈ। ਸੁਖਦੇਵ ਸਿੰਘ ਸੁੱਖੀ ਨੇ ਪੰਡਿਤ ਦੁਰਗਾ ਲਾਲ ਕੋਲੋਂ ਪਖਾਵਜ ਦੀ ਤਾਲੀਮ ਹਾਸਿਲ ਕੀਤੀ ਹੈ। ਅੱਜ ਕੱਲ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਸਰਮੁਖ ਸਿੰਘ ਸ੍ਰੀ ਰਾਜੇਂਦਰ ਗੰਗਾਨੀ ਕੋਲੋਂ ਨਿਰਤ ਸਿਖ ਰਹੇ ਹਨ। ਅਜੈਪਾਲ ਸਿੰਘ ਤੇ ਹਰਪ੍ਰੀਤ ਸਿੰਘ ਬਿਰਜੂ ਮਹਾਰਾਜ ਕੋਲੋਂ ਨਿਰਤ ਦੀ ਸ਼ਿਖਸ਼ਾ ਲੈ ਰਹੇ ਹਨ। ਜਿਵੇਂ ਗਾਇਨ ਵਾਦਨ ਵਿਚ, ਸ੍ਰੀ ਸਤਿਗੁਰੂ ਜੀ ਨੇ ਖੰਡ ਮਾਤਾ ਦੀ ਪਰੰਪਰਾ ਤੋਰੀ ਇਸੇ ਤਰ੍ਹਾਂ ਨ੍ਰਿਤਕਾਰੀ ਵਿਚ ਵੀ ਖੰਡ ਮਾਤਾ ਦੀ ਰੀਤ ਤੋਰੀ। ਅਮਰ ਸਿੰਘ (ਅੰਬਾ) ਨੂੰ ਪੌਣੇ ਗਿਆਰਾਂ ਮਾਤ੍ਰਾ ਦਾ ਨ੍ਰਿੱਤ ਸਿਖਾਇਆ।

ਪ੍ਰਸਿੱਧ ਉਸਤਾਦਾਂ ਕੋਲੋਂ ਸੰਗੀਤ ਦੀ ਸ਼ਿਖਸ਼ਾ ਲੈਣੀ ਇਕ ਬਹੁਤ ਮੁਸ਼ਕਿਲ ਕੰਮ ਹੈ। ਪਰ ਸਤਿਗੁਰੂ ਜੀ ਦੀ ਆਪਣੀ ਸੰਗੀਤ ਪ੍ਰੀਤੀ ਤੇ ਹਰਮਨ ਪਿਆਰੀ ਉਦਾਰ ਸ਼ਖ਼ਸੀਅਤ ਸਦਕਾ ਆਪ ਜੀ ਨੂੰ ਸਭ ਵਡੇ ਉਸਤਾਦਾਂ ਵੱਲੋਂ ਇਸ ਕੰਮ ਲਈ ਪੂਰਾ ਸਹਿਯੋਗ ਮਿਲਿਆ ਹੈ। ਸਤਿਗੁਰੂ ਜੀ ਨੇ ਵੀ ਹਮੇਸ਼ਾਂ ਇਹਨਾਂ ਗੁਣੀ ਜਨਾਂ ਨੂੰ ਹਰ ਪੱਖ ਤੋਂ ਸਹਿਯੋਗ, ਅਪਣਤ ਅਤੇ ਪ੍ਰੇਮ ਬਖ਼ਸ਼ਿਆ ਹੈ। ਅੱਜ ਕਈ ਬਹੁਤ ਪ੍ਰਸਿੱਧ ਸੰਗੀਤ ਗੁਰੂ ਹਨ ਜਿਨ੍ਹਾਂ ਨੂੰ ਇਸ ਗੱਲ ਦਾ ਮਲਾਲ ਹੈ ਕਿ ਸਤਿਗੁਰਾਂ ਨੇ ਸਾਡੇ ਕੋਲ ਸੰਗੀਤ ਸਿਖਣ ਲਈ ਬੱਚੇ ਕਿਉਂ ਨਹੀਂ ਭੇਜੇ। ਉਨ੍ਹਾਂ ਦਾ ਜੀ ਕਰਦਾ ਹੈ ਕਿ ਇਹੋ ਜਿਹੇ ਬੱਚੇ ਸਾਡੇ ਕੋਲ ਵੀ ਆਉਣ।

ਸਤਿਗੁਰੂ ਜਗਜੀਤ ਸਿੰਘ ਜੀ ਨੂੰ ਪਿਛਲੇ ਸਾਲ ਚਾਰ ਨਵੰਬਰ ਨੂੰ ਉਸਤਾਦ ਹਾਫਿਜ਼ ਅਲੀ ਖਾਂ ਸੁਸਾਇਟੀ ਦੇ ਸਰੋਦ ਘਰ ਗਵਾਲੀਅਰ ਵੱਲੋਂ 'ਸੰਗੀਤ ਮਨੀਸ਼ੀ' ਦੇ ਤੌਰ ਤੇ ਸਨਮਾਨਤ ਕੀਤਾ ਗਿਆ— ਇਸ ਸੁਸਾਇਟੀ ਦੇ ਸਰਵੇ ਸਰਵਾ ਉਸਤਾਦ ਅਮਜਦ ਅਲੀ ਖਾਂ ਹਨ।

ਸੰਗੀਤ ਸਰੂਪ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਜਿਥੇ ਆਪ ਸੰਗੀਤ ਦੇ ਮਹਾਨ ਗਿਆਤਾ ਹਨ, ਨਵੀਆਂ ਬੰਦਿਸ਼ਾਂ ਦੇ ਰਚਨਹਾਰ ਹਨ, ਸ਼ੁਧ ਰਾਗਾਂ ਵਿਚ ਤੰਤੀ ਸਾਜਾਂ ਨਾਲ ਗੁਰਬਾਣੀ ਕੀਰਤਨ ਦੀ ਰੀਤ ਨੂੰ ਘਰ ਘਰ ਪਹੁੰਚਾ ਰਹੇ ਹਨ, ਉਥੇ ਆਪ ਸੰਗੀਤਕਾਰਾਂ ਦੇ ਸਰਪ੍ਰਸਤ ਵੀ ਹਨ। ■

# ਉਪਮਾ ਪੂਰੇ ਸਤਿਗੁਰੂ ਦੀ

ਪ੍ਰੀਤਮ ਸਿੰਘ ਕਵੀ

**ਉੜਾ** ਉਠ ਸਵੇਰੇ ਸ਼ਨਾਨ ਕਰਨਾ
ਨਾਮਧਾਰੀਆਂ ਦੀ ਸੁੱਚੀ ਰੀਤ ਹੈ ਜੀ।
ਫੇਰ ਬੈਠ ਇਕਾਂਤ ਵਿਚ ਭਜਨ ਕਰਨਾ
ਰੱਬ ਸੱਚੇ ਸੰਗ ਲਾਵਣੀ ਪ੍ਰੀਤ ਹੈ ਜੀ।
ਚੜੇ ਦਿਵਸ ਗੁਰਬਾਣੀਆਂ ਪੜ੍ਹਨੀਆਂ ਨੇ
ਹਿਰਦੇ ਵਿਚ ਵਸਾਵਣੀ ਰੀਤ ਹੈ ਜੀ
ਕੰਮ ਕਾਰਾਂ ਵਿਚ ਜੁੱਟਿਆਂ ਜੁੜੇ ਰਹਿਣਾ
ਸਤਿਗੁਰਾਂ ਦੇ ਗਾਵਣੇ ਗੀਤ ਹੈ ਜੀ
ਏਨੀ ਗੱਲ ਹੈ ਜਿਨ੍ਹਾਂ ਪਰਵਾਨ ਕੀਤੀ
ਉਹੋ ਜੀਵਨੀ ਸਫਲ ਬਣਾ ਗਏ ਨੇ।
ਸਦ ਮਾਰਗ ਤੇ ਸਦਾ ਹੀ ਚੱਲਣਾ ਹੈ।
ਇਹੋ ਪੂਰਨੇ ਸੰਤ ਜਨ ਪਾ ਗਏ ਨੇ
**ਐੜਾ** ਅੱਜ ਤੋਂ ਹੀ ਅਸਾਂ ਸੋਚਣਾ ਹੈ
ਹੀਰਾ ਜਨਮ, ਅਮੋਲ ਨਾ ਜਾਇ ਬਿਰਥਾ।
ਦੀਪ ਗਿਆਨ ਦਾ ਹੱਥ ਵਿਚ ਰਖਣਾ ਹੈ
ਵਹਿਮ ਭਰਮ ਨ ਅਕਲ ਨੂੰ ਖਾਇ ਬਿਰਥਾ
ਗੁਰੂ ਵਾਲੇ ਹਾਂ, ਗੁਰੂ ਦੀ ਰਹੂ ਕਿਰਪਾ
ਜਿੰਨ, ਭੂਤ ਚੁੜੇਲ ਸਤਾਇ ਬਿਰਥਾ
ਸੱਚੇ ਸਤਿਗੁਰੂ ਦੀ ਜਿਨ੍ਹਾਂ ਓਟ ਲੈ ਲਈ
ਹੋਰ ਆਸਰਾ ਨਹੀਂ ਰਾਇ ਬਿਰਥਾ।
ਦਸਾਂ ਨਵ੍ਹਾਂ ਦੀ ਕਿਰਤ ਕਮਾਈ ਕਰਕੇ
ਅਸਾਂ ਆਪਣੇ ਜੀਆਂ ਨੂੰ ਪਾਲਣਾ ਹੈ।
ਸੱਚੇ ਮਾਰਗ ਤੇ ਕਦਮ ਵਧਾਈ ਜਾਵੇ।
ਮਾਨੁਖ ਜਨਮ ਦੀ ਇਹੋ ਤਾਂ ਘਾਲਣਾ ਹੈ।
**ਈੜੀ** ਇਕ ਦੇ ਨਾਲ ਪ੍ਰੀਤ ਸਾਡੀ,
ਸਾਡਾ ਸਤਿਗੁਰੂ ਹੀ ਸਭੋ ਕੁੱਛ ਹੈ ਜੀ।
ਸਾਡੀ ਟਿੱਕੀ ਬੱਝੀ ਉਹਦੇ ਵਿਚ ਰਹਿੰਦੀ।
ਹੋਰ ਸਾਰਾ ਸੰਸਾਰ ਹੀ ਤੁੱਛ ਹੈ ਜੀ
ਜਿਨ੍ਹਾਂ ਹੋਰ ਦੀ ਝਾਕ ਨ ਰੱਖਣੀ ਹੈ,
ਨੀਵੀਂ ਹੋਣੀ ਨਾ ਉਨਾਂ ਦੀ ਮੁੱਛ ਹੈ ਜੀ
ਉਨ੍ਹਾਂ ਨਾਲ ਆਨੰਦ ਦੇ ਜੀਵਣਾ ਹੈ,
ਜਮਾਂ ਦੂਤਾਂ ਦੀ ਹੋਣੀ ਨ ਪੁੱਛ ਹੈ ਜੀ।
ਸਿੱਧਾ ਰਾਹ ਸਵਰਗ ਨੂੰ ਜਾਂਵਦਾ ਏ
ਨਰਕ ਸੋਚਣਾ ਨਰਕ ਦੀ ਝਾਕ ਹੈ ਜੀ
ਰਾਹ ਗੁਰਮੁਖਾਂ ਦਾ ਗੁਰੂ ਮੁਖ ਰਹਿਣ
ਗੁਰੂ ਸਿਖ ਬਿਨ ਹੋਰ ਨ ਸਾਕ ਹੈ ਜੀ।
**ਸੱਸਾ** ਸਤਿਗੁਰਾਂ ਸਾਡਿਆਂ ਮੇਹਰ ਕੀਤੀ
ਸਾਨੂੰ ਅਪਣਾ ਬਾਲ ਬਣਾ ਲਿਆ ਹੈ
ਭੰਨ ਸੁੱਟੀਆਂ ਨੇ ਵੰਗਾਂ ਕਚ ਦੀਆਂ
ਗਹਿਣਾ ਗੁਣਾਂ ਦਾ ਬਖਸ਼ ਸਜਾ ਲਿਆ ਹੈ
ਸਵਾਸ ਸਵਾਸ ਵਿਚ ਸਤਿਗੁਰੂ ਵਾਸ ਕਰਦਾ
ਉਹਦੀ ਆਸ ਵਿਚ ਵਕਤ ਵਿਹਾ ਲਿਆ ਹੈ।
ਸਾਨੂੰ ਖੌਫ਼ ਨ ਨਰਕ ਤੇ ਸਵਰਗ ਦੀ ਆਸ
ਚਰਨ ਕੰਵਲ ਵਿੱਚ ਚਿੱਤ ਟਿਕਾ ਲਿਆ ਹੈ।
ਸੱਚੇ ਪਾਤਸ਼ਾਹ ਨੇ ਕਿਰਪਾ ਬੜੀ ਕੀਤੀ
ਦਾਸ ਜਾਣ ਧਿਆਨ ਵਿੱਚ ਰੱਖ ਦੇ ਨੇ।
ਜਦੋਂ ਲੋੜ ਹੁੰਦੀ ਉਦੋਂ ਬਹੁੜ ਪੈਂਦੇ
ਬਿਨਾ ਬੋਲਿਓਂ ਹੀ ਸਭੇ ਲਖਦੇ ਨੇ
**ਹਾਹਾ** ਹਰ ਵੇਲੇ ਤੂੰ ਹੀ ਨਜ਼ਰ ਆਵੇਂ
ਰੋਮ ਰੋਮ ਚੋਂ ਸਾਡੀ ਅਰਦਾਸ ਹੈ ਜੀ।
ਉਚ ਨੀਚ ਆਕਾਸ਼ ਪਾਤਾਲ ਅੰਦਰ
ਹੋਣ ਤੇਰੇ ਦੀਦਾਰ ਵਿਸ਼ਵਾਸ ਹੈ ਜੀ।
ਤੇਰਾ ਨਾਮ ਕੱਟੇ ਸਾਡੇ ਕੋਟ ਪਾਤਕ
ਸੱਚੇ ਨਾਮ ਦਾ ਸਾਨੂੰ ਧਰਵਾਸ ਹੈ ਜੀ।
ਹੋਰ ਲੋੜ ਨ ਕੋਈ ਸੰਸਾਰ ਅੰਦਰ
ਤੇਰੀ ਪ੍ਰੀਤ ਹੀ ਅਸਾਂ ਦੀ ਆਸ ਹੈ ਜੀ।
ਮਿਹਰ ਰਖਦੇ ਹੋ, ਮਿਹਰ ਕਰੋਗੇ ਵੀ
ਮਿਹਰ ਵਰ੍ਹਦੀ ਏ ਨੀਚ ਨਿਮਾਣਿਆਂ ਤੇ।
ਤੇਰੀ ਮਿਹਰ ਖ਼ੁਰਾਕ ਹੈ ਜ਼ਿੰਦਗੀ ਦੀ
ਮੋਲ ਪੈਂਦੀ ਏ ਭੁੱਜਿਆਂ ਦਾਣਿਆਂ ਤੇ।
**ਕਕਾ** ਕਿਹੜੀਆਂ ਕਿਹੜੀਆਂ ਕਰਾਂ ਗੱਲਾਂ
ਕਿਰਪਾ ਤੇਰੀ ਦਾ ਸਾਰਾ ਪਸਾਰ ਦਿਸੇ।

ਜਦੋਂ ਜ਼ਿੰਦਗੀ ਅੱਖੀਆਂ ਖੋਲਦੀ ਹੈ
ਤੇਰੀ ਬਾਗ ਦੀ ਸਭ ਥਾਂ ਬਹਾਰ ਦਿੱਸੇ।
ਮਾਂ ਦੇ ਮੋਹ ਤੋਂ ਥਣਾਂ ਵਿਚ ਦੁੱਧ ਆਵੇ
ਘੁੱਟ ਪੀਂਦਿਆਂ ਤੇਰਾ ਪਿਆਰ ਦਿੱਸੇ।
ਨਾਰੀ ਰੂਪ ਵਿਚ ਹੋ ਤੂੰ ਹੀ ਪਾਲਦਾ ਹੈ
ਪਿਛਾ ਪੁਰਸ਼ ਵਿਚ ਤੇਰਾ ਸਾਕਾਰ ਦਿੱਸੇ।
ਰੋਮ ਰੋਮ ਵਿਚ ਤੂਹੀਂ ਤਾ ਵਸ ਰਿਹਾ ਏ।
ਤੇਰੇ ਬਿਨਾ ਭਲਾ ਹੋਰ ਹੈ ਕੋਈ।
ਨੈਣਾਂ ਸਾਡਿਆਂ ਵਿਚ ਜੋਤ ਜਗੇ ਤੇਰੀ
ਬਿਨਾ ਤੇਰੇ ਤੋਂ ਨਹੀਂ ਹੈ ਸ਼ੈ ਕੋਈ।
**ਖੱਖਾ** ਖਾਲਸਾ ਸੰਤ ਬਣਾਇਆ ਈ
ਖੰਡੇਧਾਰ ਦੀ ਪਹੁਲ ਪਿਆਲ ਕੇ ਤੇ।
ਰਹਿਣਾ ਜਗਤ ਵਿਚ ਸਦਾ ਨਿਰਲੇਪ ਹੋ ਕੇ।
ਮਿਲੀ ਸਿੱਖਿਆ ਤੇਰੀਂ ਹੰਗਾਲ ਕੇ ਤੇ
ਗੀਤਾ ਵੇਦ ਪੁਰਾਣ ਕੁਰਾਨ ਸਭੋ
ਇਕੋ ਦੱਸਦੇ ਗੱਲ ਖੰਘਾਲ ਕੇ ਤੇ।
ਬਿਨਾ ਉਹਦੇ ਤੋਂ ਕੁਛ ਵੀ ਕਿਤੇ ਹੈ ਨਹੀਂ
ਰੱਖ ਸਿੱਖਿਆ ਇਹੋ ਸੰਭਾਲ ਕੇ ਤੇ।
ਦੁਖ ਭੁਖ ਕੱਟੀ ਇਸੇ ਸੋਚ ਨੇ ਹੈ
ਜ਼ਰੇ ਜ਼ਰੇ ਵਿਚ ਤੇਰਾ ਦੀਦਾਰ ਹੋਵੇ।
ਜਲਾਂ, ਥਲਾਂ, ਵਣਾਂ, ਤ੍ਰਿਣਾਂ, ਧਰਤ ਸਗਲੀ
ਤੇਰੇ ਨੂਰ ਦਾ ਸਦਾ ਪਸਾਰ ਹੋਵੇ।
**ਗੱਗਾ** ਗਿੱਟੀਆਂ ਗਿਣਦਿਆਂ ਰਹੇ ਜਿਹੜਾ
ਨਾ ਉਹ ਆਰ ਹੁੰਦਾ ਨਾ ਉਹ ਪਾਰ ਹੁੰਦਾ।
ਦੁਬਿਧਾ ਵਿਚ ਹੀ ਪਿਆ ਖੁਆਰ ਹੁੰਦਾ
ਬੇੜੀ ਮਿਲਦਿਆਂ ਨਹੀਂ ਸਵਾਰ ਹੁੰਦਾ।
ਉਹਦੇ ਲਈ ਸੰਸਾਰ ਦੇ ਸੁਖ ਨੇ ਦੁਖ
ਆਪਣੇ ਅੰਦਰੋਂ ਨ ਜੋ ਸੁਖ ਧਾਰ ਹੁੰਦਾ।
ਰੱਬ ਤੇਰੇ ਤੋਂ ਬਿਨਾ ਤਾਂ ਹੋਰ ਕੁਝ ਨਹੀਂ।
ਝਾਤੀ ਮਾਰ ਕਿਉਂ ਨ ਅਪਰੰਪਾਰ ਹੁੰਦਾ।
ਬੂਲ੍ਹੇ ਪਤੇ ਦੀ ਗੱਲ ਹੈ ਇਹ ਕੀਤੀ
ਇਧਰੋਂ ਪੁਟਣਾ ਤੇ ਉਧਰ ਲਾਵਣਾ ਏ।
ਇਕੋ ਨੁਕਤੇ ਤੇ ਗੱਲ ਹੈ ਮੁਕ ਜਾਂਦੀ
ਪੜ ਪੜ ਪੋਥੇ ਕਿਉਂ ਵਕਤ ਵਿਹਾਵਣਾ ਏਂ।
**ਘੱਘਾ** ਘੋੜੀਆਂ ਤੇ ਚੜ੍ਹਦੇ ਨੇ ਉਹੋ ਲੋਕੀਂ
ਜੁ ਖਰੀਦਦੇ ਅਤੇ ਸੰਭਾਲਦੇ ਨੇ।
ਝੁਰਨਾਂ ਜਿਨ੍ਹਾਂ ਨੇ ਢੰਗ ਬਣਾ ਲਿਆ ਏ
ਬਿਨਾ ਕਰਨ ਤੋਂ ਦੌਲਤਾਂ ਭਾਲਦੇ ਨੇ।
ਕਰਮ ਕਰਨਾ ਕ੍ਰਿਸ਼ਨ ਨੇ ਦਸਿਆ ਹੈ
ਕਰਮ ਫਲ ਭਗਵਾਨ ਤੇ ਟਾਲ਼ਦੇ ਨੇ।

ਕਹਿਣ ਉੱਦਮ ਤੇ ਲੱਛਮੀ ਰਹਿੰਣ ਕੱਲੇ
ਜਿਹੜੇ ਸਮਝ ਲੈਂਦੇ ਉਹ ਸੁਖਾਲਦੇ ਨੇ
ਉੱਦਮ ਨਾਲ ਕੀਤੇ ਕਾਰਜ ਸੋਭਦੇ ਨੇ
ਹਰੀ ਨਾਮ ਜਪਣਾ ਉਦਮ ਨਾਲ ਹੈ ਜੀ।
ਇਹੋ ਗੱਲ ਸਮਝਾਈ ਹੈ ਸਤਿਗੁਰਾਂ ਨੇ
ਦੇ ਕੇ ਅਪਣੀ ਆਪ ਮਿਸਾਲ ਹੈ ਜੀ।
**ਙੰਙਾ** ਗਿਆਨ ਤੋਂ ਬਿਨਾ ਨ ਗੱਲ ਬਣਨੀ
ਜਿਹੜੇ ਜਾਚਦੇ ਨੇ ਓਹੋ ਮਾਣਦੇ ਨੇ।
ਬਿਨਾ ਧ੍ਰਿਆਨ ਤੋਂ, ਪਾਣੀ ਨੂੰ ਰਿੜਕਣਾ ਹੈ
ਗਿਆਨ ਵਾਨ ਹੀ ਸੱਚ ਪਛਾਣਦੇ ਨੇ।
ਗਿਆਨ ਦੀਪ, ਪ੍ਰਕਾਸ਼ ਹੈ ਬਾਹਰ ਅੰਦਰ
ਬਿਨਾ ਗਿਆਨ ਅਨ੍ਹੇਰਾ ਹੀ ਛਾਣਦੇ ਨੇ
ਗਿਆਨ ਦੇਵਣਹਾਰਾ ਸੱਚਾ ਸਤਿਗੁਰੂ ਹੈ,
ਉਸਦੀ ਕਿਰਪਾ ਨੂੰ ਗਿਆਨੀ ਹੀ ਜਾਣਦੇ ਨੇ।
ਅਤੀ ਗਿਆਨ ਵੀ ਸੂਰਜ ਹੈ ਅੱਗ ਦਾ ਜੀ।
ਆਪ ਸੜਦਾ ਤੇ ਹੋਰਾਂ ਨੂੰ ਸਾੜਦਾ ਹੈ,
ਗੁਰੂ ਕਿਰਪਾ ਸੰਗ ਜਿਹੜਾ ਗਿਆਨ ਆਵੇ,
ਉਹੋ ਜੀਵਨ ਨੂੰ ਅਰਸ਼ਾਂ ਤੇ ਚਾੜ੍ਹਦਾ ਹੈ।
**ਚੱਚਾ** ਚਰਨ ਕਮਲ ਦੀ ਮੌਜ ਅੰਦਰ
ਅਸਾਂ ਸੁਖੀ ਜੀਉਣਾ ਅਤੇ ਸੁਖੀ ਮਰਨਾ।
ਸਵਰਗ ਨਰਕ ਦੀ ਅਸਾਂ ਨੂੰ ਆਸ ਨ ਡਰ
ਭਵਜਲ ਨੂੰ ਸਹਿਲਿਆਂ ਪਾਰ ਕਰਨਾ।
ਚਰਨੋਂ ਆਏ ਹਾਂ ਚਰਨਾਂ ਦੇ ਵਿਚ ਜਾਣਾ
ਜਿਉਣ ਮਰਨ ਦੇ ਗੇੜ ਤੋਂ ਨਹੀਂ ਡਰਨਾ।
ਚਿਕੜ ਜਗ ਦੇ ਵਿਚ ਨਿਰਲੇਪ ਰਹਿਣਾ।
ਸਾਡੀ ਲਗੀ ਪ੍ਰੀਤ ਹੈ ਨਾਲ ਚਰਨਾਂ।
ਗੁਰੂ ਚਰਨਾਂ ਦੀ ਕਿਰਪਾ ਸੰਗ ਤੁਛ ਬੰਦਾ
ਨਿਰਗੁਣ ਸਰਗੁਣ ਦੇ 'ਚਕਰੋਂ' ਪਾਰ ਹੋਵੇ।
ਆਓ ਗੁਰੂ ਦੀ ਸਰਣ ਨਿਸੰਗ ਹੋ ਕੇ।
ਆਸਣ ਸਦਾ ਲਈ ਸੱਚੇ ਦਰਬਾਰ ਹੋਵੇ।
**ਛੱਛਾ** ਛੱਡਦੇ ਭਟਕਣਾ ਬੰਦਿਆ ਓਇ
ਸੱਚੇ ਗੁਰਾਂ ਦੀ ਵਿਚ ਦਰਗਾਹ ਆ ਜਾ
ਆ ਜਾ ਛੱਡ ਕੇ ਮੋਹ ਸੰਸਾਰ ਵਾਲੇ,
ਕਿਸੇ ਪਲ ਦਾ ਨਹੀਂ ਵਿਸਾਹ, ਆ ਜਾ।
ਆ ਜਾ ਅਜੇ ਨਹੀਂ ਤੇਰਾ ਗੁਆਚਿਆ ਕੁਛ,
ਖੁਲ੍ਹਾ ਗੁਰਮੁਖਾਂ ਦਾ ਖਾਲੀ ਰਾਹ ਆ ਜਾ।
ਦੁਬਿਧਾ ਵਿਚ ਗੁਆ ਲਿਆ ਸਮਾਂ ਸਾਰਾ
ਰਹਿੰਦੇ ਵਕਤ ਨੂੰ ਠੀਕ ਨਿਬਾਹ ਆ ਜਾ
ਵਾਜਾਂ ਸਤਿਗੁਰੂ ਜੁਗਾਂ ਤੋਂ ਮਾਰਦੇ ਨੇ
ਤੂੰ ਕੁਛ ਹੋਰ ਨਾਹੀਂ, ਉਹ ਕੁਛ ਹੋਰ ਨਾਂਹੀ।

ਇਕੋ ਨੂਰ ਦਾ ਸਾਰਾ ਪਸਾਰ ਦਿਸੇ
ਕੋਈ ਸਾਧ ਨਹੀਂ ਕੋਈ ਚੋਰ ਨਾਹੀਂ।
**ਜਦੋਂ** ਦਾ ਆਸਰਾ ਲਿਆ ਤੇਰਾ
ਛੱਡੇ ਆਸਰੇ ਹੋਰ ਜਹਾਨ ਦੇ ਨੇ।
ਗੁੱਡੀ ਅੱਧ ਆਸਮਾਨ ਵਿਚ ਜਿਵੇਂ ਉੱਡੇ
ਅਸਾਂ ਜਿਹੇ ਵੀ ਮੌਜਾਂ ਪਏ ਮਾਣਦੇ ਨੇ।
ਡੋਰ ਹੱਥ ਤੇਰੇ, ਸਾਨੂੰ ਖ਼ੌਫ਼ ਕਾਹਦਾ।
ਵੇਖੇ ਰੰਗ ਤਮਾਸ਼ੇ ਭਗਵਾਨ ਦੇ ਨੇ।
ਉੱਚੇ ਉੱਠ ਕੇ ਵੇਖਿਆ ਜਗਤ ਨੂੰ ਏਂ,
ਉਹੋ ਸੁਖ ਜੁ ਤੇਰੇ ਬਿਆਨ ਦੇ ਨੇ।
ਨਿਭੇ ਨਾਲ ਤੇਰੇ ਇਹੋ ਕਾਮਨਾ ਹੈ
ਤੇਰੇ ਨਾਲ ਹੀ ਚਿੱਤ ਹੈ ਲੱਗਾ ਹੋਇਆ।
ਬਾਕੀ ਗੱਲਾਂ ਤਾਂ ਓਪਰੇ ਮਨ ਦੀਆਂ ਨੇ
ਮਸਤਕ ਵਿਚ ਤਾਂ ਮਿੱਤ ਹੈ ਲਗਾ ਹੋਇਆ।
**ਝੱਝਾ** ਝੂਠੀਆਂ ਬਾਰੀਆਂ ਤੋੜਕੇ ਤੂੰ
ਸੱਚੇ ਸਤਿਗੁਰਾਂ ਨਾਲ ਪਿਆਰ ਕਰ ਲੈ।
ਕਰ ਲੈ ਨੇਕੀ ਦਾ ਰਾਹ ਅਖਤਿਆਰ ਬੰਦੇ
ਬਾਹਰੋਂ ਨਾ ਵਖਾਲ ਪਿਆਰ ਕਰ ਲੈ।
ਪਿਆਰ ਸਾਰ ਸਮੁੱਚੀ ਹੀ ਜ਼ਿੰਦਗੀ ਦਾ
ਇਹਦਾ ਕਰੀਂ ਖਿਆਲ ਪਿਆਰ ਕਰ ਲੈ।
ਪਤੀ, ਪਤਨੀ, ਪੁੱਤ, ਧੀ, ਨਾਤੀਆਂ ਸੰਗ
ਮੰਨ ਆਪਣਾ ਮਾਲ ਪਿਆਰ ਕਰ ਲੈ
ਕਰ ਤੂੰ ਪਿਆਰ ਲੜਾਈਆਂ ਨਾ ਮਾਰ ਐਵੇਂ
ਸਭੋ ਕੁਛ ਸੱਚਾ, ਸਭੋ ਝੂਠ ਬੋਲੀ।
ਜੇਕਰ ਉਹ ਸੱਚ ਤਾਂ ਸਭ ਕੁਛ ਸੱਚਾ
ਜੇ ਉਹ ਝੂਠ ਬੋਲੀ ਸਭੋ ਜੂਠ ਬੋਲੀ।
**ਞੰਞਾ** ਇਵੇਂ ਹੀ ਹੋਵੇ ਨਿਭਾ ਲਈਏ,
ਜਿਥੇ ਹੋਈਏ ਸਾਰ ਅਸਾਰ ਲਭ ਕੇ।
ਹੋ ਅਨੁਕੂਲ ਜਾਂ ਦੂਜੇ ਨੂੰ ਸਹੀ ਕਰਦੇ,
ਢੰਗ, ਚਤੁਰਤਾ ਨਾਲ ਵਿਚਾਰ ਲਭ ਕੇ।
ਸਿੱਧੇ ਰਾਹ ਰੁਕੀਏ ਚਿੰਤਾ ਫਿਕਰ ਨੂੰ ਤਜ,
ਰਹੀਏ ਹੱਸਦੇ ਸਭ ਥਾਂ ਕਰਤਾਰ ਲਭਕੇ।
ਓਸੇ ਨਾਲ ਰਹੀਏ, ਉਸੇ ਨਾਲ ਬਹੀਏ,
ਭਾਵੇਂ ਫੁੱਲ ਲਭੇ ਭਾਵੇਂ ਖ਼ਾਰ ਲਭਕੇ।
ਚਾਬੀ ਆਪਣੀ ਆਪਣੇ ਹੱਥ ਰੱਖੇ
ਜਾਂ ਉਹ ਗੁਰਾਂ ਦੀ ਚਰਨੀ ਟਿਕਾ ਲਈਏ।
ਕਰਨਾ ਆਪ ਹੀ ਹੈ, ਛੱਡਣਾ ਉਸ ਤੇ ਹੈ
ਸਹੀ ਢੰਗ ਹੈ ਜੇਕਰ ਅਪਣਾ ਲਈਏ।
**ਟੈਂਕਾ** ਟੁੱਟਣਾ ਕਦੇ ਨ ਸਤਿਗੁਰਾਂ ਤੋਂ
ਇਹੋ ਮੂਲ ਆਧਾਰ ਗੁਰ ਲਿਖਦਾ ਹੈ।

ਹਰ ਵਿਚ ਵੇਖਣਾ ਉਸੇ ਦੇ ਰੂਪ ਨੂੰ ਜੀ,
ਹਰ ਇਕ ਨਾਲ ਪਿਆਰ ਗੁਰ ਸਿਖ ਦਾ ਹੈ।
ਉਹਦੇ ਬਿਨਾਂ ਤਾਂ ਕੁਝ ਵੀ ਨਹੀਂ ਬਾਕੀ,
ਹਰ ਥਾਂ ਹੁੰਦਾ ਦੀਦਾਰ ਗੁਰ ਸਿਖ ਦਾ ਹੈ।
ਗੁਰੂ, ਸਤਿਗੁਰੂ, ਸਿਖ, ਗੁਰਸਿੱਖ ਇਕੋ,
ਇਹੋ ਬਾਣੀ ਦਾ ਸਾਰ ਗੁਰ ਸਿਖਦਾ ਹੈ।
ਸਿਮਰ ਸਿਮਰ ਕੇ ਉਹਦਿਆਂ ਗੁਣਾਂ ਨੂੰ ਜੀ
ਫੇਰ ਆਪਣੇ ਵਿਚ ਰਚਾ ਲਈਏ।
ਦਵੈਸ਼, ਈਰਖਾ, ਦੁਬਿਧਾ ਤਿਆਗ ਦੇਈਏ
ਉਹਦੇ ਵਿਚ ਵੀ ਆਪਾ ਟਿਕਾ ਲਈਏ।
**ਠੱਠਾ** ਠੱਗ ਨਾ ਸਤਿਗੁਰੂ ਜਿਹਾ ਕੋਈ
ਹਰੀ ਠੱਗ ਠਗਉਰੀ ਇਹ ਲਾਈ ਹੋਈ ਏ,
ਜਿਨੂੰ ਪਿਆਰਦਾ ਏ ਉਹਨੂੰ ਮਾਰਦਾ ਏ,
ਮਰਨ ਵਿਚ ਹੀ ਜਿੰਦ ਸਮਾਈ ਹੋਈ ਏ।
ਸਾਨੂੰ ਪਤਾ ਨ ਉਹਦੀ ਰਜ਼ਾ ਕੀ ਏ
ਸਾਡੀ ਤੋਰ ਤਾਂ ਉਹਦੀ ਤੁਰਾਈ ਹੋਈ ਹੈ।
ਨਾਲ ਠੱਗੀ ਦੇ ਸਾਨੂੰ ਬਣਾਏ ਕੰਚਨ
ਏਹੀ ਧੁਰਾਂ ਤੋਂ ਮੰਗ ਅਪਣਾਈ ਹੋਈ ਹੈ।
ਠੱਗੇ ਜਾਣ ਵਿਚ ਹੀ ਮਜ਼ਾ ਆਂਵਦਾ ਏ,
ਉਹਦੀ ਚਾਲ ਨੂੰ ਅਸੀਂ ਪਛਾਣੀ ਏ ਨਾ।
ਉਹਦੇ ਨਾਲ ਰਹਿੰਦੇ ਫਿਰ ਵੀ ਦੂਰ ਰਹੀਏ
ਜੇਕਰ ਅੰਦਰੋਂ ਉਸਨੂੰ ਜਾਣੀਏ ਨਾ।
**ਡੱਡਾ** ਡਿਗ ਪਉ ਆਪਣਾ ਆਪ ਛਡ ਕੇ
ਜੇਕਰ ਉਠਣਾ ਤੇ ਉੱਚਾ ਹੋਵਣਾ ਈ।
ਏਹੋ ਡਿੱਗ ਸਮਰਪਣਾ ਸਤਿਗੁਰੂ ਦੀ
ਇਹਨੂੰ ਲੈ ਅਪਣਾ ਸੁੱਚਾ ਹੋਵਣਾ ਈ।
ਜੇਕਰ ਕਰਮ ਸੁਕਰਮ ਨਹੀਂ ਸਮਝ ਆਏ
ਫਿਰ ਸੁਸੰਗਤੋਂ ਵੀ ਬੁੱਚਾ ਹੋਵਣਾ ਈ।
ਜੀਉਣਾ ਸਤਿਗੁਰੂ ਵਿਚ ਏਹੋ ਜ਼ਿੰਦਗੀ ਹੈ
ਬਿਨਾ ਸਤਿਗੁਰੂ ਤੋਂ ਸੁੱਚਾ ਹੋਵਣਾ ਈ।
ਸਭੋ ਛਡਦੇ ਆਸਰੇ ਹੋਰ ਪਰਲੇ
ਸਭੋ ਅਉਝੜਾਂ ਦੇ ਰਾਹ ਦੱਸਦੇ ਨੇ।
ਗੁਰ ਸਿਖ ਮਜ਼ੇ ਦੇ ਨਾਲ ਵਿਹਾ ਜਾਂਦੇ
ਰੋਣ ਕਦੇ ਨ ਸਦਾ ਹੀ ਹੱਸਦੇ ਨੇ।

**ਢੱਢਾ** ਢੋਲਕੀ ਸਿੰਘ ਵਜਾਂਦੇ ਨੇ
ਛੈਣੇ ਖੜਕਦੇ ਤੇ ਸ਼ਬਦ ਗਾਂਵਦੇ ਨੇ।
ਹੋਕੇ ਮਸਤ ਅਲਮਸਤ ਦੀਵਾਨ ਅੰਦਰ
ਨੱਚਣ, ਮੋਰ ਵਾਂਗੂ ਪੈਲਾਂ ਪਾਂਵਦੇ ਨੇ।
ਰੰਗੇ ਹੁੰਦੇ ਨੇ ਰੱਬੀ ਪ੍ਰੇਮ ਅੰਦਰ

ਲੋਕ ਲਾਜ ਤਜ ਕੇ ਕੂਕਾਂ ਲਾਂਵਦੇ ਨੇ।
ਕੂਕਾਂ ਮਾਰਨੋਂ ਹੀ ਕੂਕਾ ਨਾਮ ਸੀਗਾ
ਨਾਮਧਾਰੀਏ ਇਹੋ ਸਦਾਂਵਦੇ ਨੇ।
ਗੁਰੂਬਾਣੀ ਤੋਂ ਉਤੇ ਨ ਹੋਰ ਕੋਈ
ਇਹੋ ਸਿਖਿਆ ਮਨਾਂ ਵਿਚ ਧਾਰਨੀ ਹੈ
ਜੀਉਣਾ ਬਾਣੀ ਅਨੁਸਾਰ ਗੁਰਾਂ ਦੱਸਿਆ ਏ
ਸਤਿਗੁਰਾਂ ਨੇ ਜਿੰਦ ਉਬਾਰਨੀ ਹੈ।
**ਣਾਣਾ** ਹੀਣ ਨ ਹੋਣੀ ਪਰਵਾਹ ਚਾਹੀਏ
ਜਮ ਜੰਕਾਰ ਤੇ ਮੌਤ ਤੋਂ ਡਰਨ ਵਾਲੀ।
ਅਮਰ ਆਤਮਾ ਸਦਾ ਹੀ ਅਮਰ ਰਹਿਣੀ
ਫੇਰ ਲੋੜ ਸੀ ਡਰਨ ਤੇ ਮਰਨ ਵਾਲੀ।
ਗੁਰਮੁਖ ਰਾਹੀ ਸਾਡੀ, ਗੁਰੂ ਮੁਖੀ ਰਹਿਣੀ,
ਕਿਰਤ ਵਿਰਤ ਕਰ ਧਰਮ ਦੇ ਕਰਨ ਵਾਲੀ।
ਸਦਾ ਮੁਕਤ ਸੰਸਾਰ ਵਿਚ ਵਿਚਰਦੇ ਨੇ
ਜਿਨ੍ਹਾਂ ਪੰਡ ਲਾਹੀ ਸਿਰੋਂ ਡਰਨ ਵਾਲੀ।
ਸਦਾ ਰਹਿ ਸਨਮੁਖ ਸੱਚੇ ਸਤਿਗੁਰਾਂ ਦੇ
ਜਿਹੜੇ ਜਿਤੀਆਂ ਬਾਜੀਆਂ ਹਾਰਦੇ ਨੇ।
ਅੰਤ ਵੇਲੇ ਤਾਂ ਉਹੋ ਹੀ ਜਿਤਦੇ ਨੇ
ਜਿਹੜੇ ਆਪਣਾ ਆਪ ਸਵਾਰਦੇ ਨੇ
**ਤੱਤਾ** ਤੇਰੀਆਂ ਤਾਂ ਤੂੰ ਹੀਂ ਜਾਣਦਾ ਏਂ
ਜਾਂ ਉਹ ਜਾਣਦਾ ਜਿਨ੍ਹਾਂ ਪਿਆਰ ਤੇਰਾ।
ਤੁਰਨ ਸਦਾ ਸੁਖਾਲੜੇ ਰਾਹ ਉਤੇ
ਤੁਰੇ ਜਾਂਦਿਆਂ ਕਰਨ ਦਿਦਾਰ ਤੇਰਾ।
ਤੂਤ ਭੀਤੀਆਂ ਉਹੋ ਹੀ ਮਾਰਦੇ ਨੇ
ਨਹੀਂ ਜਿਨ੍ਹਾਂ ਨੂੰ ਪਿਆਰ ਸਤਿਕਾਰ ਤੇਰਾ।
ਤੇਰਾ ਆਸਰਾ ਜਿਨ੍ਹਾਂ ਨੇ ਤੱਕਿਆ ਏ
ਸਦਾ ਸਿਮਰਦੇ ਰਹਿਣ ਉਪਕਾਰ ਤੇਰਾ।
ਤੂੰ ਹੀ ਤੂੰ ਹੀ ਗੋਬਿੰਦ ਨੇ ਜਬ ਕੀਤਾ,
ਤੂੰ ਹੀ ਕਹਿੰਦਿਆਂ ਹੋ ਮਸਤਾਨਾ ਗਿਆ।
ਤੈਨੂੰ ਸਿਮਰ ਸਮਾਵਣਾ ਵਿਚ ਤੇਰੇ
ਤੇਰੀ ਜੋਤ ਦਾ ਹੋ ਪਰਵਾਨਾ ਗਿਆ।
**ਥੱਥਾ** ਥਿੜਕਦਾ ਹੀ ਬੰਦਾ ਉਸ ਵੇਲੇ
ਜਦੋਂ ਉਸਨੂੰ ਦਿਲੋਂ ਵਿਸਾਰਦਾ ਏ।
ਥਿੜਕਣ-ਸੰਭਲਣ ਕਿਰਿਆ ਹੈ ਜ਼ਿੰਦਗੀ ਦੀ
ਬੰਦਾ ਜਿੱਤ ਦਾ ਅਤੇ ਹਾਰਦਾ ਏ।
ਹਾਰ ਜਿਤ ਹੈ ਰਾਤ ਦਿਨ ਸਮੇਂ ਵਰਗੀ
ਮੌਜ ਮੇਲਾ ਹੀ ਇਹੋ ਸੰਸਾਰ ਦਾ ਏ।
ਖੇਡ ਵਿਚ ਸਰਗਰਮ ਨਿਰਲਿਪਤ ਰਹੀਏ
ਹਾਰ ਜਿੱਤ ਵਸਤਰ ਤੰਦ ਤਾਰ ਦਾ ਏ।
ਜਿਹੜਾ ਦੁਖ ਵਿਚ ਵੀ ਸੁਖੀ ਰਹਿ ਸਕੇ
ਉਹਨੇ ਪਾ ਲਿਆ ਭੇਤ ਕਰਤਾਰ ਦਾ ਏ।
ਏਥੇ ਕੁਝ ਵੀ ਨਹੀਂ ਅਤੇ ਸਭੋ ਕੁਝ ਹੈ
ਏਸੇ ਵਿਚ ਹੀ ਗੁਰ ਪਰਵਰਦਗਾਰ ਦਾ ਏ।
**ਦੱਦਾ** ਦਰ ਦੀ ਠੋਕਰ ਖਾਣ ਪਿਛੋਂ
ਮੁੜਕੇ ਆ ਗਿਆ ਤੇਰੇ ਦੁਆਰ ਦਾਤਾ
ਦਾਤਾ ਉਹ ਕਾਹਨੂੰ ਭਾਉ ਮੰਗਣਾ ਏਂ
ਜਿਹਨੂੰ ਛੱਡਕੇ ਲਭੀਏ ਹਜ਼ਾਰ ਦਾਤਾ।
ਦਾਤਾਂ ਬੇਸ਼ੁਮਾਰ ਹਨ ਉਸ ਦੀਆਂ
ਜਿਹਨੂੰ ਆਖਦੇ ਚੀਨੀ ਅਸਵਾਰ ਦਾਤਾ।
ਮਨੋਂ ਡਿੱਗਿਆ ਨੂੰ ਪ੍ਰਾਪਤ ਸੱਚ ਹੁੰਦਾ
ਨਹੀਂ ਪਸੰਦ ਕਰਦਾ ਅਹੰਕਾਰ ਦਾਤਾ।
ਇਹਨਾਂ ਵਿਚ ਪਿਰਥਮੀ ਸਭ ਡਿਠੀ
ਕੋਈ ਨਾਲ ਨ ਕਿਸੇ ਦੇ ਚੱਲਦਾ ਈ।
ਪੌਂ ਬਾਰਾਂ ਤਿੰਨ ਕਾਣਿਓਂ ਹੋ ਜਾਵਣ
ਜਿਹੜੇ ਸੱਚੇ ਦਰਬਾਰ ਨੂੰ ਮੱਲਦਾ ਈ।
**ਧੱਧਾ** ਧੰਨ ਹਨ ਜਿਹੜੇ ਪਰਵਾਨ ਹੁੰਦੇ
ਕਰਨ ਕਾਰਨ ਦੀ ਸੱਚੀ ਦਰਗਾਹ ਦੇ ਵਿੱਚ।
ਜਿਹੜੇ ਸਤਿਗੁਰੂ ਦੀ ਸ਼ਰਨ ਜਾ ਪੈਂਦੇ
ਹੁੰਦੇ ਹੈਨ ਪਰਵਾਨ ਛਨਾਹ ਦੇ ਵਿੱਚ।
ਜੁੜੇ ਰਹਿਣ ਜੁ ਗੁਰੂ ਦੀ ਪ੍ਰੀਤ ਅੰਦਰ
ਜਪਣ ਨਾਮ ਜਿਹੜੇ ਸਾਹ ਸਾਹ ਦੇ ਵਿਚ।
ਖਿਮਾ, ਸਾਂਤਗੀ, ਨੇਕੀ, ਸੰਤੋਖ, ਸੁੱਚਮ
ਪਹਿਨ ਲਿਆ ਜਾਮਾ ਸੱਚੇ ਰਾਹ ਦੇ ਵਿੱਚ।
ਉਹ ਨਹੀਂ ਗੇੜ ਚੁਰਾਸੀ ਦੇ ਵਿਚ ਪੈਂਦੇ
ਭੂਤ ਪ੍ਰੇਤ ਨ ਉਹਨਾਂ ਸਤਾਂਵਦੇ ਨੇ।
ਰਹਿਕੇ ਸਾਦ ਮੁਰਾਦਿਆਂ ਜਿਤ ਜਾਂਦੇ
ਉਹ ਨ ਆਂਵਦੇ ਤੇ ਨਾ ਉਹ ਜਾਂਵਦੇ ਨੇ।
**ਨੰਨਾ** ਨਾਮ ਜਪਕੇ ਸੱਚੇ ਸਤਿਗੁਰਾਂ ਦਾ
ਬੰਦਾ ਭੌਜਲੋਂ ਸਹਿਲਾ ਹੈ ਤਰ ਜਾਂਦਾ।
ਨਿਰ ਹੰਕਾਰ ਨਿਹ ਸੁਆਰਥ ਜੁ ਨਾਮ ਜਪਦਾ
ਉਹ ਤਾਂ ਉਸੇ ਦੇ ਵਿਚ ਹੈ ਮਰ ਜਾਂਦਾ
ਮਰ ਜਾਣ ਤੋਂ ਜ਼ਿੰਦਗੀ ਲਭਦੀ ਏ
ਖਿੜਿਆ ਬਾਗ ਹੈ ਹਰ ਬਸ਼ਰ ਜਾਂਦਾ।
ਛਡ ਦੇ ਉਰਲੀਆਂ ਪਰਲੀਆਂ ਮਾਰਨੋ ਹੁਣ
ਉਹਦੀ ਮੌਜ ਨੂੰ ਸਮਝ ਜੁ ਕਰ ਜਾਂਦਾ
ਬੇੜੀ ਲਗਦੀ ਪਾਰ ਭਨਾਉਂ ਉਸਦੀ
ਜਿਹੜਾ ਲਹਿਰ ਦੀ ਗਡੀ ਨੂੰ ਜਾਣਦਾ ਏ।
ਗਤ ਮਿਤ ਨੂੰ ਜਿਨੇ ਨ ਲਖਿਆ ਏ
ਉਹ ਤਾਂ ਖ਼ਾਕ ਹੀ ਧੂਣੇ ਦੀ ਛਾਣਦਾ ਏ।

■

# ਗੁਰੂ ਜਗਜੀਤ ਸਿੰਘ ਤੇਰੀ ਲੋੜ ਬੜੀ ਏ

ਇੰਦਰ ਦਮਨ ਸਿੰਘ 'ਰਤਨ' ਬੰਕੋਕ

੧

ਰਾਹਾਂ ਵਿਚ ਢੱਠਿਆਂ ਨੂੰ ਪਕੜ ਉਠਾਵੇ ਜਿਹੜਾ
ਤੇਰੇ ਬਿਨਾ ਕੌਣ ਹੋਰ ਸੇਜਾਂ ਤੇ ਬਿਠਾਂਵਦਾ।
ਜਿੱਤਾਂ ਜਿੱਤ ਸਾਰਿਆਂ ਨੂੰ ਹਾਰਿਆਂ ਨੂੰ ਮਾਣ ਦੇਵੇ
ਕੱਚੇ ਘੜੇ ਵਾਲੇ ਸੁਵਰਨ ਮੰਦਰੀਂ ਸਜਾਂਵਦਾ।
ਗੋਡੇ ਗਿਟੇ ਰਗੜ ਕੇ ਰੁਖੀ ਮਿਸੀ ਖਾਣ ਵਾਲੇ,
ਮਾਲ ਖਜਾਨੇ ਤਿਨ ਦੇ ਉਛਲੇ ਦਿਖਾਂਵਦਾ।
ਚੱਪਾ ਚੱਪਾ ਮੀਲ ਕੋਸ ਸਾਰੇ ਜਗ ਨਾ ਕੋ ਸਾਨੀ
ਦੇਖਿਆ ਨਹੀਂ-ਦਿਸੇਗਾ ਭੁਖਿਆਂ ਰਜਾਂਵਦਾ।
ਜ਼ਖ਼ਮ ਪੱਟੀ ਮਲ੍ਹਮ ਤੇ ਨਾ ਕੋਈ ਪੋਹੇ ਦਵਾ ਦਾਰੂ
ਡੁਲ੍ਹਿਆਂ ਤੇ ਖੁਲ੍ਹਿਆਂ ਨੇ ਸਾਰੀ ਪੀੜ ਫੜੀ ਏ।
ਅੰਤ ਤੇ ਬਿਅੰਤ ਸੀਮਾ ਏਹੋ ਰਲ ਆਖਦੇ ਨੇ
ਗੁਰੂ ਜਗਜੀਤ ਸਿੰਘ ਤੇਰੀ ਲੋੜ ਬੜੀ ਏ।

੨

ਉਹ ਘੜੀ ਸੁਲੱਖਣੀ ਜੋ ਤੇਰੀ ਯਾਦ ਵਿਚ ਬੀਤੇ
ਜਦੋਂ ਦੇਵੇਂ ਦਰਸ ਮੁਕ ਜਾਂਦੀ ਮੰਗ ਸਾਰੀ ਏ।
ਇਕ ਕਦਮ ਤੇਰੇ ਵਲ ਸਚੇ ਦਿਲੋਂ ਜਿਸ ਕੀਤਾ
ਟਕੇ ਟਕੇ ਜੋੜਿਆਂ ਦੀ ਖੁਲ੍ਹਦੀ ਪਟਾਰੀ ਏ।
ਭਾਰੀ ਏ ਗਰੀਬੀ ਤਨ ਮਨ ਧਨ ਬੜਾ ਔਖਾ
ਮਿਹਰਾਂ ਦਰਵਾਜਿਆਂ ਦੀ ਮਹਿਮਾ ਨਿਆਰੀ ਏ।
ਰਿਜਕ ਮੁਕ ਜਾਂਦੇ ਉਦੋਂ ਇਜ਼ਤਾਂ ਦਾ ਭਾਈਵਾਲ
ਢਾਲ ਤੇਰੀ ਵਾਲ ਵਾਲ ਪਹਿਰੇ ਦਿੰਦੀ ਭਾਰੀ ਏ।
'ਜਿਦ੍ਹੇ ਦੁਖ ਦਾਰੂ ਹਾਰੇ, ਫੂਕਨ ਤਿਆਰੀ ਹੋਈ,
ਸੁਾਸ ਮੁਕ ਜਾਂਦੇ ਸੁਕ ਜਾਂਦੀ ਖੂਨ ਨਾੜੀ ਏ।
ਤਬਲੇ ਵਜਾਉਂਦੇ ਰਾਗ ਰੰਗ ਗਾਉਂਦੇ ਨੇ
ਗੁਰੂ ਜਗਜੀਤ ਸਿੰਘ ਤੇਰੀ ਲੋੜ ਬੜੀ ਏ।

੩

²ਪੱਥਰੀ ਦਾ ਰੋਗ ਕਰਾਂ ਚੀੜ ਫਾੜ ਵੈਦ ਆਖੇ
ਦਮੇ ਦੀ ਬਿਮਾਰੀ ਸਮਾਂ ਮਿਥਿਆ ਨਹੀਂ ਆਂਵਦਾ।
ਤੁਲਸੀ ਅਰੋੜਾ ਰੋੜਾ ਫੋੜਾ ਬੜਾ ਦੁਖੀ ਕੀਤਾ
ਤੜਪ ਤੜਪ ਪੀੜਾ ਸਹਿਆ ਨਹੀਂ ਜਾਂਵਦਾ।
ਨਾੜੀਆਂ ਲਤਾੜੀਆਂ ਤੇ ਤੋਰ ਵਿੰਗੀ ਔਖੀ ਚਾਲ
ਚੀਰ ਫਾੜ ਬਿਨਾਂ ਸਮਾਂ ਖਿਚਿਆ ਨਹੀਂ ਭਾਂਵਦਾ।
ਸੈਇਮ ਹਸਪਤਾਲ ਗੁਰੂ ਜਗਜੀਤ ਸਿੰਘ,
ਬਿਸਤਰ ਬਿਮਾਰੀ ਜਾ ਕੇ ਮਿਹਰਾਂ ਵਰਸਾਂਵਦਾ।
ਡਾਕਟਰ ਹੈਰਾਨ ਨਹੀਂ ਚੀਰ ਫਾੜ ਕੋਈ ਲੋੜ,
ਘੋੜੇ ਜਹੀ ਸ਼ਕਤੀ ਲੈ ਆਖੇ ਮਿਹਰ ਝੜੀ ਏ।
ਸਹਿਤ ਪਰਵਾਰ ਹਥ ਜੋੜ ਪੱਲਾ ਪਾ ਆਖੇ
ਗੁਰੂ ਜਗਜੀਤ ਸਿੰਘ ਤੇਰੀ ਲੋੜ ਬੜੀ ਏ।

੪

ਗਲੇ ਦੀ ਆਵਾਜ਼ ਸਾਥ ਛੱਡ ਦਿਤਾ ਸਾਜ਼ ਛੱਡੇ,
ਗਾਉਣਾ ਤੇ ਵਜਾਉਣਾ ਹੋਰ ਰਾਗ ਨਹੀਂ ਆਵਦਾ
ਏਥੇ ਉਥੇ ਭਜਿਆ ਇਲਾਜ ਬੇਹਿਸਾਬ ਕੀਤੇ,
ਹਾਰਿਆਂ ਨਿਆਂ ਹਥੀਂ ਵਕਤ ਬੀਤਾ ਜਾਂਵਦਾ।
ਭਰ ਭਰ ਟੋਪਾਂ ਤੇ ਖਜਾਨੇ ਭਰੇ ਰਾਗ ਰੰਗ,
ਗਾਉ ਤੇ ਗੁਆਉ ਰਸ ਕੀਰਤਨ ਬਣ ਜਾਂਵਦਾ।
ਸੰਗਤਾਂ ਦੇ ਵਿਚ ਗਾਵੇ ਪਾਵੇ ਸੋਭਾ ਅੰਤਾਂ ਦੀ
ਪ੍ਰੇਮ ਰਸ ਮੋਹਿ ਸੁਰ ਸਾਹਵੇਂ ਬੈਠਾ ਗਾਂਵਦਾ।
ਭਗਤ ਸਿੰਘ ਪ੍ਰੇਮੀ ਆਖੇ ਸਤਿਗੁਰੂ ਰਾਮ ਸਿੰਘ,
ਪੀਆ ਪਰਦੇਸ ਤੇ ਵਿਛੋੜੇ ਲਾਈ ਝੜੀ ਏ।
ਬਲ ਬਲ ਜਾਈਏ ਤੇ ਧਿਆਈਏ ਨਾ ਭੁਲਾਈਏ ਆਖੇ,
ਗੁਰੂ ਜਗਜੀਤ ਸਿੰਘ ਤੇਰੀ ਲੋੜ ਬੜੀ ਏ।

੫

ਕਾਰ ਤਾਰ ਜੁੜੀ ਰਹੇ ਤੇਰੇ ਚਰਨਾਂ ਦੇ ਨਾਲ
ਸਾਰਾ ਜਗ ਛਡ ਅਸਾਂ ਤੇਰੀ ਡੋਰ ਫੜੀ ਏ।
ਕੜੀ ਰਹੇ ਤੜੀ ਰਹੇ ਆਸੇ ਪਾਸੇ ਤਕੀਏ ਨਾ
ਅਖੀਆਂ ਦੀ ਜੋਤੀ ਵਿਚ ਤੇਰੀ ਰਹੇ ਲੜੀ ਏ।
ਅੰਤ ਸਮੇ ਕੋਈ ਨਹੀਂ ਘੜੀ ਪਲ ਪਾਰਾਵਾਰ
ਹਿਸਾਬ ਤੇ ਕਿਤਾਬ ਮੁਕ ਜਾਂਦੇ ਗਲ ਬੜੀ ਏ।
ਦਰ ਹੋਰ ਤਕੀਏ ਨਾ ਕੂਕ ਰਹਾਂ ਦਰ ਤੇਰੇ
ਦਰਸ਼ਨ ਦਿਦਾਰਿਆਂ ਦੀ ਡਾਢੀ ਕਾਂਗ ਚੜੀ ਏ।
ਵਿਛੋੜੀ ਨਾ ਤਰੋੜੀਂ ਦਾਤਾ ਗੰਢਾਂ ਪ੍ਰੀਤ ਪੀਡੀਆਂ ਨੂੰ
ਪਾਇਆ ਹੈ ਧਿਆਇਆ ਤੇ ਇਹੋ ਸਾਡੀ ਖੜ੍ਹੀ ਏ।
ਬੜੀ ਬੜੀ ਬੜੀ ਬੜੀ ਕਹਿੰਦੇ ਹੋਏ ਥੱਕੀਏ ਨਾ,
ਸਤਿਗੁਰੂ ਜਗਜੀਤ ਸਿੰਘ ਤੇਰੀ ਲੋੜ ਬੜੀ ਏ।

੬

ਪਾਪੀ ਅਪਰਾਧੀ ਮਰਯਾਦਾ ਨਾ ਸਾਧੀ ਅਸਾਂ
ਮੇਰੇ ਵਰਗਿਆਂ ਨੂੰ ਦਾਤਾ ਤੇਰੀ ਲੋੜ ਬੜੀ ਏ।
ਲਖਾਂ ਤੇ ਕਰੋੜਾਂ ਜੋੜਾਂ ਨਾਂ ਉਜਾੜਾਂ ਪਾੜ ਫਾੜ
ਕੀਮਤੀ ਸੁਆਸ ਜੋ ਚਟਾਨ ਬਣੀ ਖੜੀ ਏ।
ਜਿੰਦਗੀ ਦੀ ਘੜੀ ਬੜੀ ਨੇੜੇ ਨੇੜੇ ਆਣ ਲਗੀ
ਅੰਤਲੇ ਸੁਆਸ ਤਕ ਮੰਗ ਏਹੋ ਕੜੀ ਏ।
ਪ੍ਰੀਤ ਪ੍ਰਤੀਤ ਤੇਰੇ ਚਰਨਾਂ ਤੇ ਜੁੜੀ ਰਹੇ.
ਸਤਿਗੁਰੂ ਜਗਜੀਤ ਸਿੰਘ ਸਾਂਭੀਂ ਅੰਤ ਘੜੀ ਏ।
ਅਲਪਗ ਜੀਵ ਮੈਂ ਨਾ ਚੀਜ ਰੀਝ ਸੀਝ ਸੀਝ,
ਤੇਰੇ ਬਿਨਾ ਕੋਈ ਨਾ ਹੋਰ ਉਖੜੀ ਉਖੜੀ ਏ।
ਇੰਦਰ ਦਮਨ ਸਿੰਘ 'ਰਤਨ' ਗਲ ਪੱਲਾ ਪਾ ਆਖੇ
ਸਤਿਗੁਰੂ ਜਗਜੀਤ ਸਿੰਘ ਤੇਰੀ ਲੋੜ ਬੜੀ ਏ।

---

੧. ਸੁ: ਅਵਤਾਰ ਸਿੰਘ ਬੁਧੀਰਾਜਾ ਦੀ ਇਸ ਵਕਤ ਉਮਰ ਸੱਠਾਂ ਤੋਂ ਉਪਰ ਹੈ। ਬੈਂਕਾਕ ਨੇਵੀ ਹਸਪਤਾਲ ਵਿਚ, ਸਖ਼ਤ ਬਿਮਾਰ ਹੋਣ ਕਰਕੇ ਇਲਾਜ ਲਈ ਦਾਖਲ ਹੋਏ। ਡਾਕਟਰਾਂ ਨੇ ਜੁਆਬ ਦੇ ਦਿਤਾ। ਅੰਤ ਉਸ ਕਮਰੇ ਵਿਚ ਲੈ ਗਏ ਜਿਥੋਂ ਮਨੁਖ ਦਾ ਅੰਤਮ ਸਰੀਰ ਹੀ ਕਢਿਆ ਜਾਂਦਾ ਹੈ। ਘਰ ਵਾਲੇ, ਸਜਣ ਮਿਤਰ ਅਫਸੋਸ ਕਰਨ ਲਗ ਪਏ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਹਸਪਤਾਲ ਦਰਸ਼ਨ ਦਿਤੇ, ਬਖਸ਼ਸ਼ ਕੀਤੀ, ਬਚਨ ਕੀਤਾ "ਕੋਈ ਗਲ ਨਹੀ"। ਅਵਤਾਰ ਸਿੰਘ ਬੁਧੀਰਾਜਾ ਹੁਰੀਂ ਤੰਦਰੁਸਤ ਹੋ ਗਏ। ਨਵਾਂ ਜੀਵਨ ਮਿਲ ਗਿਆ ਅਤੇ ਅਜ ਰਾਗ ਰੰਗ ਗਾਉਂਦੇ ਹਨ, ਤਬਲਾ ਹਾਰਮੋਨੀਅਮ ਵਜਾਉਂਦੇ ਹਨ ਅਤੇ ਨੌ ਬਰਨੌ ਹਨ। ਇਹ ਗਲ ਮੈਨੂੰ ਉਹਨਾਂ ਆਪ ਸੁਣਾਈ।

੨. ਸ੍ਰੀ ਤੁਲਸੀ ਦਾਸ ਅਰੋੜਾ ਭਾਰਤੀ ਦੂਤਾਵਾਸ ਬੈਂਕਾਕ ਵਿਚ ਕਰਮਚਾਰੀ ਸਨ। ਦਮੇਂ ਦੇ ਮਰੀਜ ਪੇਟ ਵਿਚ ਪਥਰੀ ਕਾਰਨ ਬੜੇ ਦੁਖੀ ਸਨ। ਡਾਕਟਰ ਕਹਿਣ ਓਪਰੇਸ਼ਨ ਹੋਵੇਗਾ ਪ੍ਰੰਤੂ ਦਮੇ ਕਰਕੇ ਓਪਰੇਸ਼ਨ ਦੀ ਤਾਰੀਖ ਨਹੀਂ ਦਿਤੀ ਜਾ ਸਕਦੀ। ੧੮ ਦਿਨਾਂ ਬਾਅਦ ਸ੍ਰੀ ਸਤਿਗੁਰੂ ਜੀ ਨੇ ਹਸਪਤਾਲ ਜਾ ਕੇ ਮਰੀਜ ਦੇ ਬਿਸਤਰ ਤਕ ਬਖਸ਼ਸ਼ ਕੀਤੀ। ਹਾਲ ਪੁਛਿਆ ਅਤੇ ਅਰੋੜੇ ਹੁਰੀਂ ਹਸਪਤਾਲ ਤੋਂ ਬਿਨਾ ਓਪਰੇਸ਼ਨ ਰਿਹਾ ਹੋਏ ਅਤੇ ਬਿਲਕੁਲ ਤੰਦਰੁਸਤ ਹਨ। ਡਾਕਟਰ ਹੈਰਾਨ-ਸਾਰਾ ਪਰਵਾਰ ਧੰਨਵਾਦੀ ਹੈ।

੩. ਸੁ: ਜਗਜੀਤ ਸਿੰਘ ਅਜ਼ਾਦ ਸਪੁਤਰ ਸੰਤ ਭਗਤ ਸਿੰਘ ਪ੍ਰੇਮੀ ਸੇਖਵਾਂ ਵਾਲੇ - ਕੀਰਤਨ ਦੇ ਪ੍ਰੇਮੀ, ਇਕ ਵਕਤ ਆਇਆ ਗਲੇ ਦੀ ਆਵਾਜ਼ ਨਾਲ ਬਿਮਾਰ ਹੋ ਗਏ। ਬੜਾ ਪ੍ਰੇਸ਼ਾਨ ਹੋਏ। ਬੜੀ ਥਾਈਂ ਇਲਾਜ ਕਰਵਾਇਆ - ਕੋਈ ਫਰਕ ਨਾ ਪਿਆ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਬਖਸ਼ਸ਼ ਕੀਤੀ - ਹਾਰਮੋਨੀਅਮ ਨਹੀਂ ਛੱਡਿਆ। ਸੰਗੀਤ ਭਰੀਆਂ ਕੈਸੇਟ ਟੇਪਾਂ ਦੀ ਬਖਸ਼ਸ਼ ਕੀਤੀ। ਅਜ ਸੁ: ਜਗਜੀਤ ਸਿੰਘ ਅਜ਼ਾਦ ਬੈਂਕਾਕ ਕੀਰਤਨ ਕਰਦੇ ਹਨ ਰਸਭਿੰਨੀਆਂ ਸੁਰਾਂ ਵਿਚ ਇਕ ਬੜੀ ਉਚੀ ਥਾਂ ਪ੍ਰਾਪਤ ਕੀਤੀ ਹੋਈ ਹੈ। ਆਪਣੇ ਸਮੇਂ ਵਿਚ ਸੰਤ ਭਗਤ ਸਿੰਘ ਪ੍ਰੇਮੀ ਨੇ ਕਵਿਤਾ ਲਿਖੀ ਸੀ - ਸਤਿਗੁਰੂ ਰਾਮ ਸਿੰਘ ਤੇਰੀ ਲੋੜ ਬੜੀ ਏ।

**ਅਸੀਂ ਏਥੇ ਰਾਮ ਧਨ ਦਾ ਵਪਾਰ ਕਰਨ ਵਾਸਤੇ ਬੈਠੇ ਹਾਂ ਜਿਨ੍ਹਾਂ ਰਾਮ ਧਨ ਦਾ ਵਪਾਰ ਕੀਤਾ ਉਨ੍ਹਾਂ ਵਿਚੋਂ ਇਕ ਭੈਰੋਂ ਸਿੰਘ ਹੋਇਆ ਹੈ। ਉਸਨੇ ਆਪਣੇ ਪਰਵਾਰ ਦੇ ਜੀਆਂ ਨੂੰ ਕਿਹਾ, ਮੈਂ ਕੱਲ੍ਹ ਨੂੰ ਸਰੀਰ ਛੱਡ ਦੇਣਾ ਹੈ, ਸਾਰੇ ਰਿਸ਼ਤੇਦਾਰਾਂ ਨੂੰ ਦੱਸ ਆ। ਸਾਰੇ ਰਿਸ਼ਤੇਦਾਰ ਇਕੱਠੇ ਹੋ ਗਏ। ਦਿਨੇ ਪੁੱਤਰ ਨੂੰ ਕਿਹਾ ਬਾਹਰ ਵੇਖ ਕੇ ਆ ਕੀ ਸਮਾਂ ਹੈ? ਉਸ ਆ ਕੇ ਕਿਹਾ, ਤਾਰਾ ਨਿਕਲ ਆਇਆ ਹੈ। ਸੰਤ ਭੈਰੋਂ ਸਿੰਘ ਨੇ ਕਿਹਾ ਕਿ ਚਲੋ ਅੱਜ ਨਹੀਂ ਕੱਲ੍ਹ ਚਲੇ ਜਾਵਾਂਗੇ। ਦੂਸਰੇ ਦਿਨ ਜਦ ਬਾਹਰ ਸਮਾਂ ਵੇਖਣ ਲਈ ਪੁੱਤਰ ਨਿਕਲਿਆ ਤਾਂ ਪਿੱਛੋਂ ਸਰੀਰ ਛੱਡ ਦਿੱਤਾ। ਇਹ ਮਨੁੱਖਾ ਦੇਹੀ ਬੜੀ ਮੁਸ਼ਕਲ ਮਿਲੀ ਹੈ।**

**-ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ**

# ਸਤਿਗੁਰੂ ਜਗਜੀਤ ਸਿੰਘ ਜੀ ਮ੍ਰਿਦੁਲੀ ਮੁਸਕਾਣ

ਡਾ.ਆਤਮ ਹਮਰਾਹੀ

ਉਪਕਾਰੀ ਪ੍ਰਸੰਨਤਾ ਦੀ ਛਹਿਬਰ ਜਿਹੀ ਹੈ
ਸਤਿਗੁਰਾਂ ਦੀ ਨਿਰਮਲ ਮ੍ਰਿਦੁਲੀ ਮੁਸਕਾਣ ਵਿੱਚ।
ਮਿਕਨਾਤੀਸੀ-ਕੀਲ ਹੈ ਉਹਨਾਂ ਦੀ
ਸ਼ਗੁਫ਼ਤਾ ਪੁਨੀਰ ਤੱਕਣੀ ਵਿੱਚ।
ਕਹਿਕਸ਼ਾਈ ਰਮਜ਼ ਹੈ
ਨਜ਼ਰਾਂ ਦੀ ਉਲਫ਼ਤੀ-ਕ੍ਰਿਪਾਲਤਾ ਵਿੱਚ।
ਪੁਨੀਤ ਸਵੱਛਤਾ ਦਾ ਇਕਰਾਰ ਜਿਹਾ ਹੈ
ਉਹਨਾ ਦੇ ਆਪਨੜੇ ਅਨੁਭਵੀ ਪ੍ਰਵਚਨਾਂ ਵਿੱਚ।
ਜਲ-ਤਰੰਗੀ ਭੂਹਾਂ ਦਾ ਨਾਦ ਜਿਹਾ ਉਠਦਾ ਹੈ
ਉਹਨਾਂ ਦੇ ਨਾਮ-ਰਸ ਰੱਤੇ
ਸਾਬਰ, ਸੰਤੋਖੇ ਮਨ ਦੇ ਸਰੋਵਰ 'ਚੋਂ।
ਨਾਮਧਾਰੀ ਹੀ ਨਹੀਂ ਹਰੇਕ ਉਪਕਾਰੀ-ਜਗਤ ਦੀ
ਵਿਸ਼ਵ-ਵਿਆਪੀ ਸਦਾ ਸਵਰਨ ਆਭਾ ਹਨ ਉਹ।
ਕੰਪਿਊਟਰੀ ਸਿਮਰਤੀ ਵਿਚ ਸੇਵਕੀ-ਮੁਹਾਂਦਰੇ
ਉਹਨਾਂ ਦੇ ਪੂਨਮੀ-ਪ੍ਰਕਾਸ਼ ਵਿਚ ਝਿਲਮਿਲਾਂਦੇ
ਭਜਨੀਕ ਤੇ ਰੋਜ਼ਗਾਰੀ ਉੱਦਮ ਵਿਚ
ਨਿਰੰਤਰ ਕਾਰਜਸ਼ੀਲ ਹਨ।

ਵਡ-ਪਰਤਾਪੀ ਪਿਤਾ ਤੇ ਮਾਂ ਭੂਪਿੰਦਰ ਕੌਰ ਦੇ ਉਦਰੋਂ
ਵੀਹ ਨੂੰ ਅਵਤਰੇ
ਅਤੇ ਉਨਾਹਠ ਨੂੰ ਗੁਰਗੱਦੀ-ਨਸ਼ੀਨ ਹੋਏ
'ਮਨਜੀਤੇ ਜਗਜੀਤ' ਦੇ ਗੁਰਵਾਕੀਏ
ਪ੍ਰਭ-ਪੂੰਜੀ ਦੇ ਨਿਧੀਏ ਸਤਿਗੁਰ
ਕਰਮਸ਼ੀਲ ਰਹਿਬਰੀ ਦੇ ਪ੍ਰਕਾਸ਼ਵੰਤੇ ਆਗੂ
ਨਾਮਧਾਰੀਅਤ ਨੂੰ ਵਿਸ਼ਵ-ਵਿਆਪੀ ਬਣਾ ਦੇਣ
ਵਾਲੇ ਪੁਨੀਤ ਭਾਵੀ ਮੁਰਸ਼ਦ
ਆਫ਼ਤਾਬੀ ਰੋਸ਼ਨੀ, ਸ਼ਕਤੀ ਤੇ ਸਮਰੱਥਾ ਦੇ ਪ੍ਰਤੀਕ
'ਸ਼ਾਕਾਹਾਰੀਅਤ' ਦੇ ਅਲੰਬਰਦਾਰ 'ਗੋਪਾਲ ਰਤਨ'
ਨਿਰੰਤਰਤਾ ਦੇ ਚੁੰਬਕੀ-ਪ੍ਰੇਰਕ
ਪ੍ਰਭ-ਅਭੇਦੀ ਬ੍ਰਹਮ-ਗਿਆਨੀ
ਨਵੀਨ ਵਿਦਿਆ ਦੀ ਧਰਮ-ਪੱਖਤਾ ਦੇ ਮੁਦਈ
ਪਾਵਨਤਾ, ਪਾਕੀਜ਼ਗੀ, ਬਾ-ਜ਼ਾਬਤਾ ਜੀਵਨ,
ਵਿਸ਼ਵ ਨਾਮਧਾਰੀਅਤ ਦੀ ਕੇਂਦਰੀ ਊਰਜਾ
ਸੁਆਸ-ਸੁਆਸ ਭਜਨੀਕ, ਖਿਣ-ਖਿਣ ਜਾਗ੍ਰਿਤ
ਮਹਿਮਾ ਦੇ ਪੁੰਜ, ਨਿਰੀ ਸੰਗੀਤਕਤਾ,
ਮੁਹੱਬਤੀ ਖਿੱਚ ਦੇ ਅਮੁੱਕ ਸੋਮੇਂ,
ਰਹਿਬਰ, ਦਿਲਬਰ, ਸਤਿਗੁਰ, ਪਾਰ-ਬ੍ਰਹਮੀਏ
ਫ਼ਿਆਜ਼, ਬਖ਼ਸ਼ਿਸ਼ਾਂ ਦੇ ਨਿਧੀਏ
ਨਾਨਕੀ-ਦਸ਼ਮੇਸ਼ਤਾ ਦੇ ਪਸਾਰੀਏ
ਅਮਲੀ ਦਾਨਸ਼ ਦੇ ਆਸਤਕ-ਮਾਰਗੀਏ
ਏਕੰਮਕਾਰਤਾ ਦੇ ਵਿਸ਼ਵਾਸੀਏ
ਨਾਮਧਾਰੀ ਸਿੰਘਾਂ ਦੀ ਏਕਮਤਾ
ਪ੍ਰਭਾਕਰ, ਸੂਰਜ, ਆਫ਼ਤਾਬ, ਰੂਹਾਨੀ ਜਲਵਾ
ਜਿਸ ਉੱਤੇ ਸਾਰਾ ਨਾਮਧਾਰੀ ਜਗਤ ਕੇਂਦਰਿਤ ਹੈ, ਮਰਕੂਜ਼ ਹੈ,
ਆਦੇਸ਼ਿਤ ਹੈ, ਬਲਿਹਾਰ ਹੈ।
ਨਾਮਧਾਰੀਅਤ ਮਾਨਵਤਾ ਦੀ ਤੰਦਰੁਸਤ ਪਾਵਨਤਾ ਹੈ,
ਉਮਰ-ਦਰਾਜ਼ੀ, ਸਦ-ਬਸ਼ਾਸ਼ੀ, ਬ੍ਰਹਮ-ਲੀਨਤਾ : ਬ੍ਰਹਮੀਸ਼ਵਰਤਾ
ਇਕਾਗਰਤਾ, ਨਿਰਾਲਮਤਾ, ਆਤਮਸ਼ੀਲਤਾ, ਆਤਮ ਦਰਸ਼ਤਾ
ਦੈਨਿਕ ਸਿਮਰਨ, ਸਾਧਨਾ, ਰਿਆਜ਼।
ਇਹ ਕੁਝ ਪੰਨੇ ਹਨ ਮੇਰੀ ਸ਼ਰਧਾ ਦੇ
ਨਾਮਧਾਰੀ ਸਤਿਗੁਰਾਂ ਲਈ ਨਿਆਜ਼।
ਓਮ, ਸਤਿਅਮ, ਸ਼ਿਵਮ, ਸੁੰਦਰਮ !



# ਗੁਰ ਜਗਜੀਤ ਦੀ ਸਿਫਤ ਮੈਂ ਕੀਹ ਦੱਸਾਂ

ਇੰਦਰ ਦਮਨ ਸਿੰਘ 'ਰਤਨ'

੧

ਗੁਰ ਜਗਜੀਤ ਦੀ ਸਿਫਤ ਮੈਂ ਕੀ ਦਸਾਂ,
ਜਦ ਤੋਂ ਗੱਦੀ ਦੀ ਕਾਰ ਸਜਾਈ ਇਸਨੇ।
ਦਸਤਾਰ ਵਿਚ ਲਪੇਟ ਦੈਵੀ ਸ਼ਕਤੀਆਂ ਨੂੰ
ਹਰ ਫੇਰ ਨੂੰ ਸੁੰਦਰ ਬਣਾਈ ਇਸਨੇ।
ਬਖਸ਼ਸ਼ ਗੁਰੂ ਪ੍ਰਤਾਪ ਦੀ ਕਰ ਹਾਸਲ,
ਲਪੇਟ ਸਮੇਟ ਕੇ ਬੁਕਲ ਸੁਹਾਈ ਇਸਨੇ।
ਜਿੱਥੇ ਤੁੱਰਿਆ, ਜਿਦ੍ਹੇ ਮਿਹਰਬਾਨ ਹੋਇਆ,
ਕੋਈ ਕੋਈ ਬੁਕਲ ਦੀ ਨੁਕਰ ਦਿਖਾਈ ਇਸਨੇ।

ਪਸ਼ੂ ਪੰਛੀ ਵੀ ਰਾਗ ਅਲਾਉਣ ਲਗੇ,
ਮਸਤ ਰਾਗੀ ਰਬਾਬੀ ਹੋ ਜਾਣ ਲਗੇ।
ਚਰਨਾਂ ਉਤੇ ਧਰ ਸੀਸ ਨਮਸਕਾਰ ਕਰਕੇ
ਨਰ ਨਾਰੀ ਧੰਨਭਾਗੀ ਹੋ ਜਾਣ ਲਗੇ।
ਮਨ ਰੁੜਣ ਫਿਰਦੈ ਨੀਵੇਂ ਪਾਣੀਆਂ ਨੂੰ
ਪਾਰਸ ਸਤਿਗੁਰੂ ਚਰਨ ਛੁਹਾਣ ਲਗੇ।
ਹੁਕਮ ਮੰਨਣ ਦਾ ਮਨ ਬਣਾ ਸਾਰੇ,
ਮਾਰਗ ਸਚ ਵਲੀਂ ਸਭੇ ਜਾਣ ਲਗੇ।

੨

ਗੁਰ ਜਗਜੀਤ ਦੀ ਸਿਫਤ ਮੈਂ ਕੀਹ ਦਸਾਂ,
ਨਿਤ ਨਵੇਂ ਜੋ ਨਾਮ ਧਰਾਂਵਦਾ ਏ।
ਸਾਡੇ ਭਲੇ ਲਈ ਜੀਵਨ ਜੋ ਜੀਂਵਦਾ ਏ,
ਭਲਾ ਭਲਾ ਹੀ ਮੁਖੋਂ ਕਹਾਂਵਦਾ ਏ।
ਸ਼ੁਧ ਪਾਠ, ਪਿਆਰ ਦੇ ਰਾਗ ਦਸਦੈ,
ਖਿੜਕ-ਖਿੜਕਿਆਂ ਆਪੀਂ-ਸਮਝਾਂਵਦਾ ਏ।
ਉੱਚੇ ਸੁੱਚੇ ਜੀਵਨ ਜਾਚ ਬਣ ਪਾਂਧਾ,
ਸਫਲ ਹੋਣ ਦੇ ਪਾਠ ਪੜ੍ਹਾਂਵਦਾ ਏ।
ਕੋਲ ਬਿਠਾਲ ਕੇ ਰਾਗਾਂ ਦੀ ਦੇ ਸਿਖਿਆ,
ਭਰ ਦੇਂਦਾ ਖਜਾਨੇ ਇਹ ਗੁਰੂ ਮੇਰਾ।
ਖੁਸ਼ ਹੁੰਦਾ ਜ਼ਬਾਨ ਇਹ ਤੋਤਲੀ ਤੋਂ,
ਜੋ ਬਾਣੀ ਸੁਣਾਂਦੈ ਇਹ ਗੁਰੂ ਮੇਰਾ।
ਪੱਲਾ ਫੜ੍ਹਿਆ ਜਿਹਦਾ ਉਹਦਾ ਛੱਡਿਆ ਨਹੀਂ,
ਸਦਾ ਗਲੇ ਲਗਾਂਦੈ ਇਹ ਗੁਰੂ ਮੇਰਾ।
ਰਾਜ ਜੋਗ ਪਦਾਰਥਾਂ ਭਰ ਝੋਲੀ,
ਹੱਸ ਹੱਸ ਵਰਤਾਂਦੈ ਇਹ ਗੁਰੂ ਮੇਰਾ।

੩

ਗੁਰ ਜਗਜੀਤ ਦੀ ਸਿਫਤ ਮੈਂ ਕੀਹ ਦਸਾਂ,
ਮੰਗਣ ਦਿੰਦਾ ਨਹੀਂ – ਮੰਗਤੇ ਸੰਸਾਰੀਆਂ ਤੋਂ।
ਸਾਰੀ ਸ੍ਰਿਸ਼ਟੀ ਦਾ ਰਾਜਾ ਵੀ ਉਹ ਮੰਗਤਾ,
ਆਪਣਾ ਸੀਸ ਝੁਕਾਂਦੈ ਨਾਮਧਾਰੀਆਂ ਤੋਂ।
ਤਲੀ ਬਦਲ ਦਿੰਦੈ ਪੁਠੀ ਕਰ ਸਿਧੀ,
ਰਾਜ ਭਾਗ ਜੋਗੀ ਕਰਮਚਾਰੀਆਂ ਤੋਂ।
ਵਾਂਗ ਭੌਰਿਆਂ ਭਿਣਕਦੇ ਆਣ ਚਰਨੀਂ,
ਆਪੀਂ ਸੇਵਾ ਕਰਾਉਂਦੈ ਸ਼ਕਤ ਸਾਰੀਆਂ ਤੋਂ।

ਨਾਮਦਾਨ ਦਿੰਦੈ ਨਾਲੇ ਹੁਕਮ ਦਿੰਦੈ
ਆਪ ਵਰਤੇ ਵਰਤਾਉ ਅਜਮਾਓ ਆਪੇ।
ਵਡਾ ਬੀਰ ਅਖਾਇਕੇ ਨਿਮਰਤਾ ਵਿਚ
ਆਖੇ ਵੰਡਣਾ, ਆਉ, ਲੈ ਜਾਉ ਆਪੇ।
ਕਦਰਦਾਨ ਦੇ ਪਿਛੇ ਜਦ ਪੈ ਜਾਂਦੈ
ਮਾਲਾ ਮਾਲ ਭਰਮਾਏ ਰਜਾਏ ਆਪੇ।
ਪਿਛੇ ਨਠਦੈ ਅਗੋਂ ਜੋ ਦੂਰ ਨੱਸੇ
ਮਿਸਲਾਂ ਜੀਵਨੀ ਸਤਿਗੁਰ ਬਦਲਾਏ ਆਪੇ।

੪

ਗੁਰ ਜਗਜੀਤ ਦੀ ਸਿਫਤ ਮੈਂ ਕੀਹ ਦਸਾਂ,
ਚਰਨ ਪਾ ਪਾ ਜੀਵਨ ਬਦਲਾਂਵਦਾ ਏ।

ਬੁਰੇ ਲਖਣੇ ਥਕਣੇ ਸਖਣੇ ਦਿਲ
ਆਪੇ ਪਲਾਂ ਵਿਚ ਭਰ ਦਿਖਲਾਂਵਦਾ ਏ।
ਅਖੀਂ ਵੇਖੀਆਂ ਗੱਲਾਂ ਬਿਆਨ ਕਰਨਾਂ
ਮੇਰੀ ਕਲਮ ਸਿਰ ਬਹਿਕੇ ਕਹਾਂਵਦਾ ਏ।
ਆਪੇ ਖੇਡ ਖਿਡਾਰ਼ੀ ਵਕੀਲ ਆਪੇ
ਹੁਕਮਰਾਨ ਦਰਬਾਨ ਬਣ ਜਾਂਵਦਾ ਏ।

ਇਹ ਨਾ ਸਮਝਣਾ ਸਾਥੋਂ ਉਹ ਦੂਰ ਬੈਠੇ
ਨਿਰਗੁਣ ਸਰਗੁਣ ਸਰੂਪ ਇਹ ਧਾਰਦਾ ਏ।
ਮਿਹਰਵਾਨ ਸਤਿਗੁਰ ਮਿਹਰਾਂ ਵੰਡਦਾ ਏ
ਭੁਲਾਂ ਬਖ਼ਸ਼ਦਾ ਕਾਰਜ ਸੰਵਾਰਦਾ ਏ।
ਮਾਣ ਤੋੜਦੈ ਵਡੇ ਅਭਿਮਾਨੀਆਂ ਦਾ,
ਤਪਦੇ ਸੜਦਿਆਂ ਦਾ ਹਿਰਦਾ ਠਾਰਦਾ ਏ।
ਆਓ ਕਦਰ ਕਰੀਏ ਤਕੀਏ ਸਬਰ ਧਰੀਏ
ਡਿਗੇ ਢੱਠਿਆਂ ਤਾਈਂ ਉਭਾਰਦਾ ਏ।

੫

ਗੁਰ ਜਗਜੀਤ ਦੀ ਸਿਫਤ ਮੈਂ ਕੀਹ ਦਸਾਂ
ਅਸੀਂ ਹਾਂ ਪਰਵਾਨੇ ਤੇ ਸ਼ਮ੍ਹਾ ਸਤਿਗੁਰ।
ਸਿਫਤਾ ਗੁਣਾਂ ਦੀ ਸਾਥੋਂ ਨਹੀਂ ਹੋ ਸਕਦੀ
ਨਿਕੇ ਵਡੇ ਖਜਾਨੇ ਦੀ ਜਗ੍ਹਾ ਸਤਿਗੁਰ।
ਲਖਾਂ ਕ੍ਰੋੜਾਂ ਜ਼ਬਾਨ ਨਹੀਂ ਦਸ ਸਕਦੀ
ਕਿਵੇਂ ਮਾੜੇ ਵਿਚਾਰੇ ਦੀ ਜਗ੍ਹ ਸਤਿਗੁਰ।
ਸਤਿਗੁਰ ਸਿਖ ਦਾ ਦੁਖ ਨਾ ਝਲ ਸਕੇ
ਦੁਸ਼ਮਨ ਸਜਣ ਮਿਲਾਂਵਦੈ ਤਮ੍ਹਾ ਸਤਿਗੁਰ।

ਮਾਲਾ ਮਾਲ ਬਣਾਇਆ ਜਿਸ ਮਾੜਿਆਂ ਨੂੰ
ਬਦਨ ਚੰਦਨ ਚਮਕਾਇਆ ਏ ਰੋਗੀਆਂ ਜਿਸ।
ਦੇ ਪਿਆਰ ਦੀ ਘਣੀ ਖੁਸ਼ਬੂ ਆਪਣੀ
ਮੰਜ਼ਿਲ ਉਤੇ ਪਹੁੰਚਾਇਆ ਏ ਜੋਗੀਆਂ ਜਿਸ।
ਭਰ ਭਰ ਖੁਸ਼ੀ ਭੰਡਾਰ ਲੁਟਾ ਦਿਤੇ,
ਖੁਸ਼ੀਆਂ ਨਾਲ ਹਸਾਇਆ ਏ ਸੋਗੀਆਂ ਜਿਸ।
ਪੈਂਡੇ ਦੂਰੀ ਦੇ ਆਪ ਮੁਕਾ ਦਿਤੇ,
ਅੰਗ ਨਾਲ ਛੁਹਾਇਐ ਸੰਤੋਖੀਆਂ ਜਿਸ।

੬

ਗੁਰ ਜਗਜੀਤ ਦੀ ਸਿਫਤ ਮੈਂ ਕੀਹ ਦਸਾਂ
ਦਸਾਂ ਸੁਖ ਵਸਾਂ ਚਸਾਂ ਮਖ਼ਮਲਾਂ ਨੂੰ।
ਬਹੁਰੂਪੀਏ ਨੇ ਯਾ ਕਰੂਪੀਏ ਨੇ,
ਮਖਣ ਵਾਂਗ ਕਰਦੈ ਇਹਨਾਂ ਦਲਦਲਾਂ ਨੂੰ।
ਪਟਕੇ ਮਟਕੇ ਜੋ ਭਰੇ ਹੋਏ ਅਉਗਣਾਂ ਦੇ
ਚਿਟੀ ਦੁਧ ਬਣਾਉਂਦੈ ਉਹ ਗਲਗਲਾਂ ਨੂੰ।
ਵਹਿਣ ਰੋਕਦੈ ਟੋਕਦੈ ਮੁਸ਼ਕਲਾਂ ਨੂੰ
ਹਥੀਂ ਸੋਧਦੈ ਦਿਲਾਂ ਦੀਆਂ ਹਲਚਲਾਂ ਨੂੰ।

ਹੱਟਾਂ ਕੱਚੀਆਂ ਪੱਕੀਆਂ ਆਪ ਕਰਦੈ,
ਜਦੋਂ ਮਿਹਰ ਦੀ ਨਿਗਾਹ ਹੋ ਜਾਏ ਸਤਿਗੁਰ
ਛਡ ਝੌਂਪੜੀ ਕੁੱਲੀਆਂ ਜੁੱਲੀਆਂ ਨੂੰ,
ਸੁੱਚੇ ਮਹਿਲੀਂ ਬਿਠਾਏ ਰੁਸ਼ਨਾਏ ਸਤਿਗੁਰ।
ਬਿਨਾ ਆਸਰੇ ਜੋ ਨਾ ਉਠ ਸਕਣ
ਉਹਨਾਂ ਤਾਈ ਦੌੜਾਏ-ਜਿਤਾਏ ਸਤਿਗੁਰ।
ਭੁੱਲੇ ਭਟਕੇ ਅਪਰਾਧੀਆਂ ਪਾਪੀਆਂ ਨੂੰ
ਨਿਗਾਹ ਮਿਹਰ ਨਾਲ ਚਰਨੀਂ ਟਿਕਾਏ ਸਤਿਗੁਰ।

੭

ਗੁਰ ਜਗਜੀਤ ਦੀ ਸਿਫਤ ਮੈਂ ਕੀਹ ਦਸਾਂ
ਥਕ ਜਾਏ ਜ਼ੁਬਾਂ ਐਪਰ ਅੰਤ ਕੋਈ ਨਾ।
ਜਿਹੜੇ ਇਹਦੇ ਅਖਾੜੇ ਵਿਚ ਖੇਡ ਚੁਕੇ,
ਸਭੇ ਝੁਕੇ ਅਗੇ ਬਾਕੀ ਮੰਚ ਕੋਈ ਨਾ।
ਰੋਣਾ ਰੰਡੀਆਂ ਦਾ ਧੋਣਾ ਰੀਜੀਆਂ ਦਾ,
ਐਪਰ ਐਸਾ ਮੈਂ ਤਕਿਆ ਕੰਤ ਕੋਈ ਨਾ।
ਨਿਗਹ ਮਿਹਰ ਦੀ ਕਰੇ ਉਹ ਜਿਸ ਉਤੇ,
ਉਹਦੇ ਜਿਹਾ ਬਹਾਦਰ ਬਲਵੰਤ ਕੋਈ ਨਾ।

ਛਡ ਸੜੀਆਂ ਸਿਆਣਪਾਂ ਸਾਰੀਆਂ ਨੂੰ,
ਗੁਰ ਜਗਜੀਤ ਚਰਨੀ ਸਿਰ ਝੁਕਾਈਦਾ ਏ।
ਛਡ ਮਾਣ ਨਿਮਾਣਾ ਹੋ ਗੁਰੂ ਅਗੇ
ਅਕਲ ਸਿਖ ਕਿਵੇਂ ਦਰ ਪਾਈਦਾ ਏ।
ਮਿਠੇ ਬੋਲ ਪਿਆਰੇ ਮੇਰੇ ਸਤਿਗੁਰੂ ਦੇ,
ਸੁਣ ਕੇ ਮੰਨ ਕੇ ਜੀਵਨ ਪਰਚਾਈਦਾ ਏ।
ਇਕ ਇਕ ਹੁਕਮ ਦੀ ਅਗਰ ਤੂੰ ਕਦਰ ਜਾਣੇਂ,
ਪਤਾ ਲਗੂ ਕਿਵੇਂ ਜੀਵਨ ਚਮਕਾਈਦਾ ਏ।



# The True Voice of The New Millennium

 YOGENDERA BALI

***The manner of Yogic squatting in the presence of the Satguru was designed to bring balance, poise, peace and awakening of the spiritual currents from one's own internal spiritual energy. That brought spiritual poise and peace into the human body and soul by making it ready to receive the vibrations of bliss and peace from the fountainhead.***

Satguru Jagjit Singh ji Maharaj, the living Satguru of the Namdhari Sikhs, is the fountainhead of peace and a modern messiah. His voice is the true voice of the new millennium.

It is impossible for an ordinary person to sit in judgement and evaluate and assess his life and missiom. One can only attempt to share his impressions about the many-splendoured personality and its impact as he feels and sees it. That is what I will try to attempt here.

As a trained journalist, I would start from the latest and the most current of happenings and the Satguru's response and impact. Then I would go back to impressions gained and shared with others over the past several years.

In Cape Town, in his written message to a Summit of the world religious leaders, the Satguru had given a call to men of religion and peace to stand up against forces of violence and destruction, notably the religious terrorism. Religion must give peace and freedom to man, not misery and terror.

As if to prove the cardinal truth of the Satguru's call against this kind of terrorism, a dazed world saw the flight 814 of the Indian Airlines hijacked from Kathmandu to Kandahar by a band of militant terrorists seeking to divide the world and seek political rights over men and land in the name of a particular religion. It was sheer piracy in the sky by religious terrorists and most of the powerful leaders of the world chose to maintain a disgusting silence. All men of peace and justice would be compelled to ponder over the questions : Should we allow the new millennium to become the millennium of the hijacker and the millennium of the religious terrorist ? If one was a man of peace and truth and understood the true meaning of the call given by Satguru Jagjit Singh, one would understand that religion stands for truth and peace, not for diplomatic lies and violent torture of humanity. What happened that first time, would happpen again if people did not follow the way of the Satguru and "fought " intolerance with tolerance, prejudice with love and brotherhood and war with peace. That is the way of the Satguru of the Namdhari Sikhs which the entire humanity can adopt with great benefit.

I recall the very first close encounter with the Satguru at Sri Bhaini Sahib, off Ludhiana, in the once terrorist and extremist infested state of Punjab. Ironically, the then Chief Minister of Punjab, Sardar Beant Singh, was also present there. At that time I did not know that he was later to become a victim of the politics of terror and assassination. I recall I had asked the Chief

***As I sat there in his presence at Bhaini Sahib, the Satguru would often close his eyes for moments, as if meditating or divining the world and humanity around. Then he would suddenly open his mouth and in soft, sincere, powerful yet very kindly words of Punjabi, express a thought, an opinion or a word of advice or commiseration which would answer the asked and unasked questions. The words were few but they carried enormous spiritual strength behind them.***

Minister then whether time had not come for all concerned to take the path of peace and cooperation and give up the road to conflict and confrontation. Chief Minister Beant Singh had restored law and order in a Punjab which was threatened with terror and conflict. I had seen the smile of confidence on the Chief Minister's face. I wondered whether that smile had something to do with the influence of Satguru Jagjit Singh, the fountainhead of peace, in whose presence we were all sitting at that time. The Chief Minister had said, "Yes, the time is over-ripe for peace and cooperation. And here we are in the presence of the fountainhead of peace."

The Satguru had looked at both me and the Chief Minister. He had just smiled kindly as if he had endorsed the need and urgency for peace, not only in his own beloved Punjab, but for all mankind in all its dimensions and expressions as the one and only pre-requisite of happiness and progress.

I had spent a couple of days at that time in Sri Bhaini Sahib in a bid to understand the world of the Namdhari Sikhs today and how their Satguru, Satguru Jagjit Singh was trying to take the community from the middle ages to the present modern age with a rare blend of glorious tradition and sane modernity with the great promise of striding progress. That gave me an opportunity to see how life was charged with synergy by the Satguru as the fountainhead of spiritual power, the most important dimension of his dynamic spiritual personality.

As I sat there in his presence at Bhaini Sahib, the Satguru would often close his eyes for moments, as if meditating or divining the world and humanity around. Then he would suddenly open his mouth and in soft, sincere, powerful yet very kindly words of Punjabi, express a thought, an opinion or a word of advice or commiseration which would answer the asked and unasked questions. The words were few but they carried enormous spiritual strength behind them. There were no arguments. The words of the Master visibly put the questioner or one who had a question but yet had not asked it, to ease and satisfaction.

There were many visitors eager to have a glimpse or ***darshan*** of the Satguru. He listened to everyone carefully before nodding his head or saying a word or two of advice or blessing. It was an opportunity for me to absorb the magnetism and the radiance of the Satguru. I sensed as if the Satguru could divine your innermost thoughts by just a gaze. It created the strong impression that he was in communication and conversation with you when silent and just looking at you with his benign gaze and just smiling. No wonder the Chief Minister of Punjab, who knew the stakes of peace and conflict too well, had been drawn to the Satguru for spiritual strength. He was right in the eye of the storm in Punjab of those days. He rightly understood, analysed and identified the source from where he could draw strength for his endeavour for peace.

As I sat there, along with others who had gone to Sri Bhaini Sahib from Delhi, on the pure white sheet covering the floor of the room where the Satguru received the lucky ones who were ushered into his presence, I felt the radiation of peace coming to me from his presence. Was it his grace or was my own inner spiritual energy awakened, triggered by his spiritual vibration? That question I have not been able to answer yet.

I was later to realise that most of the devotees came to him, at Sri Bhaini Sahib or wherever he went in his fmequent Journeys inside India and in foreign countries, just to feel his presence. They squatted in silence in front of him or on the flanks. The Satguru himself sat there in the Yogic posture called the ***Padmasana*** ro the Lotus Posture. I was told that the manner of Yogic squatting in the presence of the Satguru was designed to bring balance, poise, peace and awakening of the spiritual currents from one's own internal spiritual energy. That brought spiritual poise and peace into the human body and soul by making it ready to receive the vibrations of bliss and peace from the fountainhead. The silent communion brought relaxation and freedom from tension to devotees.

Withdrawing myself to an edge of the room, I began to watch, listen and think. I was a little away, yet fairly close to the Satguru. I wanted to make sure that I was not merely a mute observer but a silent yet active participant in the proceedings and the experiences being unfolded in front of me and around us.

I observed that there was silence yet things were happening. The Satguru looked at the devotee who came close the him whith a question, a doubt or a piece of information. The Satguru's look was full of compassion and love. It seemed the Satguru understood the person in his presence and the motivation of his thought and speech even before the seeker had tried to express himself through a word or gesture. The Satgruru would answer the devotee's querry through a nod of his head, a gesture, a word or two and sometimes in a couple of chaste sentences in Punjabi. The language he spoke was also a great heritage for both the Satguru and his devoted Namdhari Sikhs. The words became more meaningful when they came out of the mouth of the Satguru. It was the language of the people of Punjab. It was the language for many a social, spiritual and political revolution which produced saints, soldiers and martyrs whose thought and act made the greatest impact on human civilisation. Their influence and impact, like the Satguru's himself, was not confined to Punjab or India alone. The image, the signal and the message was universal, meant for the entire mankind. That made the Satguru a great Punjabi and a great promoter of the Punjabi values and culture, Punjabi language and music. His was a great voice from Punjab.

The Satguru also appeared to be a combination of the Aesop of the Aesop's Fables and Narayana of the ***Hitopdesha***. His devotees always waited eagerly for him to tell a story. He would tell a story, often from real life of real people, with a moral. It was like an Aesop's fable or a tale from the ***Panchatantra***. He had a very innocent and wonderous way of telling a story. All the drama of life was there. The stories he told, as I have mentioned, were taken from life, from moral and spiritual experiences of an unbroken tradition of the Gurus. During my very first encounter with the Satguru at Sri Bhaini Sahib and during many other encounters later at public congregations and private audiences granted by him so graciously, I gained the distinct impression that he was one of the greatest story tellers of our time. A spiritual story teller on top of it. I wonder why some of his devotees have not collected, editted and published the tales told by the Satguru. They would be best sellers as well as a great influence on forming and changing the readers' attitudes on life, making life value-based and covincing the practitioners of good conduct and clean life that being good and clean was also great fun. But the Satguru's tales were not just tales. They formed stories from life. And they are tales that had the power to transform life.

My memories of the stay at Sri Bhaini Sahib, which first drew me close to the Satguru and since then has drawn me closer and closer to study the Namdhari Sikh life, are a cherished source of joy and nostalgia.

During that first meeting with the Satguru, I realised that there were many who had waited patieatly and eagerly for hours to have a moment of the Satguru's time and attention.

So, after sometime, the visitors who were lucky to be in his presence sought the Satguru's permission to withdraw for the time being. They were then taken to their assigned rooms where they were expected to stay during their sojourn at Sri Bhaini Sahib.

I, and my publisher friend from Delhi, Narendra Kumar, were assigned a clean, big and fairly modern room with an attached bathroom. It was just a couple of minutes' walk from the sanctum sanctorum where we had experienced the presence of the Satguru, the audience room where he recieved his visitors and devotees. The big room was part of the personal residential complex of the family of the Satguru. It was our first visit there and we were keen to observe the visible changes that were being brought about at the spiritual city of the Namdhari Sikhs. This was both an honour and a signal that the Satguru had accepted me and the sincerity of my purpose, my spirit of inquiry and my quest for knowledge. The impression it conveyed was that the Satguru was transparent in his desire and mission to lead his flock to modernity while preserving all the great and noble values of the Namdhari Sikh tradition. We could see and breathe the change.

Once we were moved to the big, clean room, suddenly it seemed that everyone who milled around us, the two visitors from Delhi, knew who we were and why we were at Sri Bhaini Sahib. Among those who eagerly sought to inform, educate and be friendly were both known and unknown faces. It brought to me another impression. The Namdhari Sikhs and their Satguru were part of a unique transparent community in which there were no dark secrets to be kept. Suddenly it dawned on me that they wore white, they acted white, they thought white. Purity was their ideal, transparency their way of life and keeping life clean and green their biggest concern. In pursuing the principle of simple, clean living and high, green thinking, the Satguru led all of them. He was the ideal of the rural Punjab, a community of farmers and cattle breeders whom life and practice taught and trained more than any universities of agriculture of animal husbandry could teach the great specialists. The Satguru was the greatest farmer and cattle breeder in his own right. Perhaps these were the original human occupations and pursuits which could thrive in an environment of peace.

While I, and my other friend, stayed in that big, clean room, almost at every little interval someone or the other would come up to us and volunteer some interesting information, episodes or personal experiences. Someone would bring a book. Another would bring a pamphlet or tract in Gurmukhi, Hindi or English. That helped sow the seed of a project in my mind later bursting into a seedling. It was later to grow into a project for writing a series of books on the Kuku history. Kuka was the name of the original Namdhari Sikh warrior who set many a milestone in India's battle for freedom. It seemed that everything was happening under the influence of some unseen design. Who was making this constructive interaction among human beings possible? How were we all in search of ideas that work and examining them seriously ? My impression was that it was again the ever radiating influence of Satguru Jagjit Singh which made his devotees, visitors and admirers ever think and act positively and fear not standing up to challenges to turn them

***In Cape Town, in his written message to a Summit of the world religious leaders, the Satguru had given a call to men of religion and peace to stand up against forces of violence and destruction, notably the religious terrorism. Religion must give peace and freedom to man, not misery and terror.***

